## ਇਸੇ ਕਲਮ ਤੋਂ :

1. ਗੁਰੂ ਨਾਨਕ ਦਾ ਕੁਦਰਤ ਸਿਧਾਂਤ
2. ਭਾਰਤ ਦੇ ਪੁਰਾਤਨ ਧਰਮ
3. ਰਬਿੰਦਰ ਨਾਥ ਟੈਗੋਰ
4. ਗੁਰਮਤਿ ਵਿਚ ਕਾਲ ਅਤੇ ਅਕਾਲ
5. ਗੌਤਮ ਤੋਂ ਤਾਸਕੀ ਤੱਕ
6. ਆਰਟ ਤੋਂ ਬੰਦਗੀ ਤੱਕ
7. ਪੱਥਰ ਤੋਂ ਰੰਗ ਤੱਕ
8. ਜੋਨ ਤੋਂ ਮਲਾਲਾ ਤੱਕ
9. ਸਵੇਰ ਤੋਂ ਸ਼ਾਮ ਤੱਕ
10. ਤੱਥ ਤੋਂ ਮਿੱਥ ਤੱਕ
11. ਈਰਾਨ ਤੇ ਈਰਾਨੀ
12. ਜਪੁ ਨੀਸਾਣ (ਸੰਪਾਦਨ)
13. ਮਿਲਿੰਦ-ਪ੍ਰਸ਼ਨ (ਸੰਪਾਦਨ)
14. ਤਸਨੀਫ਼ਾਤ-ਇ-ਗੋਯਾ (ਸੰਪਾਦਨ)
15. ਮੁਨਾਜਾਤ-ਇ-ਬਾਮਦਾਦੀ (ਸੰਪਾਦਨ)
16. ਭਾਈ ਰੂਪ ਚੰਦ (ਸੰਪਾਦਨ)
17. ਮੇਰੀਆਂ ਮਨ ਪਸੰਦ ਕਿਤਾਬਾਂ (ਅਨੁਵਾਦ)
18. ਪੰਜਾਬ : ਔਰੰਗਜ਼ੇਬ ਤੋਂ ਮਾਊਂਟਬੈਟਨ ਤੱਕ (ਅਨੁਵਾਦ)
19. ਪਾਰਾਸ਼ਰ-ਪ੍ਰਸ਼ਨ (ਅਨੁਵਾਦ)
20. ਖ਼ੁਮਾਰ ਦੀ ਸ਼ਾਇਰੀ (ਲਿਪੀਆਂਤਰਣ)
21. ਰਾਜਸਥਾਨੀ ਕਥਾ-ਸਾਗਰ (ਇੱਕੀ ਕਹਾਣੀਆਂ)
22. ਚਾਹਨਾਮਾ (ਅਨੁਵਾਦ)

# ਸ਼੍ਰੀਮਦ ਭਗਵਦ ਗੀਤਾ

ਆਮੁਖ, ਪ੍ਰਸਤਾਵਨਾ, ਵੈਦਿਕ ਮਤਿ ਦਾ ਸੰਖੇਪ ਬਿਓਰਾ,
ਮੂਲ ਸੰਸਕ੍ਰਿਤ ਪਾਠ, ਗੁਰਮੁਖੀ ਲਿਪਿਆਂਤਰਣ,
ਅਨੁਵਾਦ ਅਤੇ ਵਿਸ਼ੇ ਨਾਲ ਸੰਬੰਧਤ ਟੂਕਾਂ

ਡਾ. ਹਰਪਾਲ ਸਿੰਘ ਪੰਨੂ
ਡਾ. ਦੀਪ ਸ਼ਿਖਾ



ਲਾਹੌਰ ਬੁੱਕ ਸ਼ਾਪ
ਲੁਧਿਆਣਾ

ਪਹਿਲੋਂ ਕੁਰੂਖੇਤਰ ਵਿਚ, ਫਿਰ ਸਾਰਨਾਥ,
ਫਿਰ ਵਿਸਾਖੀ 1699 ਨੂੰ ਆਨੰਦਪੁਰ ਸਾਹਿਬ,
ਜਿਸਨੇ ਧਰਮ ਰਥ ਦੇ ਥਮ੍ਹ ਗਏ ਪਹੀਏ ਨੂੰ ਗੇੜਾ ਦਿੱਤਾ




ਪੰਜਾਬ ਕੇਂਦਰੀਯ ਵਿਸ਼ਵਵਿਦਿਆਲਯ, ਬਠਿੰਡਾ
Central University of Punjab, Bathinda
(Established vide an act No. 25 (2009) of Parliament.)
VPO Ghudda, Bathinda. 151401 (Pb) INDIA

Prof. Jagbir Singh
Chancellor

Ref. No.:
Dated: 25.06.2022

# ਸਵਾਗਤ



ਮੈਨੂੰ ਇਹ ਜਾਣ ਕੇ ਬੇਹੱਦ ਖੁਸ਼ੀ ਹੋਈ ਹੈ ਕਿ ਪੰਜਾਬ ਕੇਂਦਰੀ ਯੂਨੀਵਰਸਿਟੀ, ਬਠਿੰਡਾ ਵਿਖੇ ਗੁਰੂ ਗੋਬਿੰਦ ਸਿੰਘ ਚੇਅਰ ਦੇ ਪ੍ਰੋਫੈਸਰ ਹਰਪਾਲ ਸਿੰਘ ਪੰਨੂ ਅਤੇ ਡਾ. ਦੀਪ ਸ਼ਿਖਾ ਵੱਲੋਂ ਸ੍ਰੀਮਦ ਭਗਵਦ ਗੀਤਾ ਦਾ ਪੰਜਾਬੀ ਅਨੁਵਾਦ ਤਿਆਰ ਕੀਤਾ ਗਿਆ ਹੈ। ਉਨ੍ਹਾਂ ਨੇ ਮੈਨੂੰ ਇਸ ਅਨੁਵਾਦ ਦੇ ਖਰੜੇ ਦੀ ਕਾਪੀ ਵੀ ਭੇਜੀ ਹੈ। ਪ੍ਰਕਾਸ਼ਿਤ ਹੋਣ ਜਾ ਰਹੀ ਇਸ ਪੁਸਤਕ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚ ਲੇਖਕਾਂ ਨੇ ਉੱਘੇ ਸਮਕਾਲੀ ਲੇਖਕ ਅਬਿਨਾਸ਼ ਮਹਾਪਾਤਰਾ ਵਲੋਂ 'ਗੋਬਿੰਦ ਗੀਤਾ' ਰਚਨਾ ਬਾਰੇ ਲਿਖੇ ਗਏ ਮਹੱਤਵਪੂਰਣ ਵਿਚਾਰ ਵੀ ਸ਼ਾਮਿਲ ਕੀਤੇ ਹਨ। ਪ੍ਰਚੱਲਤ ਧਾਰਣਾ ਅਨੁਸਾਰ 'ਗੋਬਿੰਦ ਗੀਤਾ' ਦੇ ਰਚੈਤਾ ਗੁਰੂ ਗੋਬਿੰਦ ਸਿੰਘ ਹਨ। ਭਾਵੇਂ ਇਸ ਰਚਨਾ ਦੇ ਕਰਤਾ ਬਾਰੇ ਵਿਦਵਾਨਾਂ ਵਿਚ ਮਤਭੇਦ ਹਨ ਅਤੇ ਇਸ ਨੂੰ ਦਸਮ ਗ੍ਰੰਥ ਵਿਚ ਵੀ ਸ਼ਾਮਿਲ ਨਹੀਂ ਕੀਤਾ ਗਿਆ ਪਰ ਇਸਦਾ ਪਾਠ ਤੇ ਪ੍ਰਸੰਗ ਬਹੁਤ ਦਿਲਚਸਪ ਹੈ ਅਤੇ ਭਗਵਦਗੀਤਾ ਦੇ ਪ੍ਰਵਚਨ ਨੂੰ ਗੁਰਮਤਿ ਦੇ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਪੁਨਰ-ਪਰਿਭਾਸ਼ਿਤ ਕਰਦਾ ਪ੍ਰਤੀਤ ਹੁੰਦਾ ਹੈ।

ਪੁਸਤਕ ਦੀ ਪ੍ਰਸਤਾਵਨਾ ਵਿੱਚ ਪ੍ਰੋਫੈਸਰ ਪੰਨੂ ਨੇ ਸ੍ਰੀ ਮਦ ਭਗਵਦ ਗੀਤਾ ਦੇ ਮੂਲ ਪਾਠ ਨਾਲ ਜਾਣ-ਪਛਾਣ ਕਰਾਉਂਦਿਆਂ ਉਸਦੇ ਦਾਰਸ਼ਨਿਕ ਮਹੱਤਵ ਨੂੰ ਬਹੁਤ ਖ਼ੂਬਸੂਰਤੀ ਨਾਲ ਉਜਾਗਰ ਕੀਤਾ ਹੈ। ਲੇਖਕਾਂ ਨੇ ਸ੍ਰੀਮਦ ਭਗਵਦ ਗੀਤਾ ਦੇ ਇਸ ਪੰਜਾਬੀ ਅਨੁਵਾਦ ਨੂੰ ਮੂਲ ਰਚਨਾ ਦੇ ਸੰਸਕ੍ਰਿਤ ਪਾਠ ਅਤੇ ਉਸਦੇ ਪੰਜਾਬੀ ਲਿਪੀਅੰਤਰ ਸਮੇਤ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ ਹੈ ਜੋ ਇਸਦੇ ਸਾਹਿਤਕ ਮੁੱਲ ਵਿੱਚ ਵਾਧਾ ਕਰਦਾ ਹੈ। ਇਸ ਤੋਂ ਇਲਾਵਾ ਇਹ ਪੁਸਤਕ ਸ੍ਰੀ ਮਦ ਭਗਵਦ ਗੀਤਾ ਦੇ ਦਾਰਸ਼ਨਿਕ ਵਿਚਾਰਾਂ ਨੂੰ ਭਾਰਤੀ ਦਰਸ਼ਨ ਅਤੇ ਵੈਦਿਕ ਪ੍ਰੰਪਰਾ ਦੇ ਸਮੁੱਚੇ ਪ੍ਰਸੰਗ ਵਿੱਚ ਰੱਖ ਕੇ ਪੇਸ਼ ਕਰਨ ਵੱਲ ਰੁਚਿਤ ਹੁੰਦੀ ਹੈ। ਪ੍ਰੋਫੈਸਰ ਹਰਪਾਲ ਸਿੰਘ ਪੰਨੂ ਨੇ ਆਪਣੀ ਸਿੱਕੇਬੰਦ ਸ਼ੈਲੀ ਰਾਹੀਂ ਇਹ ਸਾਰਾ ਪਰਿਪੇਖ ਉਸਾਰਿਆਂ ਹੈ ਜੋ ਨਿਸ਼ਚੇ ਹੀ ਵਡਮੁੱਲਾ ਤੇ ਸਵਾਗਤਯੋਗ ਹੈ।

**ਪ੍ਰੋ. ਜਗਬੀਰ ਸਿੰਘ**
ਚਾਂਸਲਰ,
ਸੈਂਟਰਲ ਯੂਨੀਵਰਸਿਟੀ ਆਫ ਪੰਜਾਬ, ਬਠਿੰਡਾ। ਸਾਬਕਾ ਮੁਖੀ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ।
ਲਾਈਫ ਫੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਸਾਬਕਾ ਮੈਂਬਰ, ਆਈ.ਆਈ.ਏ.ਐਸ. ਸੁਸਾਇਟੀ, ਸ਼ਿਮਲਾ।
ਮੈਂਬਰ, ਰਾਸ਼ਟਰੀ ਪਾਠਕ੍ਰਮ ਫਰੇਮਵਰਕ ਦੇ ਵਿਕਾਸ ਲਈ ਰਾਸ਼ਟਰੀ ਸੰਚਾਲਨ ਕਮੇਟੀ।

**PROF. HARMOHINDER SINGH BEDI**
**CHANCELLOR**
**Central University of Himachal Pradesh**
Ministry of Human Resource Development
(Government of India)




Resi. : 125, Kabir Park,
Amritsar-143 001 (Pb.) India.
Mobile : +91-93561-33665
E-mail : chancellor@cuhimachal.ac.in

Ref. No. ............................

Dated 22-6-2022

# ਸੰਦੇਸ਼



ਸ੍ਰੀਮਦ ਭਗਵਤ ਗੀਤਾ ਵਿਸ਼ਵ ਵਿਰਾਸਤ ਦੀ ਮਹਾ ਪੋਥੀ ਹੈ। ਸ੍ਰੀਮਦ ਭਗਵਤ ਗੀਤਾ ਦਾ ਉਪਦੇਸ਼ ਭਾਵੇਂ ਵਿਸ਼ਵ ਭਾਈਚਾਰੇ ਲਈ ਪ੍ਰੇਰਣਾ ਦਾ ਸ੍ਰੋਤ ਹੈ ਪਰ ਪੰਜਾਬੀਆਂ ਲਈ ਇਸ ਪੋਥੀ ਦਾ ਹੋਰ ਵੀ ਵਧੇਰੇ ਮਹੱਤਵ ਹੈ ਕਿਉਂਕਿ ਗਿਆਨ ਦਾ ਇਹ ਮਹਾਨ ਆਵਾਹਨ ਸਪਤ ਸਿੰਧੂ (ਪੰਜਾਬ) ਦੀ ਪਵਿੱਤਰ ਧਰਤੀ ਤੇ ਉਵਾਚ ਪ੍ਰੰਪਰਾ ਰਾਹੀਂ ਮੁਖਰਿਤ ਹੋਇਆ। ਡਾ. ਹਰਪਾਲ ਸਿੰਘ ਪੰਨੂ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਉਚਕੋਟੀ ਦੇ ਦਰਵੇਸ਼ ਚਿੰਤਕ ਹਨ। ਭਾਰਤੀ ਸਾਹਿਤ ਦੀ ਕਲਾਸੀਕਲ ਪ੍ਰੰਪਰਾ ਦੇ ਜਾਣੂ ਸਾਹਿਤਕਾਰ ਹੋਣ ਦੇ ਨਾਤੇ ਪੰਜਾਬੀ ਸਾਹਿਤ ਦੇ ਪਰਿਵੇਸ਼ ਨੂੰ ਹੋਰ ਵਧੇਰੇ ਆਪਣੀਆਂ ਅਨੁਵਾਦਿਤ ਕ੍ਰਿਤੀਆਂ ਰਾਹੀਂ ਉੱਦਾਤ ਬਣਾਉਣ ਵਿਚ ਕਾਰਜਸ਼ੀਲ ਰਹਿੰਦੇ ਹਨ। ਸ਼੍ਰੀਮਦ ਭਗਵਤ ਗੀਤਾ ਸੰਬੰਧੀ ਉਨ੍ਹਾਂ ਦੀਆਂ ਟਿੱਪਣੀਆਂ, ਪ੍ਰੋਕਤੀਆਂ ਤੇ ਵਿਆਖਿਆ ਭਰਪੂਰ ਟੂਕਾਂ ਸ਼੍ਰੀਮਦ ਭਗਵਤ ਗੀਤਾ ਦੇ ਅਰਥ-ਬੋਧ ਨੂੰ ਪਾਰਦਰਸ਼ੀ ਬਣਾਉਂਦੀਆਂ ਹਨ। ਉਨ੍ਹਾਂ ਦਾ ਇਹ ਕਾਰਜ ਇਸ ਲਈ ਵੀ ਉੱਲੇਖਯੋਗ ਹੈ ਕਿਉਂਕਿ ਅਜੇ ਤੱਕ ਪੰਜਾਬੀ ਭਾਸ਼ਾ ਵਿੱਚ ਸ਼੍ਰੀਮਦ ਭਗਵਤ ਗੀਤਾ ਸੰਬੰਧੀ ਅਜਿਹੀ ਜਾਣਕਾਰੀ ਉਪਲਬਧ ਨਹੀਂ ਹੈ। ਮੈਨੂੰ ਪੂਰਾ ਵਿਸ਼ਵਾਸ ਹੈ ਕਿ ਡਾ. ਪੰਨੂ ਦੀ ਇਹ ਪੋਥੀ ਵੀ ਪੰਜਾਬੀ ਪਾਠਕਾਂ ਦੇ ਗਿਆਨ ਵਿੱਚ ਨਿੱਗਰ ਵਾਧਾ ਕਰੇਗੀ। ਇਕ ਗੱਲ ਹੋਰ, ਗੀਤਾ ਸੰਬੰਧੀ ਜਿਹੜੀਆਂ ਵਿਚਾਰਕ ਉਕਤੀਆਂ ਦਾ ਕਥਨ ਇਸ ਪੁਸਤਕ ਵਿਚ ਰੂਪਮਾਨ ਹੋਇਆ ਹੈ, ਉਹ ਪੰਜਾਬੀ ਗਦ ਦੀ ਵੱਖਰੀ ਤੇ ਮੌਲਿਕ ਪਹਿਚਾਣ ਨੂੰ ਵੀ ਦ੍ਰਿੜ੍ਹ ਬਣਾਉਂਦਾ ਹੈ। ਪੰਨੂ ਸਾਹਿਬ ਵਧਾਈ ਦੇ ਹੱਕਦਾਰ ਤਾਂ ਹਨ ਹੀ, ਉਸ ਦੇ ਨਾਲ ਸ਼੍ਰੀਮਦ ਭਗਵਤ ਗੀਤਾ ਦੇ ਵਿਆਖਿਆਕਾਰਾਂ ਦੀ ਉੱਚ ਸ਼੍ਰੇਣੀ ਵਿੱਚ ਪ੍ਰਵੇਸ਼ ਕਰਨ ਦੇ ਅਧਿਕਾਰੀ ਵੀ ਹਨ।

**ਪ੍ਰੋ. ਹਰਮਹਿੰਦਰ ਸਿੰਘ ਬੇਦੀ**
ਚਾਂਸਲਰ, ਕੇਂਦਰੀ ਵਿਸ਼ਵ ਵਿਦਿਆਲਾ
ਹਿਮਾਚਲ ਪ੍ਰਦੇਸ਼



# पंजाब केन्द्रीय विश्वविद्यालय, बठिंडा
# Central University of Punjab, Bathinda

(संसद के अधिनियम संख्याक 25(2009) के द्वारा स्थापित)/(Established vide an Act No. 25(2009) of Parliament)

Prof. Raghavendra P. Tiwari/ आचार्य राघवेन्द्र प्र. तिवारी
Vice-Chancellor/ कुलपति

संदर्भ सं./Ref. No.: CUPB/VC/22/016
दिनांक/Dated : 1st July 2022

## ਮੰਗਲਕਾਮਨਾ



ਪੰਜਾਬ ਦੀ ਪਵਿੱਤਰ ਧਰਤੀ ਭਾਰਤੀ ਸਨਾਤਨ ਗਿਆਨ ਪ੍ਰੰਪਰਾ ਦਾ ਸਰੋਤ ਰਹੀ ਹੈ। ਦੁਨੀਆਂ ਦੇ ਪ੍ਰਾਚੀਨਤਮ ਗ੍ਰੰਥ ਰਿਗਵੇਦ ਦਾ ਪ੍ਰਕਾਸ਼ ਪੰਜਾਬ ਦੀ ਧਰਤੀ ਤੇ ਹੋਇਆ। ਭਗਵਾਨ ਸ੍ਰੀ ਕ੍ਰਿਸ਼ਨ ਨੇ ਅਰਜੁਨ ਨੂੰ ਸ੍ਰੀਮਦ ਭਗਵਦ ਗੀਤਾ ਦਾ ਅਲੌਕਿਕ ਅਤੇ ਰੂਹਾਨੀ ਗਿਆਨ ਵੀ ਪੁਰਾਤਨ ਪੰਜਾਬ ਦੀ ਧਰਤੀ ਉੱਤੇ ਦਿੱਤਾ। ਪੰਜਾਬ ਦੀ ਗੁਰਮਤਿ ਪ੍ਰੰਪਰਾ ਨੇ ਭਾਰਤ ਦੇ ਸ਼ਾਸਵਤ ਗਿਆਨ ਅਤੇ ਦਰਸ਼ਨ ਨੂੰ ਨਵੇਂ ਰੂਪ ਵਿੱਚ ਆਮ ਲੋਕਾਂ ਦੇ ਦਿਲਾਂ ਤੱਕ ਪਹੁੰਚਾਇਆ। ਸ੍ਰੀਮਦ ਭਾਗਵਤ ਗੀਤਾ ਵਿੱਚ ਜਿਸ ਕਰਮ ਸਿਧਾਂਤ ਨੂੰ ਮਹਿਮਾ-ਮੰਡਿਤ ਕੀਤਾ ਗਿਆ ਹੈ, ਉਸੇ ਸਿਧਾਂਤ ਨੂੰ ਗੁਰੂ ਸਾਹਿਬਾਨ ਨੇ ਧਰਮ ਦੀ ਕਿਰਤ ਕਰੋ ਦੇ ਰੂਪ ਵਿੱਚ ਪ੍ਰਫੁੱਲਿਤ ਕੀਤਾ। ਇਸ ਦੇ ਫਲਸਰੂਪ ਪੰਜਾਬ ਦੀ ਪਵਿੱਤਰ ਧਰਤੀ ਉੱਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਪਾਵਨ ਸਰੂਪ ਰਾਹੀਂ ਆਮ ਜਨਤਾ ਨੂੰ ਕਰਮ ਦੇ ਸਿਧਾਂਤ ਨਾਲ ਜੋੜਿਆ ਹੋਇਆ ਹੈ। ਲਿਪੀ ਦੀ ਭਿੰਨਤਾ ਕਾਰਣ ਪੰਜਾਬ ਦੀ ਪਵਿੱਤਰ ਧਰਤੀ ਉੱਤੇ ਰਚਿਤ ਅਨੇਕ ਪ੍ਰਾਚੀਨ ਗ੍ਰੰਥਾਂ ਨੂੰ ਆਮ ਜਨਤਾ ਰਾਹੀਂ ਆਤਮਸਾਤ ਨਹੀਂ ਕੀਤਾ ਜਾ ਸਕਿਆ, ਇਸ ਲਈ ਅਨੁਵਾਦ ਰਾਹੀਂ ਉਨ੍ਹਾਂ ਗ੍ਰੰਥਾਂ ਨੂੰ ਗੁਰਮੁਖੀ ਲਿਪੀ ਵਿੱਚ ਆਮ ਲੋਕਾਂ ਤੱਕ ਪ੍ਰਸਾਰਿਤ ਕਰਨਾ ਲੋਕ ਭਲਾਈ ਦੀ ਕੋਸ਼ਿਸ਼ ਹੈ। ਪ੍ਰੋਫੇਸਰ ਹਰਪਾਲ ਸਿੰਘ ਪੰਨੂ ਦੁਆਰਾ ਸ਼੍ਰੀਮਦ ਭਾਗਵਤ ਗੀਤਾ ਦਾ ਪੰਜਾਬੀ ਭਾਸ਼ਾ ਵਿੱਚ ਅਨੁਵਾਦ ਅਤੇ ਡਾ. ਦੀਪ ਸ਼ਿਖਾ ਰਾਹੀਂ ਲਿਪੀਆਂਤਰਣ ਬਹੁਤ ਹੀ ਸ਼ਲਾਘਯੋਗ ਅਤੇ ਲੋਕ ਭਲਾਈ ਦਾ ਕਾਰਜ ਹੈ। ਇਸ ਪਵਿੱਤਰ ਗ੍ਰੰਥ ਦੇ ਪੰਜਾਬੀ ਭਾਸ਼ਾ ਵਿੱਚ ਅਨੁਵਾਦ ਨਾਲ ਪੰਜਾਬ ਦੇ ਲੋਕ ਸ਼੍ਰੀਮਦ ਭਾਗਵਤ ਗੀਤਾ ਦੇ ਮੂਲ ਸਿਧਾਂਤਾਂ ਅਤੇ ਜੀਵਨ ਮੁੱਲਾਂ ਵਿੱਚ ਦਰਸਾਈਆਂ ਕਦਰਾਂ-ਕੀਮਤਾਂ ਨੂੰ ਸੁਖਾਲੇ ਢੰਗ ਨਾਲ ਗ੍ਰਹਿਣ ਕਰਨ ਦੇ ਸਮਰੱਥ ਹੋਣਗੇ ਜੋ ਭਾਰਤ ਦੀ ਅਨੁਭਵ ਅਧਾਰਿਤ ਪ੍ਰਾਚੀਨ ਗਿਆਨ ਪ੍ਰੰਪਰਾ ਦਾ ਆਧਾਰ ਰਹੇ ਹਨ। ਯਕੀਨੀ ਤੌਰ 'ਤੇ ਇਹ ਕਾਰਜ ਮੀਲ ਪੱਥਰ ਸਿੱਧ ਹੋਵੇਗਾ ਜੋ ਆਉਣ ਵਾਲੀਆਂ ਨਸਲਾਂ ਦਾ ਮਾਰਗ ਦਰਸ਼ਨ ਕਰੇਗਾ ਤੇ ਮਨੁੱਖਤਾ ਨੂੰ ਜੀਵਨ ਮੁੱਲ ਅਧਾਰਿਤ ਕਰਮ ਦੇ ਮਾਰਗ ਉੱਤੇ ਅੱਗੇ ਵਧਣ ਲਈ ਪ੍ਰੇਰਿਤ ਕਰੇਗਾ। ਇਸ ਦੇ ਸਿੱਟੇ ਵਜੋਂ ਸਮਾਜ ਨੂੰ ਨਵੀਂ ਊਰਜਾ ਮਿਲੇਗੀ।

ਮੈਂ ਪ੍ਰੋ. ਹਰਪਾਲ ਸਿੰਘ ਪੰਨੂ ਨੂੰ ਉਨ੍ਹਾਂ ਵੱਲੋਂ ਕੀਤੇ ਲੋਕ ਭਲਾਈ ਦੇ ਇਸ ਮਹਾਨ ਉਪਰਾਲੇ ਲਈ ਕੋਟਿਨ-ਕੋਟਿ ਵਧਾਈ ਅਤੇ ਸ਼ੁਭ ਕਾਮਨਾਵਾਂ ਦਿੰਦਾ ਹਾਂ।

ਪੰਜਾਬ ਕੇਂਦਰੀ ਯੂਨੀਵਰਸਿਟੀ
ਬਠਿੰਡਾ

**ਪ੍ਰੋ. (ਡਾ.) ਰਾਘਵੇਂਦਰ ਪ੍ਰਸਾਦ ਤਿਵਾਰੀ**
ਵਾਈਸ ਚਾਂਸਲਰ

## ਅੰਤਰ ਝਾਤ ਪੰਨਾ

# ਪ੍ਰਸਤਾਵਨਾ

ਮਹਾਂਭਾਰਤ ਦਾ ਯੁੱਧ ਖਤਮ ਹੋਇਆ। ਭਗਵਾਨ ਕ੍ਰਿਸ਼ਨ ਅਰਜਣ ਨਾਲ ਗੱਲਾਂ ਕਰ ਰਹੇ ਸਨ। ਅਰਜਣ ਦੇ ਮਨ ਵਿਚ ਵਿਚਾਰ ਆਇਆ, ਗੀਤਾ ਇਕ ਵਾਰ ਫਿਰ ਸੁਣਾਂ। ਉਸ ਨੇ ਬੇਨਤੀ ਕੀਤੀ- ਜਿਹੜੇ ਉਪਦੇਸ਼ ਆਪਨੇ ਯੁੱਧ ਵਿਚ ਦਿੱਤੇ, ਉਨ੍ਹਾਂ ਵਿਚੋਂ ਬਹੁਤ ਸਾਰੇ ਮੈਂ ਭੁੱਲ ਗਿਆ ਹਾਂ ਮਹਾਰਾਜ। ਕਿਰਪਾ ਕਰੋ, ਇਕ ਵਾਰ ਫਿਰ ਸੁਣਾ ਦਿਉ। ਭਗਵਾਨ ਨੇ ਉੱਤਰ ਦਿੱਤਾ- ਹੁਣ ਨਾ ਉਹ ਸਮਾਂ, ਨਾ ਸਥਾਨ, ਨਾ ਸਥਿਤੀ। ਨਾ ਕੁਰੁਖੇਤਰ ਦਾ ਮੈਦਾਨ, ਨਾ ਹੁਣ ਤੁਸੀਂ ਉਹ ਅਰਜਣ ਨਾ ਅਸੀਂ ਉਹ ਭਗਵਾਨ। ਦੁਬਾਰਾ ਗੀਤਾ ਉਚਾਰਨੀ ਸੰਭਵ ਨਹੀਂ। ਇਹ ਵਾਕ ਸਾਵਧਾਨ ਕਰਦਾ ਹੈ ਕਿ ਮਨੁੱਖ ਨੇ ਤਾਂ ਅਜਿਹਾ ਗ੍ਰੰਥ ਕੀ ਸਿਰਜਣਾ, ਭਗਵਾਨ ਵੀ ਦੁਬਾਰਾ ਗੀਤਾ ਨਹੀਂ ਉਚਾਰ ਸਕਦੇ। ਜੋ ਹੋਇਆ ਸੋ ਆਦਿ ਅਤੇ ਅੰਤ ਹੈ।

ਸਾਡੀ ਇੱਛਾ ਸੀ ਚਾਰ ਵੇਦ ਗੁਰਮੁਖੀ ਪੰਜਾਬੀ ਵਿਚ ਅਨੁਵਾਦ ਕਰੀਏ ਕਿਉਂਕਿ ਪੁਰਾਤਨ ਪੰਜਾਬ ਦੀ ਇਸ ਰੂਹਾਨੀ ਜਾਇਦਾਦ ਦੇ ਅਸਲ ਮਾਲਕ ਪੰਜਾਬੀ ਹਨ। ਪੰਜਾਬ ਇਨ੍ਹਾਂ ਗ੍ਰੰਥਾਂ ਨੂੰ ਭੁੱਲ ਗਿਆ ਹੈ। ਗੁਰਬਾਣੀ ਵਿਚ ਵੈਦਿਕ ਪਰੰਪਰਾ ਦੇ ਅਨੇਕ ਹਵਾਲੇ ਅਸੀਂ ਤਦ ਤਕ ਸਹੀ ਨਹੀਂ ਸਮਝ ਸਕਦੇ ਜਦ ਤਕ ਵੇਦ-ਪਾਠ ਨਾ ਕੀਤਾ ਹੋਵੇ। ਇਹ ਲੰਮਾ ਕੰਮ ਹੈ ਜੋ ਕਿਸੇ ਸੰਸਥਾ ਦੀ ਸਰਪ੍ਰਸਤੀ ਬਗੈਰ ਸੰਭਵ ਨਹੀਂ।

ਗੀਤਾ-ਪਾਠ ਦੀ ਪਰੰਪਰਾ ਹੈ- ਮਨੁਖਾਂ ਵਿਚੋਂ ਸ੍ਰੇਸ਼ਟ ਨਰ, ਨਾਰਾਇਣ, ਸਰਸਵਤੀ ਅਤੇ ਵਿਆਸ ਜੀ ਨੂੰ ਨਮਸਕਾਰ ਕਰਕੇ ਫਿਰ ਗੀਤਾ ਦਾ ਪਾਠ ਸ਼ੁਰੂ ਕਰੋ।

ਉਪਨਿਸ਼ਦ ਗਾਵਾਂ ਹਨ, ਅਰਜਣ ਵੱਛਾ ਹੈ, ਕ੍ਰਿਸ਼ਨ ਗਵਾਲਾ; ਇਨ੍ਹਾਂ ਗਾਵਾਂ ਦਾ ਦੁੱਧ ਚੋ ਕੇ ਜਿਹੜਾ ਮੱਖਣ ਨਿਕਲਿਆ, ਗੀਤਾ ਹੈ।

ਦੋਵਾਂ ਸੈਨਾਵਾਂ ਵਿਚਕਾਰ ਖਲੋ ਗਏ ਅਰਜਣ ਦੀ ਹਾਲਤ ਇਉਂ ਹੋ ਗਈ ਜਿਵੇਂ ਵਿਰੋਧੀ ਦਿਸ਼ਾਵਾਂ ਵਲੋਂ ਇੱਕ ਪਟੜੀ ਤੇ ਆਉਂਦੀਆਂ ਰੇਲ ਗੱਡੀਆਂ ਵਿਚਕਾਰ ਕੋਈ ਬੰਦਾ ਖਲੋ ਜਾਵੇ। ਗਲ਼ਾ ਖੁਸ਼ਕ ਹੋ ਗਿਆ। ਹਥਿਆਰ ਸੁੱਟ ਦਿਤੇ ਤੇ ਕਹਿ ਦਿੱਤਾ- ਮੈਂ ਨਹੀਂ ਲੜਨਾ। ਕਿਹਾ- ਪਿਤਾ ਵਰਗੇ ਪੂਜਨੀਕ ਬਿਰਧਾਂ ਨੂੰ ਅਤੇ ਮਿੱਤਰਾਂ ਨੂੰ ਮਾਰ ਕੇ, ਆਪਣੀ ਕੁਲ ਦਾ ਨਾਸ ਕਰਕੇ, ਘੋਰ ਪਾਪ ਰਾਹੀਂ ਇਕ ਜ਼ਮੀਨ ਦਾ ਟੋਟਾ ਪ੍ਰਾਪਤ ਕਰਨ ਨਾਲੋਂ ਤਾਂ ਭੀਖ ਮੰਗ ਕੇ ਖਾ ਲੈਣਾ ਬਿਹਤਰ ਹੈ ਮਹਾਰਾਜ। ਇਸ ਵੇਲੇ ਦੁਸ਼ਮਣਾਂ ਨਜ਼ਦੀਕ ਮੈਂ ਬਗੈਰ ਹਥਿਆਰ ਦੇ ਨਿਹੱਥਾ ਖਲੋਤਾਂ ਹਾਂ, ਉਹ ਬੇਸ਼ਕ ਮੇਰੀ ਗਰਦਣ ਉਡਾ ਦੇਣ ਤਾਂ ਵੀ ਮੈਂ ਆਪਣੇ ਸੱਜਣਾ ਦਾ ਕਤਲ ਕਰਕੇ ਉਨ੍ਹਾਂ ਦੇ ਸਰਾਪ ਨਾਲ ਗ੍ਰਸਤ ਹੋ ਕੇ ਸੁਖ ਹਾਸਲ ਨਹੀਂ ਕਰ ਸਕਦਾ। ਖੱਤਰੀ ਧਰਮ ਕੀ ਇਸੇ ਨੂੰ ਕਹਿੰਦੇ ਹਨ ? ਭਾਈਆਂ ਨੂੰ, ਗੁਰੂਆਂ ਨੂੰ, ਪਿਤਾਮਿਆਂ ਨੂੰ ਮਾਰ ਕੇ ਖਾਨਦਾਨ ਖਤਮ ਕਰਨ ਨੂੰ ਖੱਤਰੀ ਧਰਮ ਕਹਿੰਦੇ ਹਨ ? ਅੱਗ ਲੱਗੇ ਇਹੋ ਜਿਹੇ ਅਨਰਥਕਾਰੀ ਖੱਤਰੀ ਧਰਮ ਨੂੰ, ਬਿਜਲੀ ਡਿੱਗੇ ਅਜਿਹੀ ਖੱਤਰੀ ਨੀਤੀ ਉਪਰ। ਮੇਰੇ ਦੁਸ਼ਮਣਾਂ ਨੂੰ ਧਰਮ ਦੀਆਂ ਇਨ੍ਹਾਂ ਗੱਲਾਂ ਦਾ ਬੋਧ ਨਹੀਂ, ਉਹ ਦੁਸ਼ਟ ਹਨ, ਤਾਂ ਕੀ ਮੈਂ ਵੀ ਉਨ੍ਹਾਂ ਵਰਗਾ ਪਾਪੀ ਹੋ ਜਾਵਾਂ ? ਮੈਂ ਆਪਣੀ ਆਤਮਾ ਦਾ ਕਲਿਆਣ ਕਰਾਂਗਾ। ਇਸ ਤਰ੍ਹਾਂ ਦੇ ਖੱਤਰੀ ਧਰਮ ਦੀ ਮੈਨੂੰ ਕੋਈ ਲੋੜ ਨਹੀਂ ਹੈ।

ਬਹੁਤੇ ਪੁਰਾਤਨ ਭਾਰਤੀ ਗ੍ਰੰਥਾਂ ਦੇ ਕਰਤਿਆਂ ਦਾ ਨਾਮ ਪਤਾ ਨਹੀਂ ਕਿਉਂਕਿ ਆਪਣਾ ਨਾਮ ਲਿਖਣਾ ਬੇਅਦਬੀ ਮੰਨਿਆ ਜਾਂਦਾ ਸੀ, ਤਾਂ ਵੀ ਗੀਤਾ ਦਾ ਕਰਤਾ ਵੇਦ ਵਿਆਸ ਹੈ। ਰਚਨਾ ਦਾ ਸਮਾਂ ਆਮ ਕਿਆਸ ਦੇ ਤੌਰ ਤੇ ਪੰਜਵੀਂ ਸਦੀ ਪੂਰਬ ਈਸਾ ਦਾ ਹੈ। ਮਹਾਂਭਾਰਤ ਵਿਚਲੇ ਭੀਸ਼ਮ ਪਰਵ ਵਿਚ 23ਵੇਂ ਤੋਂ ਲੈ ਕੇ 40ਵੇਂ ਅਧਿਆਇ ਵਿਚ ਗੀਤਾ ਦਾ ਬਿਰਤਾਂਤ ਮੌਜੂਦ ਹੈ। ਕੁੱਲ 18 ਅਧਿਆਇ ਹਨ।

ਮਹਾਂਭਾਰਤ ਵਿਚ ਕ੍ਰਿਸ਼ਨ ਦੀ ਭੂਮਿਕਾ ਸ਼੍ਰੋਮਣੀ ਹੈ। ਉਹ ਅਰਜਣ ਦਾ ਦੋਸਤ, ਰਿਸ਼ਤੇਦਾਰ ਅਤੇ ਸਲਾਹਕਾਰ ਹੈ। ਯਾਦਵ ਵੰਸ਼ ਦਾ ਕ੍ਰਿਸ਼ਨ ਮਥਰਾ ਦਾ ਵਸਨੀਕ ਹੈ। ਰਾਧਾ, ਜਸੋਧਾ ਅਤੇ ਨੰਦ ਦੇ ਨਾਮ ਬੋਧ ਗ੍ਰੰਥਾਂ ਵਿਚ ਮੌਜੂਦ ਹਨ। ਪਾਨਿਨੀ ਦੇ ਗ੍ਰੰਥ ਉਪਰ ਟਿੱਪਣੀ ਕਰਦਿਆਂ ਪਤੰਜਲੀ ਨੇ ਅਪਣੇ ਮਹਾਂਭਾਸ਼ਯ ਵਿਚ ਵਾਸੁਦੇਵ ਭਾਗਵਤ ਨਾਮ ਲਿਖਿਆ ਹੈ। ਗ੍ਰੰਥ ਦਾ ਨਾਮ ਭਾਗਵਦਗੀਤਾ ਇਸੇ ਕਰਕੇ ਪਿਆ। ਭਾਗਵਤ ਧਰਮ ਵਿਚ ਕ੍ਰਿਸ਼ਨ ਨੂੰ ਸ਼੍ਰੀ ਭਗਵਾਨ ਵਜੋਂ ਜਾਣਿਆ ਗਿਆ। ਉਹ ਪਰਮਾਤਮਾ ਹੋਣ ਕਰਕੇ ਸਰਬ ਵਿਆਪਕ ਹੈ, ਹਰੇਕ ਪ੍ਰਾਣੀ ਵਿਚਲੀ ਆਤਮਾ ਹੈ। ਸਰਬ ਵਿਆਪਕ ਭਗਵਾਨ ਇਤਿਹਾਸ ਵਿਚ ਕਦਮ ਰਖਦਾ ਹੈ ਤਦ ਮਹਾਂਭਾਰਤ ਦੌਰਾਨ ਗੀਤਾ ਦਾ ਪ੍ਰਕਾਸ਼ ਕਰਦਾ ਹੈ। ਹਰ ਯੁੱਗ ਵਿਚ ਉਹ ਰੂਪ ਵਟਾ ਵਟਾ ਚਰਨ ਪਾਉਂਦਾ ਹੈ। ਜਦੋਂ ਦੇਖਦਾ ਹੈ ਸੰਸਾਰ ਕੁਰਾਹੇ ਪੈ ਗਿਆ ਹੈ, ਪਾਪ ਵਧ ਗਏ ਹਨ, ਅਵਤਾਰ ਧਾਰਦਾ ਹੈ ਤੇ ਕਲਿਆਣ ਕਰਦਾ ਹੈ। ਅਵਤਾਰਵਾਦ ਦੇ ਸਿਧਾਤ ਅਨੁਸਾਰ ਪਰਮੇਸਰ ਅਪਣੇ ਆਪ ਨੂੰ ਸੀਮਤ ਕਰਕੇ ਮਨੁੱਖਾ ਰੂਪ ਧਾਰਦਾ ਹੈ, ਮਨੁੱਖ ਉਨਤੀ ਕਰਕੇ ਪਰਮੇਸਰ ਨਹੀਂ ਬਣ ਸਕਦਾ। ਦਸਮ ਗ੍ਰੰਥ ਵਿਚ ਇਸੇ ਪ੍ਰਸੰਗ ਨੂੰ ਇਉਂ ਕਲਮਬੱਧ ਕੀਤਾ ਗਿਆ ਹੈ :

**ਬਾਬੇ ਕੇ ਬਾਬਰ ਕੇ ਦੋਊ॥ ਆਪ ਕਰੇ ਪਰਮੇਸਰ ਸੋਊ॥**

ਬਾਬਰ ਕੇ ਬਦੀ ਦਾ ਸਰੂਪ ਹੋ ਗਏ ਤੇ ਬਾਬੇ ਕੇ, ਭਾਵ ਗੁਰੂ ਸਾਹਿਬਾਨ ਨੇਕੀ ਅਤੇ ਇਨਸਾਫ ਦੇ ਪ੍ਰਤੀਕ ਹੋ ਕੇ ਧਰਮ ਯੁੱਧ ਕਰ ਰਹੇ ਹਨ। ਇਹ ਟੱਕਰ ਦੈਵੀ ਵਿਧਾਨ ਵਿਚ ਹੋਣੀ ਹੀ ਹੋਣੀ ਹੈ।

ਕ੍ਰਿਸ਼ਨ, ਅਰਜਣ ਨੂੰ ਯੁੱਧ ਦੀ ਪ੍ਰੇਰਨਾ ਦਿੰਦੇ ਹਨ ਤਦ ਇਸ ਦਾ ਅਰਥ ਇਹ ਨਹੀਂ ਕਿ ਉਹ ਹਿੰਸਾ ਉਕਸਾ ਰਹੇ ਹਨ। ਅਪਣੇ ਉਪਰ ਹੋ ਰਹੀ ਬੇਇਨਸਾਫੀ ਝੱਲਣੀ ਵੀ ਹਿੰਸਾ ਹੈ ਜੋ ਦੂਰ ਕਰਨੀ ਹੋਵੇਗੀ ਤਾਂ ਹੀ ਸ਼ਾਂਤੀ ਦੀ ਸਥਾਪਨਾ ਹੋਵੇਗੀ। ਇਨਸਾਫ ਪ੍ਰਾਪਤ ਕਰਨ ਤੋਂ ਇਨਕਾਰ ਕਰਨਾ ਅਪਣੇ ਫਰਜ਼ ਤੋਂ ਭਗੌੜਾ ਹੋਣਾ ਹੈ। ਅਰਜਣ ਦਾ ਲੜਨ ਤੋਂ ਇਨਕਾਰ ਕਰਨਾ, ਅੰਦਰਲੇ ਤਿਆਗ, ਸਾਧੂ ਬਿਰਤੀ ਦਾ ਚਿੰਨ੍ਹ ਨਹੀਂ, ਮੋਹ ਗ੍ਰਸਤ ਮਨੁੱਖ ਦੇ ਭਾਵ ਹਨ। ਲੰਮੇ ਪ੍ਰਵਚਨ ਉਸ ਉਤੇ ਜਦੋਂ ਅਸਰ ਨਹੀਂ ਕਰਦੇ ਤਦ ਕ੍ਰਿਸ਼ਨ ਦਿਖਾਉਂਦੇ ਹਨ ਕਿ ਇਹ ਸਾਰੇ ਲੋਕ ਤਾਂ ਅਪਣੇ ਪਾਪ ਕਰਮਾਂ ਸਦਕਾ ਮਰ ਚੁੱਕੇ ਹਨ, ਮਰ ਚੁੱਕਿਆ ਨੂੰ ਮਾਰਨ ਦਾ ਕੋਈ ਪਾਪ ਨਹੀਂ ਲਗਦਾ। ਜਦੋਂ ਗੁਰੂ ਗੋਬਿੰਦ ਸਿੰਘ ਨੂੰ ਛੋਟੇ ਸਾਹਿਬਜਾਦਿਆਂ ਦੀ ਸ਼ਹਾਦਤ ਦੀ ਖਬਰ ਮਿਲੀ ਤਦ ਉਨ੍ਹਾਂ ਤੀਰ ਦੀ ਨੋਕ ਨਾਲ ਘਾਹ ਦੀ ਇਕ ਤਿੜ ਜੜ ਸਮੇਤ ਕੱਢੀ ਤੇ ਕਿਹਾ- ਮੁਗਲਾਂ ਨੇ ਅਪਣੀ ਜੜ ਆਪ ਪੁੱਟ ਲਈ ਹੈ। ਹਵਾ ਦਾ ਬੁੱਲਾ ਆਏਗਾ, ਘਣਾ ਫੈਲਿਆ ਇਹ ਰੁਖ ਡਿਗ ਪਏਗਾ। ਉਹ ਬਾਜ਼ ਜਿਹੜਾ ਏਸ਼ੀਆ ਦੇ ਅਕਾਸ਼ ਵਿਚ ਉਚਾ ਉਡ ਰਿਹਾ ਸੀ, ਉਸ ਨੇ ਅਪਣੇ ਖੰਭ ਆਪ ਕੁਤਰ ਲਏ ਹਨ। ਹੁਣ ਇਹ ਜ਼ਮੀਨ ਉਤੇ ਡਿਗੇਗਾ ਹੀ ਡਿਗੇਗਾ।

ਕ੍ਰਿਸ਼ਨ ਨੇ ਕੌਰਵਾਂ ਪਾਂਡਵਾਂ ਦੋਵੇਂ ਧਿਰਾਂ ਨੂੰ ਇਕ ਦ੍ਰਿਸ਼ਟੀ ਨਾਲ ਦੇਖਦਿਆਂ ਪੁੱਛਿਆ- ਇਕ ਧਿਰ ਨਾਲ ਮੇਰੀਆਂ ਸੈਨਾਵਾਂ ਹੋਣਗੀਆਂ, ਦੂਜੀ ਧਿਰ ਨਾਲ ਮੈਂ। ਦੱਸੋ ਕਿਸ ਨੂੰ ਕੀ ਚਾਹੀਦਾ ਹੈ। ਕੌਰਵਾਂ ਨੇ ਸੈਨਾ ਮੰਗੀ ਅਤੇ ਪਾਂਡਵਾਂ ਨੇ ਦੇਖ ਲਿਆ ਕਿ ਕ੍ਰਿਸ਼ਨ ਆਮ ਮਨੁੱਖ ਨਹੀਂ, ਭਗਵਾਨ ਹੈ, ਉਨ੍ਹਾਂ ਨੇ ਕ੍ਰਿਸ਼ਨ ਦੀ ਮੱਦਦ ਮੰਗੀ। ਅਰਜਣ ਨੇ ਕਿਹਾ- ਤੁਸੀਂ ਮੇਰੇ ਸਾਰਥੀ ਹੋਵੋਗੇ।

ਧ੍ਰਿਤਰਾਸ਼ਟਰ ਵੱਡੇ ਦੇਸ ਦਾ ਰਾਜਾ ਸੀ ਜਿਸ ਦੀ ਰਾਜਧਾਨੀ ਹਸਤਨਾਪੁਰ ਸੀ। ਇਹੋ ਸ਼ਹਿਰ ਹੁਣ ਦਿੱਲੀ ਹੈ। ਉਹ ਨੇਤਰਹੀਣ ਸੀ ਤੇ ਸੌ ਪੁੱਤਰਾਂ ਦਾ ਪਿਤਾ, ਜਿਨ੍ਹਾਂ ਵਿਚ ਦੁਰਯੋਧਨ ਸਭ ਤੋਂ ਵੱਡਾ ਸੀ। ਪਾਂਡਵਾਂ ਦੇ ਪਿਤਾ ਪਾਂਡੂ ਦਾ ਜੁਆਨੀ ਵਿਚ ਦੇਹਾਂਤ ਹੋ ਗਿਆ ਸੀ ਇਸ ਕਰਕੇ ਧ੍ਰਿਤਰਾਸ਼ਟਰ ਦੀ ਨਿਗਰਾਨੀ ਵਿਚ ਉਹ ਜੁਆਨ ਹੋਏ। ਦੁਰਯੋਧਨ, ਪਾਂਡਵਾਂ ਨੂੰ ਸਖਤ ਨਫਰਤ ਕਰਦਾ ਸੀ। ਦੇਸ ਦੀਆਂ ਹੱਦਾਂ ਜਮਨਾ ਅਤੇ ਸਰਸਵਤੀ ਨਦੀਆਂ ਵਿਚਕਾਰਲੇ ਪੱਧਰੇ ਮੈਦਾਨ ਸਨ। ਇਨ੍ਹਾਂ ਥਾਵਾਂ ਤੇ ਕਦੀ ਰਿਸ਼ੀਆਂ ਦਾ ਵਾਸਾ ਸੀ ਜੋ ਬਾਅਦ ਵਿਚ ਕੌਰਵਾਂ ਦੀ ਮਾਲਕੀ ਕਾਰਨ ਕੁਰੂਖੇਤਰ ਹੋ ਗਿਆ। ਸ਼ਤਪਥ ਬ੍ਰਾਹਮਣ ਗ੍ਰੰਥ ਵਿਚ ਦਰਜ ਹੈ ਕਿ ਅਗਨੀ, ਇੰਦਰ, ਸੋਮ, ਵਿਸ਼ਣੂ, ਸਮੇਤ ਸਾਰੇ ਦੇਵਤਿਆਂ ਨੇ ਇਕੱਠੇ ਹੋ ਕੇ ਇਥੇ ਯੱਗ ਕੀਤਾ ਸੀ।

ਪਾਰਾਸ਼ਰ ਰਿਸ਼ੀ ਦੇ ਵੀਰਜ ਨਾਲ ਸਤਿਆਵਤੀ ਨੇ ਜਦੋਂ ਵਿਆਸ ਨੂੰ ਜਨਮ ਦਿੱਤਾ ਉਦੋਂ ਉਹ ਕਵਾਰੀ ਸੀ। ਬਾਅਦ ਵਿਚ ਸ਼ਾਂਤਨੂੰ ਨਾਲ ਵਿਆਹ ਹੋਇਆ। ਚੰਦਰਬੰਸੀ ਰਾਜਾ ਸ਼ਾਂਤਨੂੰ ਦਾ ਪੁੱਤਰ ਵਿਚਿਤਰ ਵੀਰਜ ਅਸਾਧ ਰੋਗ ਕਾਰਨ ਜਵਾਨ ਉਮਰੇ ਮਰ ਗਿਆ। ਉਸ ਦੀਆਂ ਨਿਰਸੰਤਾਨ ਦੋ ਰਾਣੀਆਂ ਅੰਬਿਕਾ ਅਤੇ ਅੰਬਾਲਿਕਾ ਵਿਧਵਾ ਹੋ ਗਈਆਂ। ਵਿਚਿਤਰ ਵੀਰਜ ਦੀ ਮਾਂ ਸਤਿਆਵਤੀ ਨੇ ਅਪਣੇ ਜੇਠੇ ਪੁੱਤਰ ਵਿਆਸ ਨੂੰ ਸੱਦਿਆ। ਮਾਂ ਦਾ ਹੁਕਮ ਮੰਨਦਿਆਂ ਨਿਯੋਗ ਦੀ ਪਰੰਪਰਾ ਅਨੁਸਾਰ ਵਿਆਸ ਨੇ ਦੋਹਾਂ ਨੂੰ ਸੰਤਾਨ ਦਿੱਤੀ। ਵਿਆਸ ਦਾ ਰੂਪ ਦੇਖ ਕੇ ਅੰਬਿਕਾ ਨੇ ਅੱਖਾਂ ਬੰਦ ਕਰ ਲਈਆਂ ਇਸ ਕਰਕੇ ਉਸ ਦਾ ਬੇਟਾ ਧ੍ਰਿਤਰਾਸ਼ਟਰ ਨੇਤਰਹੀਣ ਪੈਦਾ ਹੋਇਆ। ਅੰਬਾਲਿਕਾ ਵਿਆਸ ਨਾਲ ਸੰਜੋਗ ਕਰਨ ਵੇਲੇ ਇੰਨੀ ਡਰ ਗਈ ਕਿ ਉਸ ਦਾ ਰੰਗ ਪਾਂਡੂ ਮਿੱਟੀ ਵਾਂਗ ਪੀਲਾ ਹੋ ਗਿਆ ਜਿਸ ਕਰਕੇ ਉਸ ਨੇ ਪੀਲੇ ਰੰਗ ਦੇ ਪਾਂਡੂ ਬੇਟੇ ਨੂੰ ਜਨਮ ਦਿੱਤਾ।

ਅੰਨ੍ਹਾ ਹੋਣ ਕਰਕੇ ਧ੍ਰਿਤਰਾਸ਼ਟਰ ਸਿੰਘਾਸਨ ਤੇ ਨਹੀਂ ਬੈਠ ਸਕਦਾ ਸੀ ਇਸ ਲਈ ਰਾਜਗੱਦੀ ਪਾਂਡੂ ਨੂੰ ਦੇ ਦਿੱਤੀ ਗਈ। ਭੀਸ਼ਮ ਪਿਤਾਮਾ ਨੇ ਪਾਂਡੂ ਦਾ ਵਿਆਹ ਕੁੰਤੀ ਅਤੇ ਮਾਦਰੀ ਨਾਲ ਕੀਤਾ। ਪਾਂਡੂ ਨੂੰ ਕਿਮਿੰਦਯ ਰਿਸ਼ੀ ਨੇ ਸਰਾਪ ਦਿਤਾ ਹੋਇਆ ਸੀ ਕਿ ਜਦੋਂ ਉਹ ਅਪਣੀ ਕਿਸੇ ਰਾਣੀ ਨਾਲ ਸੰਜੋਗ ਕਰੇਗਾ, ਉਦੀਂ ਮਰ ਜਾਏਗਾ। ਸਰਾਪ ਦੇ ਡਰ ਸਦਕਾ ਉਹ ਰਣਵਾਸ ਤੋਂ ਦੂਰ ਉਦਾਸ ਰਹਿਣ ਲੱਗਾ, ਸੋਚਣ ਲੱਗਾ ਕਿ ਵੰਸ ਕਿਵੇਂ ਵਧੇਗਾ? ਕੁੰਤੀ ਨੇ ਪਤੀ ਨੂੰ ਦੱਸਿਆ ਕਿ ਮੈਂ ਦੇਵਤਿਆਂ ਨੂੰ ਬੁਲਾਕੇ ਉਨ੍ਹਾਂ ਤੋਂ ਸੰਤਾਨ ਪ੍ਰਾਪਤ ਕਰ ਸਕਦੀ ਹਾਂ। ਰਾਜੇ ਦੀ ਆਗਿਆ ਲੈ ਕੇ ਕੁੰਤੀ ਨੇ ਪਹਿਲੋਂ ਧਰਮ ਦੇਵ ਨੂੰ ਬੁਲਾਕੇ ਯੁਧਿਸ਼ਟਰ ਨੂੰ ਜਨਮ ਦਿੱਤਾ, ਫਿਰ ਪਵਣ ਦੇਵਤਾ ਤੋਂ ਭੀਮ ਤੇ ਇੰਦਰ ਤੋਂ ਅਰਜਣ ਪ੍ਰਾਪਤ ਕੀਤਾ। ਉਹ ਅਪਣੀ ਸੌਕਣ ਨੂੰ ਵੀ ਸੰਤਾਨਹੀਣ ਨਹੀਂ ਰੱਖਣਾ ਚਾਹੁੰਦੀ ਸੀ, ਅਸ਼ਵਨੀ ਕੁਮਾਰ ਦੇਵ ਸੱਦ ਕੇ ਮਾਦਰੀ ਦੇ ਦੋ ਪੁੱਤਰ ਪੈਦਾ ਕਰਵਾਏ, ਨੁਕਲ ਅਤੇ ਸਹਿਦੇਵ। ਇਨ੍ਹਾਂ ਨੂੰ ਪੰਜ ਪਾਂਡਵ ਆਖਦੇ ਹਨ। ਭੀਸ਼ਮ ਪਿਤਾਮਾ ਨੇ ਇਨ੍ਹਾਂ ਦੀ ਪਰਿਵਰਸ਼ ਕੀਤੀ, ਅਸਤਰ ਸ਼ਸਤਰ ਵਿਦਿਆ ਵਿਚ ਨਿਪੁੰਨ ਕੀਤੇ। ਭਾਵੇਂ ਪਾਂਡਵ ਵੀ ਕੁਰੂ ਦੇ ਵੰਸ਼ ਵਿਚੋਂ ਹੀ ਸਨ ਪਰ ਇਸ ਵੰਸ਼ ਉਪਰ ਕੌਰਵਾਂ ਦਾ ਅਧਿਕਾਰ ਹੋ ਗਿਆ ਇਸ ਲਈ ਕੁੰਤੀ ਅਤੇ ਮਾਦਰੀ ਦੇ ਬੇਟਿਆਂ ਨੂੰ ਪਾਂਡਵ ਕਿਹਾ ਜਾਣ ਲੱਗਾ। ਪਾਂਡਵਾਂ ਨੇ ਅਪਣੀ ਰਾਜਧਾਨੀ ਦਾ ਨਾਮ ਇੰਦਰਪ੍ਰਸਥ ਰੱਖਿਆ ਤੇ ਕੌਰਵਾਂ ਨੇ ਹਸਤਿਨਾਪੁਰ।

ਦੁਰਯੋਧਨ ਪਾਂਡਵਾਂ ਨੂੰ ਨਫਰਤ ਕਰਦਾ ਸੀ। ਕੂਟਨੀਤੀ ਰਾਹੀਂ ਉਸ ਨੇ ਰਾਜਭਾਗ ਤੋਂ ਪਾਂਡਵਾਂ ਨੂੰ ਵੰਚਿਤ ਕਰਨ ਲਈ ਜੂਆ ਖੇਡਣ ਲਈ ਸੱਦਿਆ ਤੇ ਜੂਏ ਵਿਚ ਉਹ ਅਪਣਾ ਸਭ ਕੁਝ ਹਾਰ ਗਏ। ਦਰੋਪਦੀ ਦੀ ਬੇਇਜ਼ਤੀ ਕੀਤੀ ਗਈ ਤੇ ਪਾਂਡਵਾਂ ਨੂੰ ਚੌਦਾਂ ਸਾਲ ਦਾ ਬਣਵਾਸ ਮਿਲਿਆ। ਬਣਵਾਸ ਕੱਟਣ ਪਿਛੋਂ ਜਦੋਂ ਉਹ ਵਾਪਸ ਆ ਕੇ ਅਪਣਾ ਅੱਧਾ ਰਾਜ ਮੰਗਣ ਲੱਗੇ ਤਾਂ ਦੁਰਯੋਧਨ ਨੇ ਸਾਫ ਇਨਕਾਰ ਕਰ ਦਿੱਤਾ। ਕ੍ਰਿਸ਼ਨ ਨੇ ਕੌਰਵਾਂ ਨੂੰ ਸਮਝਾਣ

ਦਾ ਬਹੁਤ ਯਤਨ ਕੀਤਾ, ਕੁਸ਼ਲ ਵਿਚੋਲੇ ਦੀ ਭੂਮਿਕਾ ਨਿਭਾਈ ਪਰ ਹੋਣੀ ਨਾ ਟਲੀ ਤੇ ਖੌਫਨਾਕ ਮਹਾਂਭਾਰਤ ਯੁੱਧ ਹੋਇਆ। ਇਸ ਮਹਾਨ ਕਥਾ ਨੂੰ ਮਹਾਂਰਿਸ਼ੀ ਵੇਦ ਵਿਆਸ ਨੇ ਕਲਮਬੰਦ ਕੀਤਾ। ਇਹ ਦੁਨੀਆਂ ਦੇ ਮਹਾਨਤਮ ਗ੍ਰੰਥਾਂ ਵਿਚੋਂ ਇਕ ਹੈ ਜਿਸ ਦਾ ਪਾਠ, ਵਿਆਖਿਆ, ਸਦੀਆਂ ਤੋਂ ਹੁੰਦੀ ਆ ਰਹੀ ਹੈ। ਗੀਤਾ ਇਸ ਮਹਾਨ ਗ੍ਰੰਥ ਦਾ ਇਕ ਹਿੱਸਾ ਹੈ।

ਜਿਨ੍ਹਾਂ ਕਿਤਾਬਾਂ ਦੀ ਸਹਾਇਤਾ ਨਾਲ ਹਥਲਾ ਅਨੁਵਾਦ ਸਿਰੇ ਚੜ੍ਹਿਆ ਉਹ ਹਨ :

1. ਜਯਦਯਾਲ ਗੋਯੰਦਕਾ, ਸ਼੍ਰੀਮਦਭਗਵਦਗੀਤਾ, ਤੱਤ ਵਿਵੇਚਨੀ, ਹਿੰਦੀ ਟੀਕਾ, ਗੀਤਾ ਪ੍ਰੈਸ ਗੋਰਖਪੁਰ, 2011.
2. ਐਸ. ਰਾਧਾ ਕ੍ਰਿਸ਼ਨਨ, 'ਦ ਭਗਵਦਗੀਤਾ (ਅੰਗਰੇਜ਼ੀ), ਹਾਰਪਰ ਕੋਲਿੰਨਜ਼, ਨਿਊ ਦਿੱਲੀ, 2010.
3. ਏ.ਸੀ. ਭਕਤੀਵੇਦਾਂਤ ਸਵਾਮੀ, ਸ਼੍ਰੀਮਦਭਗਵਦਗੀਤਾ (ਹਿੰਦੀ), ਭਕਤੀ ਵੇਦਾਂਤ ਬੁੱਕ ਟਰਸਟ, ਮੁੰਬਈ, 1990.
4. ਜਾਹਨ ਡੇਵੀਜ਼, 'ਦ ਭਗਵਦ ਗੀਤਾ (ਅੰਗਰੇਜ਼ੀ), ਚੌਖੰਬਾ ਸੰਸਕ੍ਰਿਤ ਪ੍ਰਤਿਸ਼ਠਾਨ, ਦਿੱਲੀ, 2006.
5. ਲੋਕਮਾਨੀਯ ਬਾਲ ਗੰਗਾਧਰ ਤਿਲਕ, ਗੀਤਾ ਰਹੱਸਯ, ਜ਼ੇਡ ਏਕਸ ਪਬਲਿਕੇਸ਼ਨਜ਼, ਦਿੱਲੀ, 2018.

ਇਨ੍ਹਾਂ ਕਿਤਾਬਾਂ ਦੇ ਲੇਖਕਾਂ, ਸੰਪਾਦਕਾਂ, ਪ੍ਰਕਾਸ਼ਕਾਂ ਦਾ ਹਾਰਦਿਕ ਸ਼ੁਕਰਾਨਾ। ਪਵਿੱਤਰ ਗ੍ਰੰਥ ਦਾ ਅਨੁਵਾਦ/ਟੀਕਾ ਸਰਲ ਕੰਮ ਨਹੀਂ ਹੈ। ਵਿਸ਼ਵ ਦੀਆਂ ਕੁੱਲ ਭਾਸ਼ਾਵਾਂ ਵਿਚ ਹੋਏ ਸਭ ਟੀਕੇ ਇੱਕ ਥਾਂ ਇਕੱਠੇ ਕਰ ਲਵੋ ਤਦ ਵੀ ਗੀਤਾ ਦੀ ਵਿਆਖਿਆ ਅਧੂਰੀ ਰਹੇਗੀ, ਅਸੀਂ ਤਾਂ ਇਸ ਮਸਲੇ ਵਿਚ ਹਾਂ ਹੀ ਅਨਾੜੀ। ਪਾਠਕ ਆਪਣੀਆਂ ਰਾਵਾਂ, ਸੁਝਾਅ ਦੇਣਗੇ ਤਦ ਅਸੀਂ ਅਗਲੀਆਂ ਛਾਪਾਂ ਵਿਚ ਸੋਧਾਂ ਕਰਨ ਜੋਗੇ ਹੋ ਜਾਵਾਂਗੇ। ਸਾਡੀ ਇੱਛਾ ਸੀ ਇਹ ਟੀਕਾ ਪੰਜਾਬ ਕੇਂਦਰੀ ਯੂਨੀਵਰਸਿਟੀ ਬਠਿੰਡਾ ਵਲੋਂ ਪ੍ਰਕਾਸ਼ਿਤ ਹੁੰਦਾ ਪਰ ਅਜਿਹਾ ਸੰਭਵ ਨਹੀਂ ਹੋ ਸਕਿਆ।

ਅਸੀਂ ਚਾਹਿਆ ਕਿ 31 ਮਾਰਚ 2022 ਤਕ ਇਹ ਗ੍ਰੰਥ ਪਾਠਕਾਂ ਦੇ ਹੱਥਾਂ ਵਿਚ ਹੋਵੇ ਪਰ ਕੁਝ ਵਿਘਨ ਪੈਣ ਕਾਰਨ ਲੇਟ ਹੋ ਗਏ। ਵਿਧਾਤਾ ਜੋ ਕਰਦਾ ਹੈ ਉਸ ਨਾਲ ਭਲਾ ਹੀ ਹੁੰਦਾ ਹੈ। ਅਜੇ ਲਿਖਤ ਪ੍ਰੈੱਸ ਵਿਚ ਨਹੀਂ ਗਈ ਸੀ ਕਿ ਸ਼੍ਰੀ ਅਬਿਨਾਸ਼ ਮਹਾਪਾਤਰਾ ਜੀ ਨੇ ਉੜੀਸਾ ਤੋਂ ਗੋਬਿੰਦ ਗੀਤਾ ਲੇਖ ਭੇਜ ਦਿੱਤਾ ਜੋ ਇਸ ਕਿਤਾਬ ਦਾ ਸ਼ਿੰਗਾਰ ਹੋ ਗਿਆ। ਉਨ੍ਹਾ ਦਾ ਹਾਰਦਿਕ ਸ਼ੁਕਰਾਨਾ। ਡਾ. ਦੀਪ ਸ਼ਿਖਾ ਨੇ ਸੰਸਕ੍ਰਿਤ ਮੂਲਪਾਠ ਅਤੇ ਉਸਦਾ ਗੁਰਮੁਖੀ ਲਿਪਿਆਂਤਰਣ ਕੀਤਾ, ਸ਼ੁਕਰਾਨਾ।

30 ਅਪ੍ਰੈਲ 2022
ਬਠਿੰਡਾ

**ਡਾ. ਹਰਪਾਲ ਸਿੰਘ ਪੰਨੂ**
ਗੁਰੂ ਗੋਬਿੰਦ ਸਿੰਘ ਚੇਅਰ ਪ੍ਰੋਫੈਸਰ
ਪੰਜਾਬ ਕੇਂਦਰੀ ਯੂਨੀਵਰਸਿਟੀ

# ਆਮੁਖ

ਮਹਾਰਿਸ਼ੀ ਵਿਆਸ ਗੀਤਾ ਮਹਿਮਾ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ –

**ਗੀਤਾ ਸੁਗੀਤਾ ਕਰ੍ ਤਵਯਾ ਕਿਮਨ੍ਯੈਹ ਸ਼ਾਸਤ੍ਰ ਸੰਗ੍ਰਹੈਹ।**

**ਯਾ ਸ੍ਵਯਮ੍ ਪਦਮਨਾਭਸ੍ਯ ਮੁਖ ਪਦਮਾਦ੍ ਵਿਨਿਹ ਸ੍ਰਿਤਾ॥ (ਭੀਸ਼ਮ ਪਰਵ, 43.1)**

(ਗੀਤਾ ਸਾਰੇ ਸ਼ਾਸਤਰਾਂ (ਵੇਦਾਂ, ਉਪਨਿਸ਼ਦਾਂ) ਦੇ ਸਾਰ–ਤੱਤ ਦਾ ਸੰਗ੍ਰਿਹ ਹੈ ਇਸ ਲਈ ਗੀਤਾ ਦਾ ਮਨ ਨਾਲ ਸ਼੍ਰਵਣ, ਕੀਰਤਨ, ਪਠਨ–ਪਾਠਨ, ਮਨਨ ਕਰਦੇ ਹੋਏ ਇਸ ਨੂੰ ਧਾਰਨ ਕਰਨਾ ਚਾਹੀਦਾ ਹੈ, ਕਿਉਂਕਿ ਇਹ ਭਗਵਾਨ ਸ਼੍ਰੀ ਕ੍ਰਿਸ਼ਨ ਦੇ ਕਮਲ ਮੁਖ ਤੋਂ ਉਚਰਿਤ ਹੋਈ ਹੈ।)

ਇਹ ਅੰਮ੍ਰਿਤ ਬਾਣੀ ਸਾਰੇ ਦੁਖਾਂ ਤੋਂ ਨਿਜਾਤ ਦਿਵਾਉਣ ਵਾਲੀ ਹੈ, ਸਰਵ ਸ਼ਾਸਤ੍ਰਮਈ ਗੀਤਾ ਮਨੁੱਖ ਲਈ ਹੈ, ਉਸ ਨੂੰ ਜਿਉਣ ਦੀ ਕਲਾ ਸਿਖਾਉਂਦੀ ਹੈ। ਗੀਤਾ ਦਾ ਉਪਦੇਸ਼ ਸ਼੍ਰੀ ਕ੍ਰਿਸ਼ਨ ਨੇ ਅਰਜੁਨ ਨੂੰ ਉਦੋਂ ਦਿੱਤਾ ਸੀ ਜਦੋਂ ਉਹ ਰਣਭੂਮੀ ਵਿਚ ਕਰਮ ਕਰਨ ਤੋਂ ਡਾਵਾਂਡੋਲ ਹੋ ਰਿਹਾ ਸੀ। ਉਦੋਂ ਭਗਵਾਨ ਸ਼੍ਰੀ ਕ੍ਰਿਸ਼ਨ ਨੇ 18 ਅਧਿਆਇਆਂ ਵਿਚ ਵਿਸ਼ਾਦ–ਗ੍ਰਸਤ ਅਰਜੁਨ ਨੂੰ ਮਨੁੱਖੀ ਜੀਵਨ ਦਾ ਸਾਰ ਸਮਝਾਇਆ। *ਅਰਜੁਨ ਵਿਸ਼ਾਦ ਯੋਗ* ਤੋਂ ਲੈ ਕੇ *ਅੰਤਿਮ ਮੋਕਸ਼ ਸੰਨਿਆਸ ਯੋਗ* ਤੱਕ ਗੀਤਾ ਦਾ ਹਰੇਕ ਸ਼ਬਦ ਮਨੁੱਖ ਨੂੰ ਜੀਵਨ ਦੇ ਮੂਲ ਉਦੇਸ਼ ਵੱਲ ਲੈਕੇ ਜਾਂਦਾ ਹੋਇਆ ਸੰਸਾਰ ਵਿਚ ਕਰਮ ਦੇ ਅਸਲ ਸਰੂਪ ਤੋਂ ਜਾਣੂ ਕਰਾਉਂਦਾ ਹੈ।

ਭਗਵਾਨ ਦੇ ਮੁੱਖ ਤੋਂ ਉਚਰਿਤ ਇਸ ਅੰਮ੍ਰਿਤ ਬਾਣੀ ਬਾਰੇ, ਇਸ ਅਲੌਕਿਕ ਦੈਵੀ ਗ੍ਰੰਥ ਉਪਰ ਅਨੇਕ ਟੀਕੇ, ਭਾਸ਼ਯ, ਵਿਆਖਿਆਵਾਂ ਲਿਖੀਆਂ ਜਾਂ ਚੁੱਕੀਆਂ ਹਨ, ਲਿਖੀਆਂ ਜਾ ਰਹੀਆਂ ਹਨ, ਪਰੰਤੂ ਇਸ ਦੀ ਵਿਰਾਟਤਾ ਨੂੰ ਸਮਝਣਾ ਸਾਡੇ ਵਰਗੀ ਸਾਧਾਰਣ ਬੁੱਧੀ ਲਈ ਅਸੰਭਵ ਹੈ। ਜਿੰਨਾ ਸਾਡੀ ਬੁੱਧੀ ਸਮਝ ਸਕੀਂ ਅਸੀਂ ਤਾਂ ਕੇਵਲ ਉਹੀ ਪੰਜਾਬੀ ਪਾਠਕਾਂ ਤੱਕ ਪੰਜਾਬੀ ਲਿਪੀਅੰਤਰਣ ਕਰਕੇ ਪਹੁੰਚਾਉਣ ਦਾ ਛੋਟਾ ਜਿਹਾ ਯਤਨ ਕੀਤਾ ਹੈ। ਅਸੀਂ ਗੀਤਾ ਦੇ ਮੂਲ ਸ਼ਲੋਕਾਂ ਨੂੰ ਉਸੇ ਤਰ੍ਹਾਂ ਗੁਰਮੁਖੀ ਲਿਪੀ ਵਿਚ ਲਿਖਣ ਦਾ ਯਤਨ ਕੀਤਾ ਹੈ ਪਰੰਤੂ ਗੁਰਮੁਖੀ ਲਿਪੀ ਅਤੇ ਪੰਜਾਬੀ ਭਾਸ਼ਾ ਦੀਆਂ ਆਪਣੀਆਂ ਸੀਮਾਵਾਂ ਹਨ ਅਤੇ ਦੇਵਨਾਗਰੀ ਲਿਪੀ ਦੀਆਂ ਆਪਣੀਆਂ। ਸੰਸਕ੍ਰਿਤ ਭਾਸ਼ਾ ਦਾ ਉਚਾਰਣ ਅਤੇ ਬੋਧ ਵੀ ਸਰਲ ਨਹੀਂ ਹੈ। ਇਸ ਕਰਕੇ ਪਾਠਕਾਂ ਦੀ ਸੁਵਿਧਾ ਲਈ ਲੋੜ ਅਨੁਸਾਰ ਜ਼ਿਆਦਾਤਰ ਸੰਧੀ ਛੇਦ ਹੀ ਕੀਤਾ ਗਿਆ ਹੈ ਅਤੇ ਕੁੱਝ ਮੁੱਖ ਨੁਕਤੇ ਜਿਵੇਂ ਕਿ:

1. ਲਿਪੀਅੰਤਰਣ ਦੌਰਾਨ ਮੂਲ ਸ਼ਲੋਕਾਂ ਵਿਚ ਜਿਥੇ ਵੀ ( ः ) ਵਿਸਰਗ ਆਈ ਹੈ, ਉਥੇ ਉਸ ਨੂੰ 'ਹ' ਨਾਲ ਦਰਸਾਇਆ ਗਿਆ ਹੈ ਜਿਵੇਂ:– धृतिः– ਧਿਤ੍ਰਿਹ।
2. ਮੂਲ ਸ਼ਲੋਕਾਂ ਵਿਚ ਆਏ 'श्च' ਲਈ ਲਿਪੀਅੰਤਰਣ ਦੌਰਾਨ (श) ਲਈ ਵਿਸਰਗ (ਹ) ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ ਅਤੇ 'ਚ' ਦਾ ਉਹੀ ਰੂਪ ਰੱਖਿਆ ਗਿਆ ਹੈ। ਉਦਾਹਰਣ – विराटश्च – ਵਿਰਾਟਹ ਚ
3. ਪੰਜਾਬੀ ਭਾਸ਼ਾ ਵਿਚ ङ,ञ् ਆਦਿ ਦਾ ਵਿਧਾਨ ਨਹੀਂ ਹੈ, ਸ਼ਬਦ ਨਹੀਂ ਹਨ, ਇਸ ਕਰਕੇ ਟਿੱਪੀ ਅਤੇ ਬਿੰਦੀ ਦੀ ਵਰਤੋਂ ਕੀਤੀ ਗਈ ਹੈ ਉਦਾਹਰਣ – शङ्खं – ਸ਼ੰਖਮ੍ , काङ्क्षति – ਕਾਂਕ੍ਸ਼ਤਿ, धनञ्जय – ਧਨੰਜਯ, विमुञ्चति – ਵਿਮੁਚੰਤਿ।

4. ਪੰਜਾਬੀ ਭਾਸ਼ਾ ਵਿਚ ਦੇਵਨਾਗਰੀ ਲਿਪੀ ਵਾਂਗ ਹ੍ਰਸਵ ਅੱਖਰ ਤੋਂ ਪਹਿਲਾਂ ਮਾਤਰਾ ਲਿਖਣ ਦਾ ਵਿਧਾਨ ਨਹੀਂ ਹੈ ਜਿਵੇਂ 'गच्छन्ति' ਦੇ ਲਿਖਣ ਅਤੇ ਉਚਾਰਣ ਵਿਚ ਵਖਰੇਵਾਂ ਹੋਣ ਕਾਰਨ ਲਿਪੀਅੰਤਰਣ ਵਿੱਚ ਗਛੰਤਿ ਸ਼ਬਦ ਲਿਖਿਆ ਹੈ।
5. श,ष ਦੋਵਾਂ ਲਈ ਇਕੋ 'ਸ਼' ਦੀ ਵਰਤੋਂ ਕੀਤੀ ਗਈ ਹੈ। ਉਦਾਹਰਣ -भूतेषु - ਭੂਤੇਸ਼ੁ, हृषीकेश- ਹ੍ਰਿਸ਼ੀਕੇਸ਼।
6. ਮੂਲ ਸ਼ਲੋਕਾਂ ਦੇ ਹ੍ਰਸਵ ਅੱਖਰ ਨੂੰ ਗੁਰਮੁਖੀ ਵਿਚ ਲਿਖਣ ਵੇਲੇ 'ਹਲੰਤ' ਰਾਹੀਂ ਜਿਵੇਂ - आत्म - ਆਤ੍ਮ, ਲਿਖਿਆ ਹੈ। ਅੱਜ ਕੱਲ ਇਹ ਚਿੰਨ੍ਹ ਪੰਜਾਬੀ ਕੀ ਬੋਰਡ ਅਤੇ ਕਈ ਪੰਜਾਬੀ ਫੌਂਟਸ ਵਿਚ ਪ੍ਰਾਪਤ ਹੈ।
7. ਜਿਥੇ ਜਿਥੇ ਮੂਲ ਸ਼ਲੋਕਾਂ ਵਿਚ ਸ਼ਬਦ ਦੇ ਉਪਰ 'ਰ' (ਣ) ਮਿਲਦਾ ਹੈ ਉਥੇ ਅਸੀਂ ਸੰਧੀ ਛੇਦ ਕਰਕੇ 'ਰ੍' ਦੀ ਵਰਤੋਂ ਕੀਤੀ ਹੈ। ਉਦਾਹਰਣ - एतैर्विमोह - ਏਤੈਰ੍ ਵਿਮੋਹ, ग्लानिर्भवति - ਗ੍ਲਾਨਿਰ੍ ਭਵਤਿ, ਕਿਉਂਕਿ ਪੰਜਾਬੀ ਭਾਸ਼ਾ ਵਿਚ ਅੱਖਰ ਦੇ ਉਪਰ 'ਰ' ਲਿਖਣ ਅਤੇ ਉਚਾਰਣ ਦਾ ਵਿਧਾਨ ਨਹੀਂ ਹੈ।
8. ਮੂਲ ਸ਼ਲੋਕਾਂ ਵਿਚ ਆਏ ਚਿੰਨ੍ਹ (ऽ) ਲਈ ਸੰਧੀ ਛੇਦ ਕਰਕੇ 'ਅ' ਦੀ ਵਰਤੋਂ ਕੀਤੀ ਗਈ ਹੈ ਅਤੇ ਅੱਧੇ 'ਸ੍' ਨੂੰ ਵੀ ਕਿਤੇ ਕਿਤੇ ਸੰਧੀ ਛੇਦ ਕਰਕੇ ਵਿਸਰਗ (ਹ) ਦੁਆਰਾ ਦਰਸਾਇਆ ਗਿਆ ਹੈ । ਉਦਾਹਰਣ - शूद्रास्तेऽपि - ਸ਼ੂਦ੍ਰਾਹ ਤੇ ਅਪਿ ।
9. ਮੂਲ ਸ਼ਲੋਕਾਂ ਵਿਚ ਕਿਤੇ ਕਿਤੇ ਸ਼ਬਦ ਦੇ ਉਪਰ 'ਰ' ਮਿਲਦਾ ਹੈ। ਸੰਧੀ ਛੇਦ ਦੌਰਾਨ ਉਸ ਦਾ ਉਚਾਰਣ 'ਰਿ' ਹੋ ਜਾਂਦਾ ਹੈ। ਜਿਵੇਂ - महर्षयः - ਮਹਾ ਰਿਸ਼ਯਹ।
10. ਮੂਲ ਸ਼ਲੋਕਾਂ ਵਿਚ ਆਈ (ੳ, ओ) ਦੀ ਮਾਤਰਾ ਨੂੰ ਸੰਧੀ ਛੇਦ ਕਰਕੇ ਵਿਸਰਗ 'ਹ' ਦੀ ਵਰਤੋਂ ਕੀਤੀ ਗਈ ਹੈ। ਉਦਾਹਰਣ - शृण्वतो - ਸ਼੍ਰਿਣ੍ ਵਤਹ ।
11. ਪੰਜਾਬੀ ਲਿਪੀਅੰਤਰਣ ਦੌਰਾਨ ਮੂਲ ਸਲੋਕਾਂ ਵਿਚ ਆਏ ਵਰਣ 'ਸਯ' ਦਾ ਅਰਥ ਅੱਧਾ 'ਸ੍' ਅਤੇ 'ਯ' ਪੂਰਾ ਵਰਣ ਹੈ। ਇਸੇ ਤਰ੍ਹਾਂ ਕਈ ਹੋਰ ਵਰਣ ਜਿਵੇਂ ਧ, ਮ, ਗ, ਵ, ਕ, ਸ਼, ਤ, ਰ, ਨ, ਲ ਆਦਿ ਵੀ ਹਲੰਤ ਭਾਵ ਅੱਧੇ ਅੱਖਰ ਹੀ ਸਮਝੇ ਜਾਣ। ਉਦਾਹਰਣ - जन्यं - ਜਨ੍ਯਮ੍।
12. ਸੰਧੀ ਛੇਦ ਦੌਰਾਨ ਨਿਯਮ ਅਨੁਸਾਰ 'ਤ' ਨੂੰ 'ਦ', ਅਤੇ 'ਦ' ਨੂੰ 'ਤ' ਕੀਤਾ ਗਿਆ ਹੈ।

ਅਜੋਕੇ ਯੁੱਗ ਵਿਚ ਮਨੁੱਖ ਦਾ ਅਪਣੇ ਅੰਤਰਮਨ ਨਾਲ ਯੁੱਧ ਚਲਦਾ ਰਹਿੰਦਾ ਹੈ ਅਤੇ ਉਹ ਘੋਰ ਨਿਰਾਸ਼ਾ ਅਤੇ ਸਮੱਸਿਆਵਾਂ ਭਰਿਆ ਜੀਵਨ ਜਿਉਣ ਲਈ ਮਜਬੂਰ ਹੈ। ਅਜਿਹੀਆਂ ਨਿਰਾਸ਼ਾਜਨਕ ਪਰਿਸਥਿਤੀਆਂ ਵਿਚ ਗੀਤਾ ਦਾ ਹਰੇਕ ਸ਼ਬਦ, ਅਰਥ, ਭਾਵ ਹਰੇਕ ਪੰਕਤੀ ਵਰਤਮਾਨ ਸਮੇਂ ਵਿਚ ਸਾਰਥਕ ਅਤੇ ਪ੍ਰਸੰਗਿਕ ਹੈ। ਇਕਾਗਰ ਮਨ ਨਾਲ ਜੇਕਰ ਗੀਤਾ ਦਾ ਪਾਠ ਕੀਤਾ ਜਾਏ, ਇਸ ਦੀ ਸਨਾਤਨੀ ਵਿਚਾਰਧਾਰਾ ਨੂੰ ਜੀਵਨ ਵਿਚ ਉਤਾਰਨ ਨਾਲ ਹਰੇਕ ਸਮੱਸਿਆ ਤੋਂ ਸਹਿਜ ਹੀ ਛੁਟਕਾਰਾ ਮਿਲ ਜਾਂਦਾ ਹੈ। ਗੀਤਾ ਦਾ ਪਾਠ ਕਰਨ ਨਾਲ ਆਤਮਿਕ ਪੱਖੋਂ ਤਾਂ ਮਨੁੱਖ ਦ੍ਰਿੜ੍ਹ ਹੁੰਦਾ ਹੀ ਹੈ, ਬਾਹਰੀ ਪੱਖੋਂ ਭਾਵ ਆਚਰਣ ਪੱਖੋਂ ਵੀ ਉਹ ਭਾਰਤੀ ਸੰਸਕ੍ਰਿਤੀ ਦਾ ਪ੍ਰਤੀਬਿੰਬ ਹੋ ਜਾਂਦਾ ਹੈ-

**ਯਤ੍ ਯਤ੍ ਆਚਰਤਿ ਸ਼੍ਰੇਸ਼੍ਠਸ੍ਤਤਦ੍ਦੇਵੇਤਰੋ ਜਨਹ।**

**ਸ ਯਤ੍ ਪ੍ਰਮਾਣਮ੍ ਕੁਰੁਤੇ ਲੋਕਸ੍ਤਦਨੁਵਰ੍ਤਤੇ॥ (3.21)**

(ਮਹਾਪੁਰਸ਼ ਅਰਥਾਤ ਸ਼੍ਰੇਸ਼੍ਠ ਪੁਰਸ਼ ਜਿਹੋ ਜਿਹਾ ਆਚਰਣ ਕਰਦੇ ਹਨ, ਆਮ ਲੋਕ ਵੀ ਉਨ੍ਹਾਂ ਦਾ ਹੀ ਅਨੁਸਰਣ ਕਰਦੇ ਹਨ।)

ਅਜਿਹੇ ਮਹਾਪੁਰਸ਼ ਆਪਣੇ ਸ਼ੁਭ ਕਰਮਾਂ ਰਾਹੀਂ ਜਿਹੜਾ ਆਦਰਸ਼ ਪੇਸ਼ ਕਰਦੇ ਹਨ, ਸਾਰਾ ਵਿਸ਼ਵ ਉਸ ਦਾ ਅਨੁਸਰਣ ਕਰਦਾ ਹੈ ਭਾਵ ਉਸੇ ਮਾਰਗ 'ਤੇ ਤੁਰਦਾ ਹੈ।

ਸਪਸ਼ਟ ਹੈ ਕਿ ਵਿਵਹਾਰਕ ਰੂਪ ਵਿਚ ਪਰਮਾਰਥ ਦੀ ਕਲਾ ਸਿਖਾਉਣ ਵਾਲਾ ਗ੍ਰੰਥ ਸ਼੍ਰੀਮਦਭਗਵਦਗੀਤਾ ਹੈ। ਇਸ ਅਲੌਕਿਕ ਗ੍ਰੰਥ ਵਿਚ ਭਗਵਾਨ ਦੇ ਵਿਰਾਟ ਸਰੂਪ, ਕਰਮ-ਅਕਰਮ-ਵਿਕਰਮ ਅਤੇ ਤ੍ਰਿਗੁਣੀ ਮਨੁੱਖੀ ਪ੍ਰਵਿਰਤੀ ਦੇ ਸਰੂਪ ਨੂੰ ਦਰਸਾਉਂਦੇ ਹੋਏ ਇਹ ਸੰਦੇਸ਼ ਦਿੱਤਾ ਗਿਆ ਹੈ ਕਿ ਇਸ ਭੌਤਿਕ ਜਗਤ ਵਿਚ ਭਗਵਾਨ ਸ਼੍ਰੀ ਕ੍ਰਿਸ਼ਨ ਪੁਰਸ਼ੋਤਮ ਹਨ। ਜਿਹੜਾ ਮਨੁੱਖ ਕ੍ਰਿਸ਼ਨ ਪ੍ਰਤੀ ਸਮਰਪਿਤ ਭਾਵ ਨਾਲ ਕਰਮ ਕਰਦਾ ਹੈ, ਉਹੀ ਇਸ ਭਵਸਾਗਰ ਦੀ ਵਾਸਤਵਿਕਤਾ ਨੂੰ ਸਮਝਦੇ ਹੋਏ ਹਰ ਵੇਲੇ ਪੁਰਸ਼ਾਰਥੀ ਜੀਵਨ ਬਤੀਤ ਕਰਦਾ ਹੈ।

ਮਹਾਭਾਰਤ ਵਿਚ ਵਰਣਿਤ ਹੈ ਕਿ ਗੀਤਾ ਦੇ ਕੁਲ ਸ਼ਲੋਕਾਂ ਵਿਚ 620 ਸ਼ਲੋਕ ਭਗਵਾਨ ਸ਼੍ਰੀ ਕ੍ਰਿਸ਼ਨ ਦੇ ਪਵਿੱਤਰ ਮੁੱਖ ਤੋਂ ਉਚਾਰੇ ਗਏ ਹਨ, 57 ਸ਼ਲੋਕ ਅਰਜੁਨ ਨੇ, 67 ਸ਼ਲੋਕ ਸੰਜੈ ਨੇ ਅਤੇ ਇਕ ਸ਼ਲੋਕ ਧ੍ਰਿਤ੍ਰਾਸ਼ਟਰ ਨੇ ਕਿਹਾ ਹੈ। ਇਹੋ ਗੀਤਾ ਦਾ ਮਾਨ ਮੰਨਿਆ ਜਾਂਦਾ ਹੈ। (ਭੀਸ਼ਮ ਪਰਵ, 43. 4)

ਇਸ ਦੇ ਪਵਿੱਤਰ ਸ਼ਲੋਕਾਂ ਦਾ ਪਾਠ ਕਰਨ ਵਾਲਾ ਮਨੁੱਖ ਗਿਆਨ, ਕਰਮ, ਭਗਤੀ ਦੇ ਯੋਗ ਦੇ ਰੱਥ 'ਤੇ ਚੜ੍ਹ ਕੇ ਆਤਮਾ ਦੇ ਸਰੂਪ ਨੂੰ ਪਛਾਣ ਕੇ, ਜੀਵਨ ਦੇ ਡੂੰਘੇ ਰਹੱਸਾਂ ਨੂੰ ਸੁਲਝਾਉਣ ਵਿਚ ਸਮਰਥ ਹੋ ਸਕਦਾ ਹੈ ਕਿਉਂਕਿ ਗੀਤਾ ਦੀ ਭਾਸ਼ਾ, ਇਸ ਦੀ ਸ਼ੈਲੀ, ਮਨੁੱਖੀ ਜੀਵਨ ਨਾਲ ਜੁੜੀ ਹੋਈ ਹੈ। ਮਨੁੱਖੀ ਜੀਵਨ ਦੇ ਹਰੇਕ ਖੇਤਰ (ਸਮਾਜਿਕ, ਆਰਥਿਕ, ਧਾਰਮਿਕ, ਸੰਸਕ੍ਰਿਤਕ) ਵਿਚ ਗੀਤਾ ਦੇ ਉਪਦੇਸ਼ਾਤਮਕ, ਨੀਤੀਪਰਕ ਅਤੇ ਸਾਰਥਕ ਵਿਵਹਾਰਕ ਤੱਥ ਪ੍ਰੇਰਨਾ ਸ੍ਰੋਤ ਬਣ ਸਕਦੇ ਹਨ। ਇਸੇ ਕਰਕੇ ਗੀਤਾ ਨੂੰ ਲੋਕ ਸ਼ਾਸਤਰ ਵੀ ਕਹਿ ਸਕਦੇ ਹਾਂ ।

ਇਸ ਵਿਚ ਵਰਣਿਤ ਉਚੀਆਂ ਕਦਰਾਂ ਕੀਮਤਾਂ ਸਾਡੇ ਦ੍ਰਿਸ਼ਟੀਕੋਣ ਨੂੰ ਵਿਆਪਕ ਬਣਾਉਂਦੀਆਂ ਹਨ ਜਿਸ ਨਾਲ ਸਾਡਾ ਚੌਗਿਰਦਾ, ਸਮਾਜ, ਦੇਸ਼, ਰਾਸ਼ਟਰ ਮਾਨਵਤਾ ਪੱਖੋਂ ਇਕ ਵੱਖਰੀ ਪਛਾਣ ਦਾ ਧਾਰਨੀ ਤਾਂ ਹੁੰਦਾ ਹੀ ਹੈ, ਸਾਡੀ ਸ਼ਖਸੀਅਤ ਵਿਚ ਵੀ ਰੂਹਾਨੀਅਤ ਝਲਕਣ ਲੱਗਦੀ ਹੈ।

ਮਾਰਘ ਸ਼ੀਰਸ਼ (ਅਗਹਨ) ਮਹੀਨੇ ਦੇ ਸ਼ੁਕਲ ਪੱਖ ਦੀ ਏਕਾਦਸ਼ੀ ਦੇ ਦਿਨ ਗੀਤਾ ਦਾ ਉਪਦੇਸ਼ ਸ੍ਰੀ ਕ੍ਰਿਸ਼ਨ ਨੇ ਕਰਤੱਵ ਮਾਰਗ ਤੋਂ ਭਟਕੇ ਅਰਜੁਨ ਨੂੰ ਦਿੱਤਾ ਸੀ, ਅੱਜ ਵੀ ਗੀਤਾ ਜਯੰਤੀ ਦੇ ਰੂਪ ਵਿਚ ਸੰਸਾਰ ਇਹ ਦਿਨ ਮਨਾਉਂਦਾ ਹੈ।

ਅਖੀਰ ਵਿਚ ਕਹਿ ਸਕਦੇ ਹਾਂ:

**ਯਤ੍ਰ ਯੋਗੇਸ਼੍ਵਰਹ ਕ੍ਰਿਸ਼੍ਣੋ ਯਤ੍ਰ ਪਾਰ੍ਥੋ ਧਨੁਰ੍ ਧਰਹ।**

**ਤਤ੍ਰ ਸ਼੍ਰੀਰ੍ ਵਿਜਯੋ ਭੂਤਿਰ੍ ਧ੍ਰੁਵਾ ਨੀਤਿਰ੍ ਮਤਿਰ੍ ਮਮ॥ (18.78)**

(ਜਿਥੇ ਭਗਵਾਨ ਸ਼੍ਰੀ ਕ੍ਰਿਸ਼ਨ ਅਤੇ ਅਰਜੁਨ ਹਨ, ਉਥੇ ਸਮ੍ਰਿਧੀ, ਵਿਜੈ, ਅਲੌਕਿਕ ਸ਼ਕਤੀ ਅਤੇ ਨੀਤੀ ਬਿਰਾਜਮਾਨ ਹੈ।)

ਉਮੀਦ ਹੈ ਕਿ ਸਾਡਾ ਇਹ ਯਤਨ ਪੰਜਾਬੀ ਪਾਠਕਾਂ ਤੱਕ ਗੀਤਾ ਦੇ ਉਪਦੇਸ਼ ਨੂੰ ਪਹੁੰਚਾਉਣ ਵਿਚ ਸਹਾਈ ਹੋਵੇਗਾ ਤਾਂ ਕਿ ਪਾਠਕ ਇਸ ਅਲੌਕਿਕ ਗ੍ਰੰਥ ਦੇ ਮੂਲ ਦਰਸ਼ਨ ਨੂੰ ਸਮਝ ਕੇ ਜੀਵਨ ਦੀਆਂ ਸਮੱਸਿਆਵਾਂ ਤੋਂ ਨਿਜਾਤ ਪਾ ਸਕਣ ਅਤੇ ਮੋਕਸ਼ ਦੇ ਰਸਤੇ ਦੇ ਪਾਂਧੀ ਬਣ ਸਕਣ।

ਸਰਲ ਭਾਸ਼ਾ ਵਿਚ ਕੀਤੇ ਅਨੁਵਾਦ ਦਾ ਇਕ ਹੋਰ ਉਦੇਸ਼ ਇਹ ਹੈ ਕਿ ਪਾਠਕ ਇਸ ਦਾ ਵੱਧ ਤੋਂ ਵੱਧ ਪਾਠ ਕਰਕੇ ਕਲਿਆਣ ਪ੍ਰਾਪਤ ਕਰ ਸਕਣ ਕਿਉਂਕਿ ਭਗਵਾਨ ਕ੍ਰਿਸ਼ਨ ਦਾ ਉਪੇਦਸ਼ ਸੁਣ ਕੇ ਅਖੀਰ ਵਿਚ ਅਰਜੁਨ

ਕਹਿੰਦਾ ਹੈ- ਹੇ ਕ੍ਰਿਸ਼ਨ! ਮੇਰਾ ਮੋਹ ਹੁਣ ਦੂਰ ਹੋ ਗਿਆ ਹੈ। ਹੁਣ ਮੇਰੇ ਮਨ ਵਿਚ ਕੋਈ ਸ਼ੰਕਾ, ਸੰਦੇਹ ਬਾਕੀ ਨਹੀਂ ਰਿਹਾ, ਮੈਂ ਆਪਣੇ ਸੰਕਲਪ (ਕਰਮ) ਪ੍ਰਤੀ ਦ੍ਰਿੜ੍ਹ ਹਾਂ ਅਤੇ ਤੁਹਾਡੇ ਆਦੇਸ਼ ਅਨੁਸਾਰ ਕਰਮ ਕਰਨ ਲਈ ਤਿਆਰ ਹਾਂ। (18.73)

ਲਿਪੀਅੰਤਰਣ, ਸੰਪਾਦਨ ਦੌਰਾਨ ਇਸ ਵਿਚ ਉਕਾਈਆਂ ਜ਼ਰੂਰ ਰਹਿ ਗਈਆਂ ਹੋਣਗੀਆਂ, ਉਸ ਲਈ ਪਾਠਕ ਵਰਗ ਤੋਂ ਖਿਮਾ ਦਾ ਦਾਨ ਮੰਗਦੇ ਹਾਂ ਅਤੇ ਪਾਠਕਾਂ ਦੇ ਸੁਝਾਅ ਦਾ ਸਵਾਗਤ ਕਰਦੇ ਹਾਂ।

**ਡਾ. ਦੀਪ ਸ਼ਿਖਾ**
ਐਮ. ਏ. ਪੀਐਚ. ਡੀ. ਸੰਸਕ੍ਰਿਤ
ਐਮ. ਏ. ਪੀਐਚ. ਡੀ. ਹਿੰਦੀ
ਐਮ. ਏ. ਧਰਮ ਅਧਿਐਨ

# ਗੋਬਿੰਦ ਗੀਤਾ
# ਗੁਰੂ ਗੋਬਿੰਦ ਸਿੰਘ ਕ੍ਰਿਤ ਸ਼੍ਰੀ ਭਗਵਦ ਗੀਤਾ ਭਾਖਾ

ਅਬਿਨਾਸ਼ ਮਹਾਪਾਤਰਾ

## ਮੰਗਲਾਚਰਣ

ਆਲਮ-ਇ-ਰੋਸ਼ਨ, ਜਗਤ ਗੁਰੂ, ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਚੌਦਾਂ ਤਬਕਾਂ ਦਾ ਮਾਲਕ, ਸਵੈ ਜਾਗਰਣ ਦਾ ਅਨੰਤ ਤਾਜ ਅਤੇ ਸਰਬ ਚੇਤਨਾ ਦਾ ਬ੍ਰਹਿਮੰਡੀ ਅਨੁਭਵ ਹੈ, ਸੋਈ ਮੇਰਾ ਮਹਿਬੂਬ ਹੈ। ਉਸਦੇ ਚਰਨਾਂ ਵਿਚ ਮੇਰੀ ਆਖਰੀ ਪਨਾਹ ਹੈ। ਅੱਵਲ ਇਲਾਹੀ ਨੂਰ ਉਹ ਅਕਾਲ ਪੁਰਖ ਸ਼੍ਰੀ ਵਾਹਿਗੁਰੂ ਜੀ ਦੀ ਸਰਬੋਤਮ ਕਿਰਤ ਹੈ। ਸ਼੍ਰੀ ਵਾਹਿਗੁਰੂ ਜੀ ਦੇ ਦੈਵੀ ਨਾਮ ਦੀ ਕਿਸ਼ਤੀ ਨਾਮ ਰੱਤੇ ਮਨੁੱਖਾਂ ਨੂੰ ਡੂੰਘੇ ਸਾਗਰਾਂ ਵਿਚੋਂ ਪਾਰ ਉਤਾਰਦੀ ਹੈ। ਦਸਵੇਂ ਨਾਨਕ ਦੀ ਕ੍ਰਿਪਾ ਸਦਕਾ ਮੁਕਤੀ ਦੀ ਦਹਿਲੀਜ ਪ੍ਰਾਪਤ ਹੁੰਦੀ ਹੈ ਜਿਸਦਾ ਸਾਧਕਾਂ ਨੂੰ ਪਤਾ ਤਕ ਨਹੀਂ ਲਗਦਾ। ਜਦੋਂ ਦੀ ਬ੍ਰਹਿਮੰਡ ਦੀ ਸਿਰਜਣਾ ਹੋਈ ਹੈ, ਇਹ ਕੇਵਲ ਹਜ਼ੂਰ ਕਲਗੀਧਰ ਸੱਚੇ ਪਾਤਸ਼ਾਹ ਹਨ ਜਿਨ੍ਹਾਂ ਨੂੰ ਸਰਬਕਲਾ ਭਰਪੂਰ ਦੀ ਨਿਰਵਿਵਾਦ ਉਪਾਧੀ ਪ੍ਰਾਪਤ ਹੋਈ ਹੈ।

ਜ਼ਾਹਿਰਾ ਜ਼ਹੂਰ ਸਤਿਗੁਰੂ ਗਰੀਬ ਨਿਵਾਜ਼ ਦਸਮ ਪਾਤਸ਼ਾਹ ਜੀ ਸ਼੍ਰਿਸ਼ਟੀ ਦੇ ਅੰਤ ਤਕ ਇਕੋ ਬਾਦਸ਼ਾਹ ਦਰਵੇਸ ਹਨ ਅਤੇ ਰਹਿਣਗੇ। ਉਨ੍ਹਾਂ ਤੁੱਲ ਅਜਿਹਾ ਕੋਈ ਸ਼ਾਇਰ ਜਾਂ ਯੋਧਾ ਨਹੀਂ, ਨਾ ਹੋਵੇਗਾ ਜਿਸਦੇ ਮੁਬਾਰਕ ਹੱਥਾਂ ਵਿਚ ਕਲਮ ਅਤੇ ਕਿਰਪਾਨ ਦੋਵੇਂ ਸ਼ੁਸ਼ੋਭਿਤ ਹਨ। ਚਹੁੰ ਜੁਗਾਂ ਦੇ ਮਾਲਕ, ਸਾਹਿਬ-ਇ-ਇਕਲੀਲ, ਜਗਤ ਗੁਰੂ, ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਦਾ ਪਤਾ ਉਨ੍ਹਾਂ ਦੇ ਜ਼ਿੰਦਗੀਨਾਮੇ ਤੋਂ ਲਗ ਜਾਂਦਾ ਹੈ। ਉਨ੍ਹਾਂ ਦੀ ਕਲਮ-ਇ-ਕਮਾਲ ਰਾਹੀਂ ਪ੍ਰਗਟ ਹੋਏ ਸੱਤ ਗ੍ਰੰਥਾਂ ਦੀ ਲੜੀ ਵਿਸ਼ਵ ਦੇ ਧਰਮੀ ਸਾਹਿਤ ਵਿਚ ਸ਼ਾਹਕਾਰ ਹੈ। ਬ੍ਰਹਿਮੰਡ ਵਿਚਲੇ ਆਤਮ ਅਤੇ ਪਰਮਾਤਮ ਦੀ ਵਿਆਪਕਤਾ ਵਿਚ ਰਚੇ ਇਹ ਗ੍ਰੰਥ ਅਨੋਖੇ ਮੌਲਿਕ ਹਵਾਲਿਆਂ ਦੇ ਸਰੋਤ ਹਨ ਜੋ ਸੱਚ ਵਿਚ ਓਤਪੋਤ ਹਨ।

ਸਾਰੀਆਂ ਦੈਵੀ ਹੋਂਦਾਂ, ਪੈਗੰਬਰਾਂ, ਅਵਤਾਰਾਂ ਦੀਆਂ ਰੂਹਾਂ ਫੈਜ਼-ਇ-ਨੂਰ ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਗੁਣ ਨਿਰੰਤਰ ਵਿਸਮਾਦ ਵਿਚ ਗਾ ਰਹੀਆਂ ਹਨ। ਮੁਰੀਦਾਂ ਦੇ ਹੰਝੂ ਜਦੋਂ ਉਨ੍ਹਾਂ ਦੇ ਚਰਨਾਂ ਉਪਰ ਡਿਗਦੇ ਹਨ ਤਦ ਦਇਆ ਅਤੇ ਗੌਰਵ ਦੀ ਬਖਸ਼ਿਸ਼ ਹੁੰਦੀ ਹੈ। ਉਸ ਦੇ ਸ਼ਸਤਰਾਂ, ਕਲਮ ਅਤੇ ਨੀਲੇ ਘੋੜੇ ਦੀਆਂ ਟਾਪਾਂ ਅੱਗੇ ਸਿਰ ਨਿਵਾ ਕੇ ਮੈਂ ਆਪਣੀ ਜ਼ਿੰਦਗੀ ਅਰਪਣ ਕਰਦਾ ਹਾਂ ਜੋ ਪੀਰ-ਓ-ਮੁਰਸ਼ਦ, ਸ਼ਾਹ-ਇ-ਸ਼ਹਿਨਸ਼ਾਹ ਅਤੇ ਸ਼ੁਜਾ-ਇ-ਕਲੰਦਰ ਹੈ। ਉਸ ਨੂੰ ਮਨਫ਼ੀ ਕਰਕੇ ਅਪਣੇ ਆਪ ਨੂੰ ਦੇਖਾਂ ਤਦ ਮੇਰਾ ਵਜੂਦ ਮੁਰਦਾ ਪਿੰਜਰ ਤੋਂ ਇਲਾਵਾ ਹੋਰ ਕੁੱਝ ਨਹੀਂ। ਸੰਸਾਰ ਦੇ ਬੰਧਨਾਂ ਦੀਆਂ ਦੁਰਘਟਨਾਵਾਂ ਵਿਚ ਮੇਰੇ ਸਾਹ ਅਤੇ ਦਿਲ ਦੀਆ ਧੜਕਣਾਂ ਉਸੇ ਸਦਕਾ ਕਾਇਮ ਹਨ ਜਿਸਦੇ ਗੂੜ੍ਹੇ ਪਿਆਰ ਵਿਚ ਭਿੱਜ ਕੇ ਉਸ ਦੇ ਗੁਣ ਗਾਉਂਦਿਆਂ ਮੈਂ ਅਨੰਦਿਤ ਹੁੰਦਾ ਹਾਂ।

## ਉਥਾਨਕਾ

ਬ੍ਰਹਿਮੰਡੀ ਸ਼ਹਿਨਸ਼ਾਹ ਦੀ ਦਿੱਬ ਹਾਜਰੀ ਦੌਰਾਨ ਅਨੰਦਪੁਰ ਸਾਹਿਬ ਵਿਖੇ ਹਰ ਨਵਾਂ ਦਿਨ ਨਵੇਂ ਭਰੋਸੇ ਤੇ ਨਵੇਂ ਖੇੜੇ ਨਾਲ ਉਦਯ ਹੁੰਦਾ। ਝਿਲਮਿਲ ਕਰਦੇ ਤਾਰਿਆਂ ਦੀ ਜਾਮਣੀ ਰਾਤ ਵਿਚੋਂ ਸੁਨਹਿਰੀ ਸੂਰਜ ਨਿਕਲਣ ਲਗਦਾ ਤਦ ਧੁੰਦਲੀ ਕਾਲਖ, ਰੌਸ਼ਨ ਨੀਲੱਤਣ ਵਿਚ ਤਬਦੀਲ ਹੋ ਜਾਂਦੀ। ਖੁਸ਼ਹਾਲ ਹਰਿਆਵਲ ਵਿਚਲੇ ਅਣਗਿਣਤ ਪੱਤਿਆਂ ਨਾਲ ਆਲਾ ਦੁਆਲਾ ਨਸ਼ਿਆ ਜਾਂਦਾ। ਖਾਲਸਾ ਪੰਥ ਦੇ ਵਾਲੀ ਦੀ ਖਿਦਮਤ ਵਿਚ ਕੁਦਰਤ ਨੇ ਜਿਵੇਂ ਅਪਣੀ ਸਾਰੀ ਤਾਕਤ ਲਾ ਦਿੱਤੀ ਹੋਵੇ। ਅਜਿਹੇ ਮਾਹੌਲ ਵਿਚ ਸਤਿਗੁਰੂ ਗਰੀਬ ਨਿਵਾਜ਼ ਨੇ ਅਪਣੀ ਇਲਾਹੀ ਬਾਣੀ, ਸ਼੍ਰੀ ਗੋਬਿੰਦ ਗੀਤਾ (ਅਥ ਗੋਬਿੰਦ ਸਿੰਘ ਕ੍ਰਿਤ ਸ਼੍ਰੀ ਗੀਤਾ ਭਾਖਾ) ਉਚਾਰੀ ਜਿਥੇ ਤਖਤ ਸ਼੍ਰੀ ਕੇਸਗੜ੍ਹ ਸਾਹਿਬ ਵਿਖੇ ਖਾਲਸਾ ਪੰਥ ਦਾ ਪ੍ਰਕਾਸ਼ ਹੋਇਆ ਸੀ।

ਬਿਕ੍ਰਮੀ ਸੰਮਤ 1762 ਸੀ ਜਿਸਦਾ ਈਸਵੀ ਸੰਨ 1705 ਬਣਦਾ ਹੈ, ਜਿਸ ਦਿਨ ਮੁਗਲ ਸੈਨਾ ਨੇ ਪਹਾੜੀ ਰਾਜਿਆਂ ਸਮੇਤ ਅਨੰਦਪੁਰ ਦੇ ਕਿਲੇ ਨੂੰ ਘੇਰਾ ਪਾਉਣਾ ਸੀ, ਉਸ ਤੋਂ ਪਹਿਲਾਂ ਦੀ ਸ਼ਾਮ, ਸਾਹਿਬ-ਇ-ਇਕਲੀਲ ਬੀਰ ਰਸ ਵਿਚ ਵਿਭੋਰ ਸਨ। ਸੰਤ ਸਿਪਾਹੀਆਂ ਨੇ ਅਪਣੇ ਗੁਰੂ ਜੀ ਨੂੰ ਉਚਤਮ ਅਵਸਥਾ ਵਿਚ ਦੇਖਦਿਆਂ ਬੇਨਤੀ ਕੀਤੀ ਕਿ ਮਹਾਰਾਜ, ਜਿਵੇਂ ਅਰਜਣ ਯੁੱਧ ਦੇ ਮੈਦਾਨ ਵਿਚ ਡੋਲ ਗਿਆ ਸੀ ਅਤੇ ਭਗਵਾਨ ਕ੍ਰਿਸ਼ਨ ਨੇ ਉਸ ਨੂੰ ਗੀਤਾ ਗਿਆਨ ਦੇ ਕੇ ਮੁੜ ਤੋਂ ਥਿਰ ਕੀਤਾ, ਸਾਨੂੰ ਉਸ ਤਰ੍ਹਾਂ ਦਾ ਉਪਦੇਸ਼ ਦਿਉ ਤਾਂ ਕਿ ਅਸੀਂ ਆਗਾਮੀ ਯੁੱਧਾਂ ਵਿਚ ਡੋਲੀਏ ਨਾ। ਅਪਣੀ ਸੰਗਤ ਦੀ ਪ੍ਰਾਰਥਨਾ ਸੁਣ ਕੇ ਸ਼੍ਰੀ ਗੁਰੁ ਜੀ ਨੇ ਇਉਂ ਬਚਨ ਕੀਤੇ :

**ਮੁਕਤ ਹੋਨ ਕੇ ਤੀਨ ਪ੍ਰਕਾਰਾ॥ ਸੁਨਹੁ ਖਾਲਸਾ ਜੀ ਸਰਦਾਰਾ॥**
**ਕੈ ਕਰ ਗਯਾਨ ਤਰੈ ਭਵ ਪੰਥਾ॥ ਕੈ ਕਰ ਪ੍ਰੇਮ ਤਰੈ ਨਿਧਿ ਮੰਥਾ॥**
**ਨਾਤਰ ਖਗੜ ਛੇਤ੍ਰ ਮਹਿ ਜਾਈ॥ ਤਜੈ ਪ੍ਰਾਨ ਸਾ ਮੁਹਿ ਨਾ ਲਜਾਈ॥ 6॥**
**ਤਾਹਿ ਮੁਕਤ ਹਰ ਹਾਲਤ ਪਾਈ॥ ਸੁਨਹੁ ਖਾਲਸਾ ਜੀ ਸਕ ਨਾਹੀ॥**
**ਛਤ੍ਰ ਪੰਥ ਯਹ ਅਸਧੁਜ ਕੀਨਾ॥ ਮਾਤਾ ਮਹਾ ਕਾਲਿਕਾ ਦੀਨਾ॥ 7॥**
**ਛਤ੍ਰ ਧਰਮ ਮਹਿ ਯਹਿ ਕਠਿਨਾਈ॥ ਸਮਰ ਸੂਰਨਹਿ ਸਕਤ ਪਲਾਈ॥**
**ਸਾਮੁਹਿ ਪ੍ਰਾਨ ਦੇਤ ਜੋ ਜਾਈ॥ ਸੋ ਪਾਵਨ ਸੁਰ ਪੁਰ ਬਡ਼ਿਆਈ॥ 8॥**
**ਜੋ ਦੇਵਨ ਕੋ ਛਲ ਛਲ ਗਯੋ॥ ਮੰਡਲ ਸੂਰ ਭੇਦ ਮ ਗਲਯੋ॥**
**ਵਸਯੋ ਦੇਵ ਕਨ ਜਨ ਕੇ ਮਾਂਹੀ॥ ਭੋਗਤ ਸੂਰਗ ਸੋਇ ਸਕ ਨਾਹੀਂ॥ 9॥**
**ਕ੍ਰਿਸਨਚੰਦ ਅਰਜੁਨ ਲਖ ਡਰਾ॥ ਜੁਧ ਸਮੈ ਗੀਤਾ ਬਚਰਾ॥**
**ਸੁਧਰਮ ਹਿਤ ਸਭ ਬਿਧਿ ਸਮਝਾਯੋ॥ ਅਰਜਨ ਕੋ ਸੰਤਾਪ ਮਿਟਾਯੋ॥ 10॥**

ਹੇ ਮੇਰੇ ਖਾਲਸਾ ਸਰਦਾਰ, ਮੁਕਤੀ ਪ੍ਰਾਪਤ ਕਰਨ ਦੇ ਤਿੰਨ ਤਰੀਕੇ ਹਨ ਜੋ ਅਸੀਂ ਹੁਣ ਤੁਹਾਡੇ ਅੱਗੇ ਪ੍ਰਗਟ ਕਰਨ ਲੱਗੇ ਹਾਂ। ਸਭ ਤੋਂ ਪਹਿਲਾ ਹੈ ਅਦੁੱਤੀ ਗਿਆਨ ਦੀ ਪ੍ਰਾਪਤੀ। ਦੂਜਾ ਹੈ ਪ੍ਰਭੂ ਨਾਲ ਪ੍ਰੇਮ, ਭਗਤੀ। ਤੀਸਰੇ ਹਨ ਉਹ ਜਿਹੜੇ ਨਿਰਭਉ ਹੋ ਕੇ ਰਣਖੇਤਰ ਵਿਚ ਕਿਰਪਾਨ ਲਹਿਰਾਉਂਦੇ ਹਨ। ਪ੍ਰਭੂ ਪ੍ਰੇਮ ਵਿਚ ਰੰਗੇ ਇਹ ਯੋਧੇ ਵੀ ਮੁਕਤੀ ਪ੍ਰਾਪਤ ਕਰਨਗੇ। ਜੋ ਪ੍ਰਾਣ ਤਜਣ ਵੇਲੇ ਹਿਚਕਿਚਾਉਣਗੇ ਨਹੀਂ ਉਹ ਯਕੀਨਨ ਮੁਕਤ ਹੋਣਗੇ। ਖਾਲਸਾ ਜੀ

ਇਸ ਵਿਚ ਸ਼ੱਕ ਨਹੀਂ ਕਰਨਾ ਕਿ ਉਹ ਮੁਕਤ ਹੋਣਗੇ। ਸ਼ਸਤਰਧਾਰੀ ਖਾਲਸਾ ਪੰਥ ਨੂੰ ਮਾਤਾ ਮਹਾਂ ਕਾਲਿਕਾ ਮੁਕਤ ਕਰੇਗੀ। ਮੇਰਾ ਖੜਗਧਾਰੀ ਖਾਲਸਾ ਡੋਲੇਗਾ ਨਹੀਂ। ਖੱਤਰੀ ਧਰਮ ਵਿਚ ਇਹ ਵਿਸ਼ੇਸ਼ਤਾ ਹੈ ਕਿ ਸਾਰੇ ਦੇ ਸਾਰੇ ਯੋਧੇ ਸ਼ਕਤੀਸ਼ਾਲੀ ਹਨ, ਸਾਰੇ ਦੇ ਸਾਰੇ ਜਾਨ ਵਾਰਨ ਲਈ ਤਿਆਰ ਹਨ। ਦੇਵਲੋਕ ਵਿਚ ਉਨ੍ਹਾਂ ਦੀ ਬੜੀ ਜੈ ਜੈਕਾਰ ਹੁੰਦੀ ਹੈ। ਦੇਵੀ ਦੇਵਤਿਆ ਨੇ ਜਿਹੜੇ ਭੇਦ ਖੋਲ੍ਹੇ ਨਹੀਂ ਸਨ, ਛੁਪਾ ਲਏ ਸਨ, ਉਹ ਅਪਣੀ ਅਕਾਲ ਪੁਰਖ ਦੀ ਫੌਜ ਅੱਗੇ ਅਸੀਂ ਪ੍ਰਗਟ ਕਰ ਦਿੱਤੇ ਹਨ। ਇਹ ਦੇਵਤੇ ਅਤੇ ਗੰਧਰਵ ਧੁੰਦ ਗੁਬਾਰ ਵਿਚ ਉਲਝੇ ਰਹੇ ਸਨ ਤੇ ਕਾਲ ਦੇ ਵਸ ਵਿਚ ਫਸੇ ਰਹੇ ਪਰ ਜਿਨ੍ਹਾਂ ਨੇ ਰੂਹਾਨੀਅਤ ਦਾ ਭੇਦ ਪਾਇਆ ਉਹ ਪ੍ਰਭੂ ਵਿਚ ਲੀਨ ਹੋ ਗਏ, ਇਸ ਵਿਚ ਕੋਈ ਸੰਦੇਹ ਨਹੀਂ। ਕ੍ਰਿਸ਼ਨ ਜੀ ਨੇ ਜਦੋਂ ਦੇਖਿਆ ਕਿ ਅਰਜਣ ਡਰ ਗਿਆ ਹੈ, ਤਦ ਯੁੱਧ ਦੇ ਮੈਦਾਨ ਵਿਚ ਗੀਤਾ ਉਚਾਰੀ। ਧਰਮ ਦੇ ਸਾਰੇ ਗੁੱਝੇ ਭੇਦ ਪ੍ਰਗਟ ਕਰ ਦਿੱਤੇ, ਸਮਝਾ ਦਿੱਤੇ ਜਿਸ ਨਾਲ ਅਰਜਣ ਦੀ ਦੁਬਿਧਾ ਮਿਟ ਗਈ।*

ਅੱਵਲ ਇਲਾਹੀ ਨੂਰ, ਹਾਜ਼ਰ ਹਜ਼ੂਰ, ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅੱਗੇ ਗੁਰੂ ਰੂਪੀ ਖਾਲਸਾ ਪੰਥ ਨੇ ਇਉਂ ਬਚਨ ਕੀਤੇ :

ਸਿੰਘਨ ਕਹੀ ਅਹੈ ਕਸ ਗੀਤਾ॥ ਕਾ ਉਪਦੇਸ ਕਿਸਨ ਪ੍ਰਭ ਕੀਤਾ॥
ਜੋ ਜਗ ਤਾਰਨ ਹਿਤ ਹਰਿ ਆਯੋ॥ ਤਿਹ ਉਪਦੇਸ ਸੁਨਨ ਮਨ ਭਾਯੋ॥ 11॥
ਗੋਬਿੰਦ ਗੀਤਾ ਤਹਾ ਸੁਨਾਈ॥ ਕਰੀ ਖਾਲਸਾ ਮਧਯ ਬਡਾਈ॥
ਸਿੰਘਨ ਕੇ ਸੰਦੇਹ ਮਿਟਾਏ॥ ਜੁਧ ਧਰਮ ਸਭ ਭਾਤਿ ਦ੍ਰਿਢਾਏ॥ 12॥

(ਗੁਰੂ ਖਾਲਸਾ ਸੰਤ ਸਿਪਾਹੀ ਨੇ ਸ਼੍ਰੀ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਜਗਤ ਦਾ ਉਧਾਰ ਕਰਨ ਹਿਤ ਕ੍ਰਿਸ਼ਨ ਜੀ ਨੇ ਜੋ ਉਪਦੇਸ਼ ਦਿੱਤਾ ਸੀ, ਉਹੀ ਸੁਣਨ ਨੂੰ ਸਾਡਾ ਮਨ ਕਰਦਾ ਹੈ। ਇਹ ਸੁਣ ਕੇ ਗੁਰੂ ਸੱਚੇ ਪਾਤਸ਼ਾਹ ਨੇ ਗੋਬਿੰਦ ਗੀਤਾ ਸੁਣਾਈ ਜਿਸ ਦੀ ਵਡਿਆਈ ਖਾਲਸੇ ਨੇ ਜਾਣੀ। ਸਿੰਘਾਂ ਦੇ ਸ਼ੰਕੇ ਨਵਿਰਤ ਹੋ ਗਏ। ਜੁੱਧ ਧਰਮ ਦੇ ਸਾਰੇ ਭੇਦ ਪ੍ਰਗਟ ਕਰ ਦਿੱਤੇ, ਦ੍ਰਿੜ੍ਹ ਕਰਵਾ ਦਿੱਤੇ।) **

ਗੁਰਮਤਿ ਦਰਸ਼ਨ ਅਨੁਸਾਰ ਇਸ ਗ੍ਰੰਥ ਵਿਚ ਭਾਗਵਤ ਪ੍ਰਤੀਕ ਅਕਾਲ ਪੁਰਖ ਵਾਹਿਗੁਰੂ ਲਈ ਆਇਆ ਹੈ ਤੇ ਭਗਉਤੀ ਉਸ ਦੀ ਅਨੰਤ ਸ਼ਕਤੀ ਹੈ। ਗੁਰੂ ਦਸਵੇਂ ਪਾਤਸ਼ਾਹ ਜੀ ਨੇ ਅਪਣੇ ਖਾਲਸੇ ਦੇ ਦਿਲ ਵਿਚ ਇਸ ਬਾਣੀ ਰਾਹੀਂ ਵੀ ਗੁਰਮਤਿ ਸਿਧਾਂਤ ਦੀ ਸੁਗੰਧੀ ਭਰੀ ਹੈ ਤਾਂ ਕਿ ਸਦੈਵ ਅਡੋਲ ਹੋ ਕੇ ਉਹ ਧਰਮ ਯੁੱਧ ਲਈ ਤਿਆਰ ਬਰ ਤਿਆਰ ਰਹੇ ਜੋ ਕਦੀ ਛਿੜ ਸਕਦਾ ਹੈ। ਅਨੰਦਗੜ੍ਹ ਕਿਲੇ ਵਿਚ ਧੁਰ ਕੀ ਬਾਣੀ ਦਾ ਮੁਖਵਾਕ ਅਲਾਪ ਹੁੰਦਾ ਰਿਹਾ, ਚਾਰੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਮਾਤਾ ਸਾਹਿਬ ਦੇਵਾਂ ਜੀ, ਪੰਜ ਪਿਆਰਿਆਂ, ਬਵੰਜਾ ਦਰਬਾਰੀ ਕਵੀਆਂ ਦੀ ਹਾਜ਼ਰੀ ਵਿਚ ਪੰਥ ਨੇ ਇਹ ਬਾਣੀ ਸ਼੍ਰਵਣ ਕੀਤੀ।

ਅਣਗਿਣਤ ਵਾਰ ਕਲਗੀਧਰ ਹਜ਼ੂਰ ਸੱਚੇ ਪਾਤਸ਼ਾਹ ਦੇ ਪਵਿੱਤਰ ਚਰਨਾਂ ਵਿਚ ਨਮਸਕਾਰ ਕਰਨ ਪਿੱਛੋਂ, ਮਿਹਰਬਾਨੀਆਂ ਦੀ ਆਸ ਲਾ ਕੇ ਮੈਂ ਅਪਣੀ ਕਲਮ ਅਤੇ ਕਾਗਜ਼ ਚੁੱਕੇ। ਬਾਦਸ਼ਾਹ ਦਰਵੇਸ, ਫੈਜ਼-ਇ-ਨੂਰ, ਸਾਹਿਬ ਸ਼੍ਰੀ ਗੁਰੁ ਗੋਬਿੰਦ ਸਿੰਘ ਜੀ ਮਹਾਰਾਜ ਦੀ ਇਸ ਇਲਾਹੀ ਬਾਣੀ ਦੀ ਬਣਤਰ ਅਤੇ ਗੁਰਮਤਿ ਦੇ ਰਹੱਸਮਈ ਪੱਖਾਂ ਦਾ

* ਬਾਬਾ ਸੁਮੇਰ ਸਿੰਘ, ਸ਼੍ਰੀ ਗੁਰ ਪਦ ਪ੍ਰੇਮ ਪ੍ਰਕਾਸ਼

** ਬਾਬਾ ਸੁਮੇਰ ਸਿੰਘ, ਸ਼੍ਰੀ ਗੁਰ ਪਦ ਪ੍ਰੇਮ ਪ੍ਰਕਾਸ਼

ਜ਼ਿਕਰ ਕਰਾਂਗੇ ਤਾਂ ਕਿ ਪਾਠਕ ਗੁਰੂ ਜੀ ਦੀ ਕਲਮ-ਇ-ਕਮਾਲ ਦੇ ਭੇਦ ਜਾਣ ਸਕਣ। ਉਨ੍ਹਾਂ ਦੀ ਬਖਸ਼ਿਸ਼ ਬਦੌਲਤ ਸਾਰੀ ਮਨੁਖਤਾ ਦਾ ਕਲਿਆਣ ਹੋਵੇ।

## ਸ਼੍ਰੀ ਗੁਰੂ ਗੋਬਿੰਦ ਗੀਤਾ ਦਾ ਸਰੂਪ

ਕੁਰੂਖੇਤਰ ਦੇ ਮੈਦਾਨ ਵਿਚ ਯੁੱਧ ਤੋਂ ਪਹਿਲਾਂ ਜਿਹੜਾ ਉਪਦੇਸ਼ ਕ੍ਰਿਸ਼ਨ ਜੀ ਨੇ ਅਰਜਣ ਨੂੰ ਦਿੱਤਾ, ਉਸ ਨੂੰ ਵਿਸ਼ਾਲ ਗ੍ਰੰਥ ਸ਼੍ਰੀਮਦ ਭਗਵਦਗੀਤਾ ਵਿਚ ਸੰਗ੍ਰਹਿਤ ਕੀਤਾ ਗਿਆ। ਉਸੇ ਗ੍ਰੰਥ ਉਪਰ ਦਸਮ ਪਾਤਸ਼ਾਹ ਦੀ ਕੀਤੀ ਹੋਈ ਵਿਆਖਿਆ ਸ਼੍ਰੀ ਗੋਬਿੰਦ ਗੀਤਾ ਹੈ। ਇਸ ਨੂੰ ਨਿਰੋਲ ਅਨੁਵਾਦ ਨਹੀਂ ਆਖਣਾ ਚਾਹੀਦਾ ਕਿਉਂਕਿ ਜਿਥੇ ਕਿਤੇ ਗੁਰਮਤਿ ਤੋਂ ਵਿਪਰੀਤ ਪ੍ਰਸੰਗ ਆਏ ਹਨ ਉਹ ਹਟਾ ਦਿੱਤੇ ਹਨ। ਵਰਣ ਆਸ਼ਰਮ ਪ੍ਰਥਾ ਦਾ ਸਮਰਥਨ ਨਹੀਂ ਕੀਤਾ, ਮਿਥਿਹਾਸਕ ਦੇਵੀ ਦੇਵਤਿਆ ਦੇ ਵਿਸਤ੍ਰਿਤ ਹਵਾਲੇ ਨਹੀਂ ਦਿੱਤੇ।

ਅਪਣੀ ਵਿਆਖਿਆ ਵਿਚ ਸਾਹਿਬ-ਇ-ਇਕਲੀਲ, ਨੇ ਅਪਣੇ ਖਾਲਸਾ ਜੀ ਨੂੰ ਹੁਕਮ ਦਿੱਤਾ ਹੈ ਕਿ ਉਹ ਕੇਵਲ ਇਕ ਅਕਾਲ ਦੇ ਮੁਰੀਦ ਰਹਿਣ। ਫੈਜ਼-ਇ-ਨੂਰ ਦਸਵੇਂ ਪਾਤਸ਼ਾਹ ਜੀ ਅਰਜਣੋ ਵਾਚ ਸਿਰਲੇਖ ਹੇਠ ਵੀ ਉਪਦੇਸ਼ ਕਰਦੇ ਹਨ ਕਿ ਕਿਸ਼ਨ ਜੀ ਵਰਗੇ ਅਵਤਾਰ ਵੀ ਕਾਲ ਨੇ ਸੰਘਾਰ ਲਏ। ਇਸ ਕਰਕੇ ਅਸੀਂ ਕਿਹਾ ਹੈ ਕਿ ਇਹ ਗ੍ਰੰਥ ਅਨੁਵਾਦ ਨਹੀਂ, ਮੌਲਿਕ ਵਿਆਖਿਆ ਹੈ। ਇਹ ਪਵਿੱਤਰ ਬਾਣੀ ਬ੍ਰਹਮ ਵਿਦਿਆ ਨਾਲ ਓਤਪੋਤ ਹੈ ਜੋ ਪੁਰਾਤਨ ਦਸਮ ਗ੍ਰੰਥ ਦੀਆਂ ਹੱਥ ਲਿਖਤਾਂ ਵਿਚ ਮੌਜੂਦ ਹੈ। ਕੁਝ ਬੀੜਾਂ ਤਾਂ ਅਮਰ ਸ਼ਹੀਦ ਬਾਬਾ ਦੀਪ ਸਿੰਘ ਦੀਆਂ ਲਿਖਤਾਂ ਹਨ। ਇਹ ਗ੍ਰੰਥ ਹੇਠ ਲਿਖੇ ਅਨੁਸਾਰ ਅਠ੍ਹਾਰਾਂ ਅਧਿਆਇਆਂ ਵਿਚ ਵੰਡਿਆ ਗਿਆ ਹੈ :

| | | | |
|---|---|---|---|
| 1. | ਅਧਿਆਇ ਪਹਿਲਾ | : | ਅਰਜਣ ਵਿਸ਼ਾਦ ਯੋਗ |
| 2. | ਅਧਿਆਇ ਦੂਜਾ | : | ਸਾਂਖ ਯੋਗ |
| 3. | ਅਧਿਆਇ ਤੀਜਾ | : | ਕਰਮ ਯੋਗ |
| 4. | ਅਧਿਆਇ ਚੌਥਾ | : | ਗਿਆਨ ਕਰਮ ਸੰਨਿਆਸ ਯੋਗ |
| 5. | ਅਧਿਆਇ ਪੰਜਵਾਂ | : | ਕਰਮ ਸੰਨਿਆਸ ਯੋਗ |
| 6. | ਅਧਿਆਇ ਛੇਵਾਂ | : | ਧਿਆਨ ਯੋਗ (ਆਤਮ ਸੰਯਮ ਯੋਗ) |
| 7. | ਅਧਿਆਇ ਸੱਤਵਾਂ | : | ਗਿਆਨ-ਵਿਗਿਆਨ ਯੋਗ |
| 8. | ਅਧਿਆਇ ਅੱਠਵਾਂ | : | ਅੱਖਰ-ਬ੍ਰਹਮ ਯੋਗ |
| 9. | ਅਧਿਆਇ ਨੌਵਾਂ | : | ਰਾਜ ਵਿਦਯਾ- ਰਾਜ ਗੁਹਯ ਯੋਗ |
| 10. | ਅਧਿਆਇ ਦਸਵਾਂ | : | ਵਿਭੂਤੀ ਯੋਗ |
| 11. | ਅਧਿਆਇ ਗਿਆਹਰਵਾਂ | : | ਵਿਸ਼ਣੂ ਰੂਪ- ਦਰਸ਼ਣ ਯੋਗ |
| 12. | ਅਧਿਆਇ ਬਾਹਰਵਾਂ | : | ਭਗਤੀ ਯੋਗ |
| 13. | ਅਧਿਆਇ ਤੇਰ੍ਹਵਾਂ | : | ਖੇਤ੍ਰ-ਖੇਤ੍ਰਗਯ ਵਿਭਾਗ ਯੋਗ |
| 14. | ਅਧਿਆਇ ਚੌਦਵਾਂ | : | ਗੁਣਤ੍ਰਯ ਵਿਭਾਗ ਯੋਗ |

15. ਅਧਿਆਇ ਪੰਦ੍ਹਰਵਾਂ : ਪੁਰੁਸ਼ੋਤਮ ਯੋਗ

16. ਅਧਿਆਇ ਸੋਲ੍ਹਵਾਂ : ਦੈਵਾਸੁਰ-ਸੰਪਦ ਵਿਭਾਗ ਯੋਗ

17. ਅਧਿਆਇ ਸਤਾਰ੍ਹਵਾਂ : ਸ਼੍ਰਧਾ-ਤ੍ਰਯ ਵਿਭਾਗ ਯੋਗ

18. ਅਧਿਆਇ ਅਠਾਰ੍ਹਵਾਂ : ਮੋਕਸ਼ ਸੰਨਿਆਸ ਯੋਗ

## ਦਸਮ ਪਾਤਸ਼ਾਹ ਜੀ ਦੀ ਅਦੁੱਤੀ ਵਿਆਖਿਆ

ਸ਼੍ਰੀ ਗੋਬਿੰਦ ਗੀਤਾ ਨੂੰ ਬਰੀਕੀ ਨਾਲ ਘੋਖਿਆ ਜਾਵੇ ਤਾਂ ਜਾਣਕਾਰੀ ਮਿਲਦੀ ਹੈ ਕਿ ਸਾਹਿਬ-ਇ-ਕਮਾਲ, ਸਤਿਗੁਰੂ ਗਰੀਬ ਨਵਾਜ ਨੇ ਨਾ ਕੇਵਲ ਦੈਵੀ ਉਡਾਣ ਭਰੀ ਹੈ ਸਗੋਂ ਸੋਲ੍ਹਵੀਂ ਸਦੀ ਦੇ ਮਹਾਨ ਲੇਖਕ ਅਦਵੈਤ ਸਿੱਧੀ ਦੇ ਕਰਤਾ ਮਧੁਸੂਦਨ ਦੇ ਗ੍ਰੰਥ ਸਰਸਵਤੀ ਦੀ ਵਿਆਖਿਆ ਵਿਚੋਂ ਵੀ ਹਵਾਲੇ ਦਿੱਤੇ ਹਨ। ਜ਼ਾਹਿਰਾ ਜ਼ਹੂਰ ਜਗਤ ਗੁਰੂ ਸਾਹਿਬ ਸ਼੍ਰੀ ਗੋਬਿੰਦ ਸਿੰਘ ਜੀ ਮਹਾਰਾਜ ਦੀ ਗੋਬਿੰਦ ਗੀਤਾ ਦੇ ਦੂਜੇ ਅਧਿਆਇ ਦੀ ਅੱਠਤੀਵੀਂ ਪੰਕਤੀ ਵਿਚ ਕਥਨ ਹੈ:

**ਹਰਖ ਸੋਗ ਤੇ ਰਹੈ ਅਤੀਤ। ਸਮ ਕਰਿ ਜਾਨੈ ਵੈਰੀ ਮੀਤ॥**

**ਐਸੇ ਮਧੁਸੂਦਨ ਜੀ ਗਾਏ॥ ਜਗਤ ਲੋਕ ਕੋ ਗਾਇ ਸੁਨਾਏ॥**

(ਖੁਸ਼ੀ ਗਮੀ ਤੋਂ ਮੁਕਤ ਉਹ ਦੁਸ਼ਮਣ ਅਤੇ ਮਿੱਤਰ ਵਿਚ ਫਰਕ ਨਹੀਂ ਕਰਦਾ, ਅਜਿਹਾ ਮਧੁਸੂਦਨ ਜੀ ਨੇ ਗਾਇਆ ਤੇ ਬਾਦ ਵਿਚ ਸੰਸਾਰ ਦੇ ਲੋਕ ਇਸ ਇਲਾਹੀ ਗੀਤ ਨੂੰ ਗਾ-ਗਾ ਕੇ ਸੁਣਾਉਣ ਲੱਗ ਪਏ।)

## ਸ਼੍ਰੀ ਗੋਬਿੰਦ ਗੀਤਾ

**ਗੀਤਾ ਮਹਿ ਅਰਜੁਨ ਪ੍ਰਤਿ ਭਾਖਤੀ ਸ਼੍ਰੀਮਤੀ ਭਗਤ ਮਹਾਤਮ॥**

**ਭਗਤੀ ਗਯਾਨੀ ਰੂਪ ਨਿਜ ਬਰਨਾਂ ਪ੍ਰਾਪਤਿ ਜਾਂ ਕਹੁ ਆਤਮ॥**

**ਟੀਕਾਕਾਰ ਹੂੰ ਮਹਿਮਾ ਭਗਤਿਨ ਖਾਲਸਹਿ ਪ੍ਰਤੀ ਹੈ ਭਾਖੀ॥**

**ਖਾਲਸ ਪਦ ਕਹੁ ਊਚ ਮਹਾਤਮ ਸਭਹਿ ਸ੍ਰੇਸਟਿਨ ਆਖੀ॥ 427. 989. 3308. ਦਸਕ-1**

(ਕ੍ਰਿਸ਼ਨ ਜੀ ਨੇ ਜਿਵੇਂ ਭਗਵਤ ਗੀਤਾ ਉਚਾਰਦਿਆਂ ਅਰਜਣ ਅੱਗੇ ਦੈਵੀ ਭੇਦ ਖੋਲ੍ਹੇ ਤੇ ਰੂਹਾਨੀ ਗਿਆਨ ਪ੍ਰਦਾਨ ਕੀਤਾ, ਉਸੇ ਤਰ੍ਹਾਂ ਅਸੀਂ ਅਪਣੇ ਖਾਲਸਾ ਜੀ ਵਾਸਤੇ ਅਪਣਾ ਟੀਕਾ ਤਿਆਰ ਕੀਤਾ। ਭਗਵਤ ਗੀਤਾ ਦੇ ਸਾਰੇ ਰਹੱਸ ਖਾਲਸਾ ਜੀ ਅੱਗੇ ਖੋਲ੍ਹ ਦਿੱਤੇ। ਇਹ ਸ਼੍ਰੀ ਅਕਾਲ ਪੁਰਖ, ਅੱਵਲ ਅੱਲਾਹ ਸ਼੍ਰੀ ਵਾਹਿਗੁਰੁ ਜੀ ਦਾ ਬੀਜ ਮੰਤਰ ਹੈ।

## ਬੇਮਿਸਾਲ ਦੈਵੀ ਬਾਣੀ

**ਓਮੰ ਸੋਹੰ ਗੋਬਿੰਦ ਅਕੇ੍ ਨਿਰਾਕਾਰ ਅਨਾਮੁ ਨਿਰਬੰਧੁ॥**

**ਸਰਬ ਨਿਵਾਸੀ ਸਭ ਮਹਿ ਰਵਿਆ ਜਲ ਥਲ ਮਹੀਅਲਿ ਖੰਡ ਬ੍ਰਹਮੰਡ॥**

**ਸਰਬ ਏਕੋ ਪੂਰਨ ਸੁਆਮੀ ਅਚਲ ਅਗਾਧ ਸਭ ਵਹੀ ਪ੍ਰਚੰਡ॥**

**ਜੋ ਦੀਸੈ ਅਰ ਜੋ ਕਛੁ ਸੁਣੀਐ ਏਕ ਬ੍ਰਹਮ ਅਦ੍ਵੈਤ ਅਖੰਡ॥ 1॥ ਚੌਪਈ॥**

**ਨਮੋ ਪਰਮੇਸਰ ਰਾਮ ਹਮਾਰੇ॥ ਤੁਮ ਹਮ ਹੋਇ ਕੇ ਖੇਲ ਪਸਾਰੇ॥**

**ਹਮ ਤੁਮ ਏਕ ਅਕਾਲ ਸਰੂਪ॥ ਅਲਖ ਬ੍ਰਹਮੰਡ ਗੋਬਿੰਦ ਕਾ ਰੂਪ॥ 2॥**

**ਨਾਨਾ ਭਾਂਤਿ ਹੋਇ ਪਸਰਿਉ ਸੁਆਮੀ॥ ਘਟ ਘਟ ਕਾ ਹੈ ਅੰਤਰਿਜਾਮੀ॥**

**ਨਾਮ ਜਾਪ ਸਭ ਰੂਪ ਤੁਮਾਰੇ॥ ਤੁਧ ਬਿਨ ਦੂਜਾ ਨਹੀਂ ਪਿਆਰੇ ॥ 3॥**

**ਜੋ ਦੀਸੈ ਸੋ ਕ੍ਰਿਸਨ ਮੁਰਾਰੀ ॥ ਜਿਨ ਏਹ ਸਗਲੀ ਖੇਲ ਪਸਾਰੀ॥**

**ਬਾਲਿਕ ਨਿਆਈ ਖੇਲ ਸਭ ਖੇਲੇ ॥ ਖੇਲ ਰਹੇ ਤਬ ਆਪ ਸੰਗ ਮੇਲੇ ॥ 4॥**

(ਹੇ ਅਕਾਲ ਪੁਰਖ, ਤੁਸੀਂ ਅਨਹਦ ਨਾਦ ਓਮ, ਬ੍ਰਹਿਮੰਡ ਦੇ ਮਾਲਕ ਹੋ, ਗੋਬਿੰਦ ਹੋ (ਗੋ-ਧਰਤੀ, ਬਿੰਦ-ਰਖਿਅਕ), ਤੁਹਾਡਾ ਨਾ ਆਕਾਰ ਹੈ, ਨਾ ਨਾਮ, ਨਾ ਬੰਧਨ। ਜਲ-ਥਲ, ਧਰਤ, ਆਕਾਸ, ਖੰਡਾਂ ਬ੍ਰਹਿਮੰਡਾਂ ਵਿਚ ਹਰ ਥਾਂ ਤੁਸੀਂ ਵਿਆਪਕ ਹੋ। ਤੁਸੀਂ ਅਚਲ, ਅਗਾਧ, ਪ੍ਰਚੰਡ, ਸਾਰੇ ਕਿਤੇ ਇਕ, ਪੂਰਨ ਮਾਲਕ ਹੋ। ਜੋ ਦਿਸਦਾ ਹੈ, ਸੁਣਾਈ ਦਿੰਦਾ ਹੈ, ਇਕੋ ਅਦ੍ਵੈਤ ਅਖੰਡ ਬ੍ਰਹਮ ਹੈ। ਅਕਾਲ ਪੁਰਖ ਨੂੰ ਨਮਸਕਾਰ ਜਿਸ ਨੇ ਸਾਡੇ ਰਾਹੀਂ ਅਪਣੇ ਖੇਲ ਖੇਡੇ। ਅਸੀਂ ਤੁਸੀਂ ਇਕੋ ਅਕਾਲ ਦੇ ਸਰੂਪ ਹਾਂ। ਨਿਰਾਕਾਰ ਗੋਬਿੰਦ ਬ੍ਰਹਿਮੰਡ ਵਿਚ ਸਾਕਾਰ ਹੋ ਗਿਆ। ਮਾਲਕ ਨੇ ਅਨੇਕ ਰੂਪਾਂ ਵਿਚ ਅਪਣਾ ਜਲਵਾ ਪ੍ਰਗਟ ਕੀਤਾ ਹੈ ਤੇ ਘਟ ਘਟ ਦੇ ਜਾਣੂ ਹਨ। ਜਪਣ ਵਾਲੇ ਅਨੇਕ ਨਾਵਾਂ ਨਾਲ ਉਨ੍ਹਾਂ ਦਾ ਜਾਪ ਕਰਦੇ ਹਨ। ਕ੍ਰਿਸ਼ਨ ਜੀ ਦਾ ਰੂਪ ਲੈ ਕੇ ਤੁਸੀਂ ਪ੍ਰਗਟ ਹੋਏ। ਬਾਲਕ ਵਾਂਗ ਖੇਡਾਂ ਖੇਡੀਆਂ, ਇਹ ਸਾਰੀ ਲੀਲਾ ਆਪ ਵਾਹਿਗੁਰੂ ਜੀ ਦੀ ਹੈ।

## ਖਾਲਸੇ ਨੂੰ ਇਲਾਹੀ ਹੁਕਮ

**ਦੋਹਰਾ॥ ਗੀਤਾ ਸਰੂਪ ਕੀ ਭਾਖਿਆ ਅਨੰਦਗੜ ਮੈਂ ਕੀਨ॥**

**ਖਾਲਕੇ ਕੇ ਉਪਦੇਸ ਕੋ ਕਹੀ ਕ੍ਰਿਸ਼ਨ ਪਰਬੀਨ ॥ 148॥**

**ਦੋਹਰਾ॥ ਬੇਦ ਪੁਰਾਨ ਕਿਤਾਬ ਸਭ ਭਾਖਾ ਦੇਖੀ ਮੋਹਿ॥**

**ਸਭ ਮਹਿ ਏਹ ਕਛੁ ਦੇਖਿਆ ਏਕੋ ਗੋਬਿੰਦ ਸੋਇ॥ 149॥**

**ਚੌਪਈ॥ ਸਹੰਸਕ੍ਰਿਤ ਭਾਖਾ ਅਰ ਅਰਬੀ॥**

**ਏਕ ਗੋਬਿੰਦ ਕੀ ਬੋਲੀ ਸਰਬੀ॥**

**ਸਤ ਅਸਤ ਜੋ ਦਿਸਟਿ ਆਵੈ॥**

**ਸੋ ਸਭੀ ਏਕ ਗੋਬਿੰਦ ਕਹਾਵੈ॥ 150॥**

(ਕ੍ਰਿਸ਼ਨ ਜੀ ਨੇ ਗੀਤਾ ਉਚਾਰੀ, ਅਸੀਂ ਇਸ ਨੂੰ ਆਪਣੀ ਟਿੱਪਣੀ ਸਮੇਤ ਬ੍ਰਜ ਭਾਸ਼ਾ ਵਿਚ ਰਚ ਦਿੱਤਾ। ਅਕਾਲ ਪੁਰਖ ਦੇ ਹੁਕਮ ਨਾਲ ਅਸੀਂ ਅਨੰਦਗੜ੍ਹ ਦੇ ਕਿਲੇ ਵਿਚ ਖਾਲਸੇ ਨੂੰ ਉਪਦੇਸਣ ਹਿਤ ਇਸ ਦੀ ਨਵ-ਉਸਾਰੀ ਕੀਤੀ। ਬੇਸ਼ਕ ਅਸੀਂ ਵੇਦਾਂ, ਪੁਰਾਣਾਂ ਸੰਸਕ੍ਰਿਤ ਵਿਚ ਰਚੇ ਧਰਮ ਗ੍ਰੰਥਾਂ ਦਾ ਪਾਠ ਕੀਤਾ, ਅਰਬੀ ਅਤੇ ਸਥਾਨਕ

ਭਾਸ਼ਾਵਾਂ ਦਾ ਪਾਠ ਕੀਤਾ, ਸਾਰਿਆਂ ਵਿਚ ਇਕੋ ਪਰਮੇਸਰ ਦਿਸਿਆ, ਦੁਨੀਆਂ ਦਾ ਮਾਲਕ ਦਿਸਿਆ। ਸਾਰੀਆਂ ਬੋਲੀਆਂ ਵਿਚ, ਸਤ ਅਤੇ ਅਸਤ ਵਿਚ, ਉਹੀ ਇਕ ਰਮਿਆ ਹੋਇਆ ਹੈ।

## ਸਿੰਘ ਦਾ ਮਤਲਬ ਪਾਰਬ੍ਰਹਮ

**ਯਾਰਵਾਂ ਧਿਆਇ ਬਿਸਵ ਕੋ ਰੂਪ ॥ ਅਰਜਨ ਦੇਖਿਆ ਪ੍ਰਭੁ ਸਰੂਪ ॥**

**ਮੈ ਗੋਬਿੰਦ ਖਾਲਸੇ ਪ੍ਰਤਿ ਆਖੋਂ॥ ਜਥਾਰਥ ਸਭੀ ਮੈ ਤਿਨ ਕੋ ਭਾਖੋਂ॥ 126॥**

**ਸਭ ਕਾ ਸਿੰਘ ਨਾਮ ਮੈਂ ਧਰਾ ॥ ਜੀਵ ਤੇ ਨਾਮ ਪਰਮਾਤਮ ਕਰਾ॥**

**ਸਿੰਘ ਅਰਥ ਬੇਦੋਂ ਕੇ ਮਾਹੀਂ॥ ਪਰਮ ਬ੍ਰਹਮ ਪਰਮਾਤਮ ਆਹੀ॥ 127॥**

**ਇੰਦ ਉਪਨਿਖਦ ਹੈ ਕੋਇ॥ ਅਰਥ ਸਿੰਘ ਕਾ ਤਿਸ ਮੈ ਹੋਇ॥**

**ਸਿੰਘ ਅਰਥ ਪਰਮਾਤਮ ਜਾਨੋ॥ ਸਭ ਕੋ ਏਕ ਬ੍ਰਹਮ ਕਰਿ ਮਾਨੋ॥ 128 ॥**

**ਬਚਨੋ ਤੇ ਅਕਾਲ ਕੋ ਪਾਵੈ॥ ਅਕਾਲ ਪਾਇ ਅਕਾਲ ਕਹਾਵੈ॥ 129 ॥**

**ਮੇਰੀ ਕਿਰਪਾ ਏਹੁ ਹੈ ਭਾਈ ॥ ਅਨਭਵ ਬਾਤ ਸਭ ਤੁਝੈ ਸੁਨਾਈ॥**

**ਆਗੈ ਧਾਰਨ ਤੁਮਰੈ ਹਾਥ॥ ਹਰਿ ਦੇਖੋ ਨਿਤ ਅਪਨੈ ਸਾਥ॥ 130॥**

**ਤੁਮਕੋ ਅਉਰ ਨਾ ਤਾਰੈ ਕੋਇ॥ ਜੈਸੀ ਮਤਿ ਤੈਸੀ ਗਤ ਹੋਇ॥**

**ਜੋ ਚਾਹਉ ਸੋਇ ਕਛ ਕਰੋ॥ ਤੁਮ ਅਕਾਲ ਮਨਮੋ ਇਹੁ ਧਰੋ ॥ 131॥**

**ਤੁਮਰੇ ਬਾਝ ਅਵਰ ਨਹੀਂ ਕੋਇ॥ ਜੋ ਦੇਖੋ ਸੋ ਗੋਬਿੰਦ ਸੋਇ॥**

**ਗੋਬਿੰਦ ਬਿਨਾ ਅਵਰੁ ਨਹੀਂ ਭਾਈ॥ ਸੰਸਾਰ ਬ੍ਰਹਮ ਏਕ ਦ੍ਰਿਸਟਾਈ॥ 132॥**

(ਖਾਲਸਾ ਜੀ ਗਿਆਰ੍ਹਵਾਂ ਅਧਿਆਇ ਵਿਸ਼ਵ ਦਾ ਵਿਰਾਟ ਰੂਪ ਹੈ ਜੋ ਅਰਜਣ ਨੇ ਭਗਵਾਨ ਵਿਚ ਦੇਖਿਆ ਸੀ। ਉਹੀ ਸਰੂਪ ਅਸੀਂ ਖਾਲਸੇ ਨੂੰ ਦੱਸ ਰਹੇ ਹਾਂ ਜੋ ਸਾਧਾਰਨ ਬੋਲੀ ਵਿਚ ਯਥਾਰਥ ਰੂਪ ਦਿਖਾ ਦਿੰਦਾ ਹੈ। ਸਾਰਿਆਂ ਨੂੰ ਸਿੰਘ ਨਾਮ ਦੇ ਕੇ ਅਸੀਂ ਉਨ੍ਹਾਂ ਨੂੰ ਜੀਵ ਤੋਂ ਪਰਮੇਸਰ ਕਰ ਦਿੱਤਾ। ਬੇਦਾਂ ਵਿਚ ਸਿੰਘ ਦਾ ਅਰਥ ਪਰਮੇਸਰ ਅਤੇ ਪਾਰਬ੍ਰਹਮ ਹੀ ਕੀਤਾ ਗਿਆ ਹੈ। ਇੰਦ ਨਾਮ ਦੇ ਉਪਨਿਸ਼ਦ ਵਿਚ ਸਿੰਘ ਦਾ ਅਰਥ ਦਿੱਤਾ ਗਿਆ ਹੈ। ਸਿੰਘ ਦਾ ਅਰਥ ਪਰਮਾਤਮਾ ਜਾਣ ਕੇ ਸਭ ਨੂੰ ਬ੍ਰਹਮ ਮੰਨੋ। ਬੋਲਾਂ ਰਾਹੀਂ ਜੋ ਅਕਾਲ ਕਹੇ ਸੋ ਅਕਾਲ ਪ੍ਰਾਪਤ ਕਰਕੇ ਅਕਾਲ ਹੋ ਜਾਂਦਾ ਹੈ। ਤੁਸਾਂ ਉਪਰ ਅਸਾਂ ਦੀ ਬਖਸ਼ਿਸ਼ ਹੋਈ ਹੈ ਕਿ ਜੋ ਅਨੁਭਵ ਅਸਾਂ ਨੂੰ ਪ੍ਰਾਪਤ ਹੋਇਆ ਸੋ ਤੁਹਾਡੇ ਅਗੇ ਪ੍ਰਗਟ ਕਰ ਦਿੱਤਾ। ਇਸ ਨੂੰ ਧਾਰਨ ਕਰਨਾ ਹੈ ਕਿ ਨਹੀਂ, ਤੁਸੀਂ ਜਾਣੋ। ਹਰਿ ਤੁਹਾਡੇ ਅੰਗ ਸੰਗ ਹੈ। ਉਸ ਤੋਂ ਇਲਾਵਾ ਤੁਹਾਡਾ ਉਧਾਰ ਹੋਰ ਕਿਸੇ ਨੇ ਨਹੀਂ ਕਰਨਾ। ਜਿੰਨੀ ਤੁਹਾਡੀ ਸਮਰਥਾ ਹੋਵੇਗੀ ਓਨਾ ਫਲ ਪ੍ਰਾਪਤ ਕਰ ਸਕੋਗੇ। ਮਨ ਵਿਚ ਅਕਾਲ ਦਾ ਸਿਮਰਨ ਕਰਦਿਆਂ ਮਨਇਛਿਤ ਪ੍ਰਾਪਤੀਆਂ ਹੋਣਗੀਆਂ। ਇਹ ਕਹੋ ਕਿ ਪਰਮੇਸਰ ਬਗੈਰ ਹੋਰ ਕੁਝ ਨਹੀਂ। ਹਰ ਦ੍ਰਿਸ਼ਟਮਾਨ ਵਸਤੂ ਗੋਬਿੰਦ ਹੈ। ਗੋਬਿੰਦ ਬਿਨ ਦੂਜਾ ਕੋਈ ਨਹੀਂ ਹੈ। ਸੰਸਾਰ ਅਤੇ ਬ੍ਰਹਮ ਦੋ ਨਹੀਂ ਇਕ ਹਨ।)

## ਖਾਲਸੇ ਦਾ ਸੁਭਾਅ

**ਚੌਪਈ ॥ ਬਿਭਾਗ ਜੋਗ ਜੋ ਖਸਟ ਦਸਮੋ ਧਿਆਹਿ ॥ ਤਿਸ ਕੀ ਭਾਖਿਆ ਕਹੀ ਸੁਨਾਇ॥**

**ਦੋਊ ਸੁਭਾਵ ਪ੍ਰਤਖ ਜਿਸ ਮਾਹੀ॥ ਦੇਵ ਸੁਭਾਵ ਖਾਲਸੇ ਮੈਂ ਆਹੀ॥ 41 ॥**

**ਰਹਤ ਖਾਲਸੇ ਕੀ ਦੇਵ ਸੁਭਾਵ॥ ਖਾਲਸਾ ਸੋਈ ਜੋ ਮਨ ਮੈਂ ਲਾਵ॥**

**ਏਕ ਅਕਾਲ ਜਾਨੈ ਵਹੁ ਨੀਤ॥ ਅਸੁਰ ਭਾਵ ਰਾਖੈ ਨਹੀਂ ਚੀਤ ॥ 42 ॥**

**ਦੇਵ ਸੁਭਾਵ ਮੈਂ ਨਿਤ ਵਹੁ ਰਹੈ। ਏਕ ਅਦ੍ਵੈਤ ਬ੍ਰਹਮ ਸਭ ਲਹੈ॥**

**ਜਗਤ ਲੋਕ ਕਉ ਮੂਲ ਨ ਦੇਖੈ॥ ਖਾਲਸਾ ਏਕੋ ਗੋਬਿੰਦ ਪੇਖੈ॥ 43॥**

**ਜੇਤੇ ਨਾਮ ਜਗਤ ਕੇ ਮਾਹੀ ॥ ਸੋ ਸਭ ਬਾਸਦੇਵ ਕੋ ਆਹੀ ॥**

**ਦਿਸਟਿ ਅਦਿਸਟਿ ਬਾਰਤਾ ਮਾਨੈ॥ ਸੋ ਸਭ ਏਕ ਗੋਬਿੰਦ ਪਹਿਚਾਨੈ॥ 44॥**

**ਸਤ ਅਸਤ ਜਹਾ ਲਉ ਦੀਸੈ॥ ਸਭੀ ਏਕ ਗੋਬਿੰਦ ਸੋਈ ਸੈ॥**

**ਸੰਸਾਰ ਮਾਹਿ ਜੋ ਬੋਲੈ ਵਰਤੈ॥ ਸਭ ਮੈਂ ਏਕ ਗੋਬਿੰਦ ਜੀ ਕਰਤੈ॥ 45 ॥**

**ਧਰਤ ਆਕਾਸਾ ਦਿਸਾ ਜੋ ਭਾਈ ॥ ਸੋ ਸਭ ਹੈ ਏਕ ਗੋਬਿੰਦ ਰਾਈ ॥**

**ਪਸੂ ਪੰਖੀ ਅਰ ਤ੍ਰਿਣ ਬਨ ਲੋਕ ॥ ਏਕ ਗੋਬਿੰਦ ਸਭੀਂ ਕਛੁ ਹੋਗ ॥**

**ਦੇਖਨ ਸੁਨਨ ਅਰ ਸਭ ਜੋ ਅਹੈ॥ ਸੋ ਸਭ ਏਕ ਗੋਬਿੰਦ ਹੀ ਲਹੈ ॥**

(ਗੋਬਿੰਦ ਗੀਤਾ ਦੇ ਸੋਲ੍ਹਵੇਂ ਅਧਿਆਇ ਦੀ ਵਾਰਤਾ ਸੌਖੀ ਬੋਲੀ ਵਿਚ ਕਰਕੇ ਸੁਣਾ ਦਿੱਤੀ ਹੈ। ਮਨੁੱਖਾਂ ਵਿਚ ਦੋ ਸੁਭਾਅ ਹੋਇਆ ਕਰਦੇ ਹਨ, ਇਕ ਦੇਵ ਦਾ ਦੂਜੇ ਦੈਂਤ ਦਾ। ਦੋਵੇਂ ਸੁਭਾਵਾਂ ਵਿਚੋਂ ਪ੍ਰਤੱਖ ਦਿਸ ਜਾਂਦਾ ਹੈ ਕਿ ਖਾਲਸਾ ਦੇਵ ਸੁਭਾਅ ਦਾ ਧਾਰਨੀ ਹੈ। ਉਸ ਦੀ ਕਹਿਣੀ ਰਹਿਣੀ ਦੇਵਤੇ ਦੀ ਹੈ। ਹਰ ਵੇਲੇ ਉਹ ਇਕ ਅਕਾਲ ਪੁਰਖ ਨੂੰ ਧਿਆਉਂਦਾ ਹੈ, ਮਨ ਵਿਚ ਬੁਰੇ ਭਾਵ ਫਟਕਣ ਨਹੀਂ ਦਿੰਦਾ। ਇਕ ਅਦ੍ਵੈਤ ਬ੍ਰਹਮ ਵਿਚ ਲੀਨ ਉਹ ਦੇਵ ਸੁਭਾਅ ਧਾਰਦਾ ਹੈ। ਦ੍ਰਿਸ਼ਟਮਾਨ ਜਗਤ ਵੱਲ ਉਹ ਨਿਗਾਹ ਨਹੀਂ ਕਰਦਾ, ਕੇਵਲ ਗੋਬਿੰਦ ਨੂੰ ਦੇਖਦਾ ਹੈ। ਜਗਤ ਵਿਚ ਜਿੰਨੇ ਨਾਮ ਹਨ ਸੋ ਸਭ ਵਾਸੁਦੇਵ (ਜਗਤ ਦੇ ਮਾਲਕ) ਦੇ ਹਨ। ਪਰਤੱਖ ਅਤੇ ਗੁਪਤ ਸਭ ਕੁਝ ਪਰਮੇਸਰ ਹੈ, ਸਤ ਅਤੇ ਅਸਤ ਵੀ ਗੋਬਿੰਦ ਹੈ। ਜਿਸ ਕਿਸੇ ਨਾਲ ਸੰਸਾਰ ਵਿਚ ਰਹਿੰਦਿਆਂ ਵਾਹ ਪੈਂਦਾ ਹੈ, ਸੋ ਸਭ ਗੋਬਿੰਦ ਹੈ। ਧਰਤੀ ਆਕਾਸ਼ ਦੀਆਂ ਸਾਰੀਆਂ ਦਿਸ਼ਾਵਾਂ ਵਿਚ ਉਹੀ ਇਕ ਵਰਤ ਰਿਹਾ ਹੈ। ਪਸ਼ੂ, ਪੰਛੀ, ਵਣ, ਤ੍ਰਿਣ ਸਭ ਕੁਝ ਗੋਬਿੰਦ ਨੇ ਪੈਦਾ ਕੀਤੇ। ਦਿਸਣ ਸੁਣਨ ਵਾਲਾ ਸਾਰਾ ਪ੍ਰਪੰਚ ਗੋਬਿੰਦ ਹੈ।)

## ਵਰਣ ਆਸ਼ਰਮ ਪ੍ਰਥਾ ਖਤਮ

**ਖਾਲਸੇ ਮਾਹਿ ਕੀਓ ਉਪਦੇਸ ॥ ਜੋ ਅਰਜਨ ਕੋ ਕਹਿਓ ਨਰੇਸ ॥**

**ਏਕ ਅਕਾਲ ਸਭੀ ਕਛੁ ਜਾਨੋ॥ ਸੰਸਾਰ ਆਪ ਗੋਬਿੰਦ ਏਕ ਮਾਨੋ॥ 62 ॥**

**ਬਰਨ ਆਸਰਮ ਤੁਮ ਸਕਲ ਤਿਆਗੋ॥ ਬ੍ਰਹਮ ਗਿਆਨ ਮੈ ਨਿਸ ਦਿਨ ਲਾਗੋ॥**

**ਜਾਨੋ ਸਭ ਕਛੁ ਏਕ ਅਕਾਲ ॥ ਜੋ ਦੇਖੈ ਏਕ ਗੋਬਿੰਦ ਲਾਲ ॥ 63॥**

(ਅਸੀਂ ਖਾਲਸੇ ਨੂੰ ਉਹ ਉਪਦੇਸ ਦਿੱਤਾ ਹੈ ਜੋ ਭਗਵਾਨ ਨੇ ਅਰਜਣ ਨੂੰ ਦਿੱਤਾ ਸੀ। ਅਕਾਲ ਬਿਨਾ ਹੋਰ ਕੁਝ ਨਹੀਂ। ਸੰਸਾਰ ਅਤੇ ਪਰਮੇਸਰ ਇਕ ਹਨ। ਵਰਣ ਆਸ਼ਰਮ ਪਰੰਪਰਾਵਾਂ ਦਾ ਤਿਆਗ ਕਰੋ, ਦਿਨ ਰਾਤ ਬ੍ਰਹਮ ਗਿਆਨ ਵਿਚ ਸੁਰਤ ਟਿਕਾਉ। ਸਾਰਿਆਂ ਵਿਚ ਇਕ ਅਕਾਲ ਪੁਰਖ ਪ੍ਰਤੀਤ ਕਰੋ। )

## ਸੰਤ ਸਿਪਾਹੀ ਦਾ ਸਰੂਪ

**ਖਤ੍ਰੀ ਸੁਭਾਵ ਬਰਨੰਨ॥ ਸਵੈਯਾ ॥**

**ਸੂਰਮਾ ਜੁਧ ਤੇ ਭਾਗੇ ਨਹੀਂ, ਤੇਜ ਰੂਪ ਵਹੁ ਚਤੁਰ ਸੁਜਾਨ ॥**

**ਧੀਰਜਵੰਤ ਦਾਨ ਮੈਂ ਦਾਤਾ ਈਸਰ ਬਿਖੈ ਨਿਤ ਅਰਪੈ ਪ੍ਰਾਨ ॥**

**ਪਰਉਪਕਾਰੀ ਸੁਖ ਸਭ ਦੇਵੇ ਖਤ੍ਰੀ ਬਰਨ ਕੋ ਐਸਾ ਜਾਨ॥**

**ਆਤਮ ਧਰਮ ਮੈਂ ਨਿਤ ਦ੍ਰਿੜ ਰਹਤਾ ਐਸਾ ਪੁਰਖ ਜਾਨੋ ਪਰਬਾਨ॥ 64॥**

(ਅਸੀਂ ਹੁਣ ਸੰਤ ਸਿਪਾਹੀ ਦਾ ਸਰੂਪ ਵਰਣਨ ਕਰਨ ਲੱਗੇ ਹਾਂ। ਯੋਧਾ ਨਿਰਮਲ ਬੁੱਧ, ਸਿਆਣਾ ਵਿਅਕਤੀ ਹੁੰਦਾ ਹੈ ਜੋ ਯੁੱਧ ਵਿਚੋਂ ਭਜਦਾ ਨਹੀਂ। ਉਹ ਧੀਰਜਵਾਨ ਹੈ, ਦਾਨ ਕਰਨ ਵਕਤ ਦਾਤਾ ਹੈ ਤੇ ਜੋ ਕੁਝ ਦਾਨ ਦਿੰਦਾ ਹੈ ਸੋ ਈਸ਼ਵਰ ਨੂੰ ਦਿੱਤਾ ਜਾਣਦਾ ਹੈ। ਲੋੜ ਪੈਣ ਤੇ ਪ੍ਰਾਣ ਵੀ ਅਰਪਣ ਕਰ ਦਿੰਦਾ ਹੈ। ਸੂਰਮਾ ਉਸ ਨੂੰ ਮੰਨਾਗੇ ਜਿਹੜਾ ਪਰਉਪਕਾਰ ਸਦਕਾ ਸਰਬਤ ਨੂੰ ਸੁਖ ਦੇਵੇ। ਆਤਮ ਧਰਮ ਵਿਚ ਉਹ ਹਮੇਸ਼ਾ ਪੱਕਾ ਹੈ, ਅਜਿਹਾ ਪੁਰਖ ਸ਼ਿਰੋਮਣੀ ਹੈ।)

## ਬੰਦਗੀ ਦੇ ਤਿੰਨ ਅੰਗ

**ਦੋਹਰਾ ॥ ਕੀਰਤਨ ਪੂਜਾ ਅਰ ਕਥਾ ਇਨ ਮੈਂ ਜਿਸ ਅਭਿਆਸ॥**

**ਤਿਸਕੇ ਅਘ ਸਭ ਨਾਸ ਹੋਹਿ ਪਰੈ ਨ ਜਮ ਦੀ ਫਾਸ॥**

**ਦੋਹਰਾ ॥ ਸਗਲ ਦੁਖ ਤਿਨਕੇ ਮਿਟੇ ਸੰਸਾਰ ਰਹਿਓ ਨ ਕੋਇ ॥**

**ਮੁਝ ਅਬਿਨਾਸੀ ਕੇ ਬਿਖੈ ਪਰਾਪਤ ਹੂਆ ਸੋਇ॥ 56॥**

(ਜਿਸ ਨੂੰ ਕੀਰਤਨ, ਪੂਜਾ ਅਤੇ ਕਥਾ ਕਰਨ ਦਾ ਅਭਿਆਸ ਹੋ ਜਾਵੇ ਉਸ ਦੇ ਸਭ ਗੁਨਾਹ ਖਤਮ ਹੋ ਜਾਂਦੇ ਹਨ, ਜਮਰਾਜ ਉਸ ਦੇ ਗਲ ਵਿਚ ਫੰਦਾ ਨਹੀਂ ਪਾਉਂਦਾ। ਜੋ ਕੁਝ ਮੈਨੂੰ, ਅਬਿਨਾਸੀ ਪ੍ਰਾਪਤ ਹੋਇਆ ਉਹੋ ਕੁਝ ਉਸ ਨੂੰ ਮਿਲ ਜਾਂਦਾ ਹੈ ਤੇ ਸੰਸਾਰ ਵਿਚਲੇ ਸਭ ਦੁਖ ਖਤਮ ਹੋ ਜਾਂਦੇ ਹਨ।)

## ਪਰਪੱਕ ਅਦ੍ਵੈਤ

**ਸੋ ਨਰ ਆਪ ਬਿਸਨ ਹੀ ਹੋਇ॥ ਬਿਸਨ ਬਿਨਾ ਦੂਜਾ ਨਹੀਂ ਕੋਇ॥**

**ਹੇ ਖਾਲਸਾ, ਹਮ ਤੁਮ ਸਭ ਬਿਸਨ॥ ਜੋ ਦੇਖੋ ਸੋ ਏਕੋ ਕ੍ਰਿਸਨ॥**

**ਸਭੀ ਅਕਾਲ ਏਕ ਤੁਮ ਜਾਨੋ॥ ਅਕਾਲ ਰੂਪ ਸੰਸਾਰ ਸਭ ਮਾਨੋ॥**

(ਬ੍ਰਹਿਮੰਡ ਦੇ ਮਾਲਕ ਵਿਸ਼ਨੂ ਨੂੰ ਸਿਮਰਨ ਵਾਲਾ ਮਨੁਖ ਖੁਦ ਵਿਸ਼ਨੂ ਹੋ ਜਾਂਦਾ ਹੈ ਕਿਉਂਕਿ ਉਸ ਬਗੈਰ ਹੋਰ

ਕੋਈ ਹੈ ਹੀ ਨਹੀਂ। ਹੇ ਖਾਲਸਾ ਜੀਉ, ਤੁਸੀਂ ਅਸੀਂ ਸਭ ਵਿਸ਼ਣੂ ਹਾਂ, ਦਿਖਾਈ ਦੇਣ ਵਾਲੀ ਹਰ ਵਸਤੂ ਉਹੀ ਹੈ। ਸਭ ਇਕ ਅਕਾਲ ਹੈ, ਸੰਸਾਰ ਅਕਾਲ ਦਾ ਸਰੂਪ ਹੈ, ਕਿਤੇ ਦ੍ਵੈਤ ਨਹੀਂ।)

## ਗੁਰੂ ਨਾਨਕ ਸਾਹਿਬ ਪਾਸੋਂ ਗਿਆਨ

**ਟੀਕਾਕਾਰ ਵਾਚ॥ ਚੌਪਈ॥**

**ਤਿਸਕੋ ਕਰਮ ਜੋਗ ਪਰਵਾਨ॥ ਜੈਸੇ ਭਾਖੇ ਸ੍ਰੀ ਭਗਵਾਨ॥**

**ਕਰਮ ਕਰਤ ਅੰਤਰਿ ਸੁਧ ਹੋਵੈ। ਤਬ ਵਹੁ ਭਗਤਿ ਮਾਹਿ ਚਿਤ ਪੋਵੈ॥ 62 ॥**

**ਭਗਤਿ ਕਰੈ ਤਬ ਪ੍ਰੇਮ ਹਰਿ ਪਾਵੈ॥ ਪ੍ਰੇਮ ਕੀਏ ਗਿਆਨ ਗੁਨ ਗਾਵੈ॥**

**ਗਿਆਨ ਤੇ ਜਾਨੇ ਅਪਨਾ ਰੂਪ॥ ਚਿਰੰਕਾਲ ਵਹੁ ਬ੍ਰਹਮ ਸਰੂਪ॥ 63 ॥**

**ਜੋ ਇਹ ਗਿਆਨ ਕੋਊ ਲੇ ਧਾਰੇ॥ ਏਕ ਬ੍ਰਹਮ ਅਦ੍ਵੈਤ ਬੀਚਾਰੇ ॥**

**ਅਦ੍ਵੈਤ ਮਾਹਿ ਦੂਸਰ ਨਹੀਂ ਕੋਇ॥ ਅਥ ਹੀ ਬ੍ਰਹਮ ਆਪਿ ਵਹੁ ਹੋਇ॥ 64 ॥**

**ਜੋ ਸੇਵੈ ਸੋਈ ਕਛੁ ਪਾਵੈ॥ ਸੋਈ ਹੋਇ ਜਿਸ ਸੋ ਚਿਤ ਲਾਵੈ॥**

**ਆਗੈ ਭੀ ਗੁਰ ਨਾਨਕ ਗਾਇਆ॥ ਵਹੀ ਪ੍ਰਾਪਤਿ ਮਨ ਜਿਸ ਸੋ ਲਾਇਆ॥ 65 ॥**

(ਇਹ ਵਾਕ ਟੀਕਾਕਾਰ ਸ਼੍ਰੀ ਗੁਰੂ ਕਲਗੀਧਰ ਸਚੇ ਪਾਤਸ਼ਾਹ ਜੀ ਦੇ ਹਨ। ਕੇਵਲ ਉਹ ਕਰਮ ਮਨਜੂਰ ਹੋਣਗੇ ਜਿਨ੍ਹਾਂ ਦੇ ਕਰਨ ਨਾਲ ਹਿਰਦਾ ਸ਼ੁੱਧ ਹੋਵੇ। ਤਦ ਉਹ ਇਲਾਹੀ ਬੰਦਗੀ ਵਿਚ ਧਿਆਨ ਧਰਦਾ ਹੈ। ਭਗਤੀ ਕਰਨ ਨਾਲ ਪ੍ਰੇਮ ਪ੍ਰਾਪਤ ਹੁੰਦਾ ਹੈ, ਪ੍ਰੇਮ ਵਿਚੋਂ ਗਿਆਨ ਉਪਜਦਾ ਹੈ। ਗਿਆਨੀ ਨੂੰ ਅਪਣਾ ਆਪ ਪਾਰਬ੍ਰਹਮ ਦਾ ਰੂਪ ਦਿਸਣ ਲੱਗ ਜਾਂਦਾ ਹੈ। ਜਿਹੜਾ ਇਸ ਗਿਆਨ ਦਾ ਧਾਰਨੀ ਹੋ ਜਾਵੇ ਉਸ ਨੂੰ ਬ੍ਰਹਮ ਦੀ ਅਦ੍ਵੈਤ ਦਾ ਬੋਧ ਹੋ ਜਾਂਦਾ ਹੈ। ਅਦ੍ਵੈਤ ਵਿਚ ਕੋਈ ਪਰਾਇਆ ਨਹੀਂ ਹੁੰਦਾ। ਜਿਸ ਦਾ ਸਿਮਰਨ ਕਰੀਏ, ਉਹੋ ਕੁਝ ਮਿਲ ਜਾਂਦਾ ਹੈ। ਪੂਰਬਲੇ ਸਮੇਂ ਵਿਚ ਗੁਰੂ ਨਾਨਕ ਸਾਹਿਬ ਨੇ ਇਹੀ ਗਾਇਆ ਸੀ ਕਿ ਜਿਸ ਵਿਚ ਧਿਆਨ ਧਰੋਗੇ, ਸੋਈ ਵਸਤੂ ਮਿਲ ਜਾਵੇਗੀ। )

## ਇਸ਼ਨਾਨ ਦਾ ਅਰਥ

**ਇਸਨਾਨ ਅਰਥ ਸੁਨ ਤੂ ਯਾਰ॥ ਸੁਨਨ ਪੜ੍ਹਨ ਧਾਰਨ ਬੀਚਾਰ॥**

**ਐਸਾ ਇਸਨਾਨ ਕਰੈ ਕੇ ਕੋਇ॥ ਅਰਜਨ ਵਹੀ ਕ੍ਰਿਤਾਰਥ ਹੋਇ॥ 64॥**

(ਭਗਵਾਨ ਨੇ ਕਿਹਾ ਹੇ ਅਰਜਣ ਹੁਣ ਇਸ਼ਨਾਨ ਦੇ ਅਰਥ ਸੁਣੋ। ਇਹ ਅਰਥ ਸੁਣਨ, ਪੜ੍ਹਨ ਅਤੇ ਵਿਚਾਰਨਯੋਗ ਹਨ। ਸਾਡੇ ਦੱਸੇ ਹੋਏ ਤਰੀਕੇ ਨਾਲ ਜੋ ਤਨ ਮਨ ਦੀ ਸਫਾਈ ਕਰੇਗਾ ਉਹ ਕ੍ਰਿਤਾਰਥ ਹੋਵੇਗਾ। ਸਹੀ ਇਸ਼ਨਾਨ ਇਲਾਹੀ ਬਾਣੀ ਦਾ ਰੋਜ਼ਾਨਾ ਪਾਠ ਕਰਨਾ ਹੈ।)

## ਪੂਰਨ ਬ੍ਰਹਮਗਿਆਨੀ ਦੀ ਪਰਿਭਾਸ਼ਾ

ਗੋਬਿੰਦ ਸਿੰਘ ਵਾਚ ॥ ਚੌਪਈ ॥

ਏਹੁ ਜਾਨੈ ਸੋ ਖਾਲਸਾ ਹੋਇ॥ ਬ੍ਰਹਮ ਮੈਂ ਸਭ ਕਛੁ ਸੋਇ॥

ਸਭ ਹੂੰ ਮਾਹਿ ਬ੍ਰਹਮ ਕੋ ਜਾਨੈ ॥ ਆਪ ਜਗਤ ਗੋਬਿੰਦ ਇਕ ਮਾਨੈ ॥ 111 ॥

ਕੋ ਵਿਰਲਾ ਐਸੀ ਗਤ ਪਾਵੈ ॥ ਗਿਆਨ ਧਾਰ ਗੋਬਿੰਦ ਕੋ ਪਾਵੈ ॥

ਗਿਆਨ ਬੈਰਾਗ ਭਗਤ ਜੀ ਸਹਤਾ ॥ ਬ੍ਰਹਮ ਗਿਆਨ ਪੂਰਨ ਇਉਂ ਕਹਤਾ ॥ 112 ॥

ਭਗਤ ਅਰਥ ਹੋ ਭਉ ਨਹੀਂ ਰਾਖੈ ॥ ਸਭੀ ਏਕ ਗੋਬਿੰਦ ਹਰਿ ਲਾਖੈ ॥

ਬੈਰਾਗ ਅਰਥ ਐਸਾ ਤੁਮ ਜਾਨੌਂ ॥ ਆਪਾ ਦੂਤੀ ਤਿਆਗ ਪਹਿਚਾਨੌਂ ॥ 113 ॥

ਗਿਆਨ ਅਰਥ ਤੂੰ ਐਸਾ ਜਾਨ ॥ ਸਭ ਕਿਛ ਏਕ ਆਪ ਕੋ ਮਾਨ ॥

ਜਿਸ ਮੋ ਇਹ ਤ੍ਰੈ ਲਛਣ ਹੋਇ ॥ ਪੂਰਨ ਹਰਿ ਬਿਗਿਆਨੀ ਹੋਇ ॥ 114 ॥

(ਦਸਮ ਪਾਤਸ਼ਾਹ ਸ੍ਰੀ ਹਜ਼ੂਰ ਨੇ ਇਉਂ ਬਚਨ ਕੀਤੇ। ਜਿਹੜੇ ਜਾਣ ਜਾਣਗੇ ਕਿ ਕੇਵਲ ਇਕ ਅਕਾਲ ਦੀ ਹੋਂਦ ਵਿਆਪਕ ਹੈ, ਖੰਡ ਬ੍ਰਹਿਮੰਡ ਉਸੇ ਵਿਚ ਰਮਿਆ ਹੋਇਆ ਹੈ, ਜਗਤ ਅਤੇ ਪਰਮੇਸਰ ਇਕ ਹਨ ਉਨ੍ਹਾਂ ਨੂੰ ਅਸੀਂ ਖਾਲਸਾ ਕਹਾਂਗੇ। ਅਜਿਹੀ ਅਵਸਥਾ ਕਿਸੇ ਕਿਸੇ ਦੀ ਹੋਇਆ ਕਰਦੀ ਹੈ ਜਿਸ ਨੂੰ ਗਿਆਨ ਹੋਣ ਉਪਰੰਤ ਗੋਬਿੰਦ ਦੀ ਪ੍ਰਾਪਤੀ ਹੋ ਜਾਵੇ। ਪੂਰਨ ਬ੍ਰਹਮ ਗਿਆਨੀ ਵਿਚ ਗਿਆਨ, ਵੈਰਾਗ ਅਤੇ ਭਗਤੀ ਤਿੰਨੇ ਹੁੰਦੇ ਹਨ। ਭਗਤੀ ਵਿਚ ਲੀਨ ਵਿਅਕਤੀ ਨਿਰਭਉ ਹੋ ਜਾਂਦਾ ਹੈ ਤੇ ਇਕ ਪ੍ਰਭੂ ਨੂੰ ਦੇਖਦਾ ਹੇ। ਜਿਹੜਾ ਅਪਣੇ ਪਰਾਏ ਦੇ ਖਿਆਲ ਤਿਆਗ ਦਿੰਦਾ ਹੈ ਉਹ ਬੈਰਾਗੀ ਹੈ। ਗਿਆਨ ਦੇ ਅਰਥ ਹਨ ਸਭ ਕੁਝ ਵਿਚ ਏਕਤਾ ਦਾ ਅਨੁਭਵ ਕਰਨਾ। ਜਿਸ ਵਿਚ ਵੈਰਾਗ, ਭਗਤੀ ਅਤੇ ਗਿਆਨ ਤਿੰਨੇ ਗੁਣ ਹੋਣ ਉਹ ਬ੍ਰਹਮਗਿਆਨੀ ਜਾਣੋ।)

## ਪ੍ਰੇਤ ਦੇ ਤਿੰਨ ਸਰੂਪ

**ਟੀਕਾਕਾਰ ਵਾਚ ॥ ਚੌਪਈ॥**

**ਟੀਕਾਕਾਰ ਅਬ ਐਸੇ ਕਹੈ॥ ਪ੍ਰੇਤ ਅਰਥ ਇਉ ਮਨਮੋ ਲਹੈ॥**

**ਜਿਨ ਜਗ ਦੇਹ ਮਾਨਸ ਕੀ ਪਾਈ॥ ਅਪਨੇ ਸਰੂਪ ਸੌ ਪ੍ਰੀਤ ਨ ਲਾਈ॥ 65॥**

**ਅਪਨੇ ਆਪ ਕੋ ਮੂਲ ਨ ਜਾਨੈ॥ ਆਪ ਕੋ ਵਰਨ ਆਸਰਮ ਵਹੁ ਮਾਨੈ॥**

**ਬ੍ਰਹਮ ਅਦ੍ਵੈਤ ਕੋ ਜਾਣੈ ਨਾਹਿ॥ ਸਦਾ ਪ੍ਰੇਤ ਦੇਹਿ ਸੋ ਆਹਿ॥ 64 ॥**

**ਪ੍ਰੇਤ ਸੋਇ ਮਾਨ ਕਹਾਵੈ ॥ ਦੇਹਿ ਮਾਹਿ ਪ੍ਰੇਤ ਫਲ ਪਾਵੈ॥**

**ਜਿਨ ਜਾਨਿਆ ਹੈ ਅਪਨਾ ਆਪ॥ ਤਿਨ ਤੇ ਰਹੈ ਦੂਖ ਸੰਤਾਪ ॥ 65 ॥**

**ਜਗ ਮੈਂ ਸੁਫਲਾ ਤਿਨ ਕਾ ਆਵਨ॥ ਦੇਹਿ ਮਾਹਿ ਜੋ ਹਰਿ ਨਾ ਪਾਵਨ॥**

**ਪਛਾਨ ਆਪ ਦੇਹਿ ਤੇ ਭਿੰਨ ਰਹੈ॥ ਏਕ ਅਦ੍ਵੈਤ ਸਦਾ ਵਹੁ ਕਹੈ॥ 66 ॥**

**ਤਿਨ ਕੋ ਬ੍ਰਹਮ ਰੂਪ ਤੁਮ ਜਾਨੋ॥ ਪ੍ਰਭ ਅਵਤਾਰ ਤਿਨ ਕੋ ਪਹਚਾਨੋ॥**

**ਖਾਲਸਾ ਤੁਮ ਭੀ ਐਸੇ ਕਰੋ॥ ਆਪ ਪਹਿਚਾਨ ਹਰਿ ਮੈਂ ਚਿਤ ਧਰੋ ॥ 67॥**

(ਸਾਹਿਬ-ਇ-ਇਕਲੀਲ ਹਜ਼ੂਰ ਕਲਗੀਧਰ ਸਚੇ ਪਾਤਸ਼ਾਹ ਜੀ ਟੀਕਾਕਾਰ ਵਜੋਂ ਇਹ ਬਚਨ ਕਰਦੇ ਹਨ।

ਖ਼ਾਲਸਾ ਜੀ ਅਸੀਂ ਹੁਣ ਪ੍ਰੇਤ ਆਤਮਾ ਦੇ ਅਰਥ ਕਰਕੇ ਦੱਸਾਂਗੇ। ਪਰਮਾਤਮਾ ਨੇ ਅਪਣੀ ਅੰਸ਼ ਜੀਵਾਤਮਾ ਮਨੁਖ ਦੀ ਦੇਹ ਵਿਚ ਤਾਂ ਟਿਕਾ ਦਿੱਤੀ ਪਰ ਮਨੁਖ ਜਦੋਂ ਅਪਣੇ ਮੂਲ ਸਰੋਤ ਨੂੰ ਨਾ ਪਛਾਣੇ, ਪ੍ਰੇਮ ਨਾ ਕਰੇ, ਅਪਣੇ ਆਪ ਨੂੰ ਵਰਣ ਆਸ਼ਰਮ ਵਿਚ ਵੰਡ ਕੇ ਦੇਖੇ, ਇਹ ਨਾ ਅਨੁਭਵ ਕਰੇ ਕਿ ਬ੍ਰਹਮ ਅਦ੍ਵੈਤ ਹੈ ਉਸ ਨੂੰ ਤੁਸੀਂ ਪ੍ਰੇਤ ਦੇਹੀ ਵਿਚ ਜਾਣੋ। ਜਿਨ੍ਹਾਂ ਨੇ ਅਪਣੇ ਨਿਰਮਲ ਆਪੇ ਨੂੰ ਪਛਾਣ ਲਿਆ ਉਨ੍ਹਾ ਪਾਸ ਦੁਖ ਸੰਤਾਪ ਫਟਕਦੇ ਨਹੀਂ। ਜਿਹੜੇ ਸ਼ਰੀਰ ਵਿਚ ਪਰਮੇਸਰ ਪਛਾਣ ਲੈਣ, ਉਨ੍ਹਾਂ ਦਾ ਜਗਤ ਵਿਚ ਆਉਣਾ ਸਫਲ ਹੈ। ਅਪਣੇ ਆਪ ਨੂੰ ਪਛਾਣ ਕੇ ਦੇਹ ਤੋਂ ਅਲਹਿਦਾ ਹੋ ਜਾਉ ਤੇ ਇਕ ਅਦ੍ਵੈਤ ਵਿਚ ਵਿਸ਼ਵਾਸੀ ਹੋਵੋ। ਹਰ ਜੀਵ ਨਿਰਜੀਵ ਬ੍ਰਹਮ ਰੂਪ ਹੈ, ਪ੍ਰਭੂ ਅਵਤਾਰ ਹੈ। ਹੇ ਖ਼ਾਲਸਾ ਜੀ ਤੁਸੀਂ ਇਸੇ ਤਰ੍ਹਾਂ ਕਰਨਾ ਹੈ। ਅਪਣੇ ਆਪ ਨੂੰ ਪਛਾਣ ਕੇ ਚਿਤ ਵਿਚ ਪ੍ਰਭੂ ਦਾ ਸਦੈਵ ਵਾਸਾ ਕਰੋ।

## ਸੋਧਕ ਕਮੇਟੀ ਦੀਆਂ ਭੁੱਲਾਂ

ਜਿਸ ਸੋਧਕ ਕਮੇਟੀ ਨੇ ਭਾਈ ਮੰਨਾ ਸਿੰਘ ਦੀ ਅਗਵਾਈ ਵਿਚ ਸ਼੍ਰੀ ਦਸਮ ਗ੍ਰੰਥ ਵਿਚ ਦਸਮ ਪਾਤਸ਼ਾਹ ਜੀ ਦੀ ਬਾਣੀ ਦਾ ਸੰਪਾਦਨ ਕੀਤਾ, ਉਸ ਦੇ ਮੈਂਬਰ ਵੱਡੇ ਵਿਦਵਾਨ ਨਹੀਂ ਸਨ। ਉਨ੍ਹਾਂ ਨੇ ਟਕਸਾਲੀ/ਸੰਪਰਦਾਇਕ ਵਿਦਿਆ ਹਾਸਲ ਨਹੀਂ ਕੀਤੀ ਸੀ। ਕਮੇਟੀ ਕੇਵਲ ਸ਼੍ਰੀ ਅਕਾਲ ਤਖ਼ਤ ਦੀ ਨਿਗਰਾਨੀ ਵਿਚ ਤਾਂ ਕ੍ਰਿਆਸ਼ੀਲ ਰਹੀ ਪਰ ਤਖ਼ਤ ਸ਼੍ਰੀ ਹਰਿਮੰਦਰ ਜੀ ਪਟਨਾ ਸਾਹਿਬ ਜਾਂ ਤਖ਼ਤ ਸਚਖੰਡ ਸ਼੍ਰੀ ਹਜ਼ੂਰ ਸਾਹਿਬ ਤੋਂ ਕੋਈ ਵਿਦਵਾਨ ਸ਼ਾਮਲ ਨਹੀਂ ਕੀਤਾ। ਕਮੇਟੀ ਵਿਚ ਕੋਈ ਮੈਂਬਰ ਕਿਸੇ ਨਿਹੰਗ ਜਥੇਬੰਦੀ ਦਾ ਨਹੀਂ। ਉਨ੍ਹਾਂ ਨੂੰ “ਅਥ ਗੋਬਿੰਦ ਸਿੰਘ ਕ੍ਰਿਤ ਭਗਵਤ ਗੀਤਾ ਭਾਖਾ” ਦਸਮ ਪਾਤਸ਼ਾਹ ਦੀ ਬਾਣੀ ਨਹੀਂ ਲੱਗੀ। ਮੈਂ ਇਹ ਦਾਅਵਾ ਕਰਦਾ ਹਾਂ ਕਿ ਇਹ ਬਾਣੀ ਹਜ਼ੂਰ ਕਲਗੀਧਰ ਸੱਚੇ ਪਾਤਸ਼ਾਹ ਜੀ ਦੀ ਕਲਮ-ਇ-ਕਮਾਲ ਦਾ ਪ੍ਰਕਾਸ਼ ਹੈ।

ਇਸ ਬਾਣੀ ਦਾ ਵਿਸ਼ਲੇਸ਼ਣ ਕਰਨ ਤੋਂ ਪਹਿਲਾਂ ਵਿਦਵਾਨਾਂ ਨੂੰ ਬਾਬਾ ਦੀਪ ਸਿੰਘ ਲਿਖਤ ਬੀੜ ਤਖ਼ਤ ਸ਼੍ਰੀ ਹਰਿਮੰਦਰ ਜੀ ਪਟਨਾ ਸਾਹਿਬ ਵਿਖੇ ਦਾ ਅਧਿਐਨ ਕਰਨਾ ਚਾਹੀਦਾ ਹੈ। ਬਾਬਾ ਦੀਪ ਸਿੰਘ ਤੋਂ ਵੱਡਾ ਵਿਦਵਾਨ ਹੋਰ ਕੌਣ ਹੋ ਸਕਦਾ ਹੈ ? ਮੇਰੀ ਪੁਰਜ਼ੋਰ ਮੰਗ ਹੈ ਕਿ ਵਿਦਵਾਨ ਅਤੇ ਟਕਸਾਲਾਂ ਇਸ ਬਾਣੀ ਨੂੰ ਸ਼੍ਰੀ ਦਸਮ ਗ੍ਰੰਥ ਵਿਚ ਸ਼ਾਮਲ ਕਰਕੇ ਇਸ ਦਾ ਪਠਨ ਪਾਠਨ ਕਰਨ।

# ਵੈਦਿਕ ਮੱਤ

## ਪੂਰਬਲੇ ਆਰੀਆ

ਪੂਰਬ ਪੱਛਮ ਦੇ ਇਤਿਹਾਸਕਾਰਾਂ ਨੇ ਆਰੀਆਂ ਦੇ ਮੂਲ ਸਥਾਨ ਲੱਭਣ ਲਈ ਬੜੀ ਮਿਹਨਤ ਕੀਤੀ ਹੈ ਤੇ ਇਹ ਕਦੋਂ ਕਦੋਂ ਕਿਧਰ ਕਿਧਰ ਕਿਨ੍ਹਾਂ ਕਿਨ੍ਹਾਂ ਰਾਹਾਂ ਥਾਣੀਂ ਗਏ, ਇਸ ਦਿਸ਼ਾ ਵਿਚ ਕਾਫੀ ਕੰਮ ਹੋਇਆ ਹੈ। ਲਿੱਪੀ ਦੀ ਈਜਾਦ ਤਾਂ ਹੋ ਗਈ ਪਰ ਆਰੀਆਂ ਦੇ ਆਉਣ ਤੋਂ ਪਹਿਲਾਂ ਜਿਹੜੀਆਂ ਲਿਪੀਆਂ ਦੀਆਂ ਨਿਸ਼ਾਨੀਆਂ ਖੁਦਾਈਆਂ ਵਿਚੋਂ ਮਿਲੀਆਂ ਹਨ ਉਨ੍ਹਾਂ ਨੂੰ ਅਜੇ ਪੜ੍ਹਿਆ ਨਹੀਂ ਜਾ ਸਕਿਆ। ਏਸ ਪੁਰਾਣੇ ਇਤਿਹਾਸ ਬਾਰੇ ਮੱਤਭੇਦ ਹੋਣੇ ਕੁਦਰਤੀ ਹਨ। ਫਿਰ ਵੀ ਕੁੱਝ ਲੱਭਤਾਂ ਅਜਿਹੀਆਂ ਹਨ ਜਿਨ੍ਹਾਂ ਬਾਰੇ ਆਮ ਸਹਿਮਤੀ ਹੈ। ਆਰੀਆ ਲੋਕਾਂ ਦੀ ਨਸਲ, ਉਨ੍ਹਾਂ ਦੇ ਆਚਾਰ ਵਿਹਾਰ ਤੇ ਉਨ੍ਹਾਂ ਦੇ ਧਾਰਮਿਕ ਸੰਸਕਾਰਾਂ ਬਾਰੇ ਇਤਿਹਾਸਕਾਰਾਂ ਦੇ ਨਾਲ ਨਾਲ ਸਮਾਜ ਵਿਗਿਆਨੀਆਂ, ਭਾਸ਼ਾ ਸ਼ਾਸਤਰੀਆਂ ਅਤੇ ਧਰਮ-ਸ਼ਾਸਤਰੀਆਂ ਨੇ ਬਹੁਤ ਗੰਭੀਰ ਕੰਮ ਕੀਤਾ ਹੈ ਪਰ ਅੰਤਿਮ ਨਿਰਣੇ ਤੇ ਪੁੱਜਣਾ ਕਦੀ ਸੰਭਵ ਨਹੀਂ ਹੁੰਦਾ । ਆਰੀਆ ਨਸਲ ਸੰਸਾਰ ਦੀਆਂ ਕੁੱਝ ਕੁ ਮੁੱਖ ਅਤੇ ਮੁਢਲੀਆਂ ਨਸਲਾਂ ਵਿਚੋਂ ਇਕ ਹੈ । ਬਹੁਤ ਸਾਰੇ ਮੁੱਦਿਆਂ ਨੂੰ ਸਪਸ਼ਟ ਕਰਨ ਬਾਰੇ ਅਜੇ ਹੋਰ ਖੋਜ ਦੀ ਜਰੂਰਤ ਪਵੇਗੀ ।

### ਭੂਗੋਲਕ ਪਿਛੋਕੜ

ਆਮ ਸਹਿਮਤੀ ਇਸ ਗੱਲ ਉੱਤੇ ਹੈ ਕਿ ਪੁਰਾਣੇ ਆਰੀਆ ਈਰਾਨ ਵਿਚੋਂ ਆਏ ਹੋਣਗੇ। ਇਹ ਪੁਰਾਤਨ ਕਬੀਲਾ ਦੋ ਧੜਿਆਂ ਵਿਚ ਦੋ ਵੱਖ-ਵੱਖ ਦਿਸ਼ਾਵਾਂ ਵੱਲ ਵਧਿਆ । ਇਕ ਹਿਸਾ ਪੱਛਮ ਵੱਲ ਚਲਾ ਗਿਆ ਤੇ ਯੋਰਪੀਅਨ ਸਭਿਅਤਾ ਦਾ ਸਿਰਜਣਹਾਰ ਬਣਿਆ। ਦੂਜਾ ਹਿੱਸਾ ਅਫਗਾਨਿਸਤਾਨ ਵਲੋਂ ਦੀ ਹਿੰਦੂਕੁਸ਼ ਰਾਹੀਂ ਫਾਰਸ ਗਿਆ ਤੇ ਉਥੋਂ ਕਾਬਲ ਰਾਹੀਂ ਸਿੰਧ ਦਰਿਆ ਦੀ ਘਾਟੀ (ਪੰਜਾਬ) ਵਿਚ ਆਬਾਦ ਹੋ ਗਿਆ । ਆਰੀਆਂ ਦੇ ਮੁੱਢਲੇ ਚਿੰਨ੍ਹ ਦਰਸਾਉਂਦੇ ਹਨ ਕਿ ਪਾਕਿਸਤਾਨ ਵਿਚ ਰਹਿ ਗਏ ਪੱਛਮੀ ਪੰਜਾਬ ਦੇ ਇਲਾਕਿਆਂ ਵਿਚ ਉਹ ਵਸਦੇ ਰਹੇ ਹਨ। ਪਰ ਆਰੀਆ ਲੋਕਾਂ ਦੇ ਇਹ ਧੜੇ ਕਦੋਂ ਵੱਖ ਹੋਏ ਤੇ ਕਿਨ੍ਹਾਂ ਕਾਰਨਾਂ ਕਰਕੇ ਇਕ ਹਿੱਸਾ ਪੂਰਬ ਵੱਲ ਤੇ ਦੂਜਾ ਪੱਛਮ ਵਲ ਚਲਾ ਗਿਆ, ਇਸ ਬਾਰੇ ਕੋਈ ਪਤਾ ਨਹੀਂ ਲਗਦਾ। ਕੀ ਕਾਲ ਪੈ ਗਿਆ ਸੀ, ਜਾ ਕੋਈ ਹੋਰ ਕਾਰਨ ਸੀ ? ਇਸ ਗਲ ਦਾ ਪਤਾ ਨਹੀਂ ਕਿ ਇਹ ਉੱਥੋਂ ਉਜੜੇ ਕਿਉਂ ਸਨ। ਅੰਦਾਜ਼ਾ ਹੈ ਕਿ ਆਰੀਆਂ ਦਾ ਇਹ ਉਜਾੜਾ ਚਾਰ ਤੋਂ ਪੰਜ ਹਜ਼ਾਰ ਸਾਲ ਪਹਿਲਾਂ ਹੋਇਆ ।*

ਆਰੀਆ ਲੋਕਾਂ ਦਾ ਸਭ ਤੋਂ ਪੁਰਾਣਾ ਗ੍ਰੰਥ ਰਿਗਵੇਦ ਹੈ। ਰਿਗਵੇਦ ਵਿਚ ਪੰਜਾਬ ਅਤੇ ਇਸ ਦੇ ਆਸ ਪਾਸ ਵਗਦੇ ਦਰਿਆਵਾਂ ਤੇ ਥਾਵਾਂ ਦਾ ਜ਼ਿਕਰ ਆਉਂਦਾ ਹੈ ਜਿਵੇਂ ਕੁਭਾ (ਕਾਬਲ), ਸੁਵਾਸਤੂ (ਸਵੇਤ), ਕਰਮੂ (ਕੁੱਰਮ), ਗੋਮਤੀ (ਗੋਮਲਾ) ਸਿੰਧ ਦੀਆਂ ਨਦੀਆਂ, ਵਿਤਾਸਤਾ (ਜਿਹਲਮ), ਵਾਸਿਕਨੀ (ਚਨਾਬ), ਪਾਰਸਨੀ (ਇਸ ਨੂੰ ਬਾਦ ਵਿਚ ਐਰਾਵਤ ਕਿਹਾ ਗਿਆ ਤੇ ਫਿਰ ਰਾਵੀ, ਵਿਪਾਸਾ (ਬਿਆਸ) ਅਤੇ ਸੁਤਦਰੀ (ਸਤਲੁਜ) ਦਾ ਜ਼ਿਕਰ ਇਹ ਸਿੱਧ

* ਤਤਕਾਲੀ ਪੁਰਾਖੋਜੀਆਂ ਨੇ ਉਜਾੜੇ ਦੀ ਇਸ ਘਟਨਾ ਨੂੰ ਸਹੀ ਨਹੀਂ ਮੰਨਿਆ। ਅਜੋਕਾ ਮੱਤ ਹੈ ਕਿ ਆਰੀਆ ਆਦਿਵਾਸੀ ਸਨ ਜੋ ਕਿਤੋਂ ਹੋਰ ਦੇਸ ਵਿਚੋਂ ਨਹੀਂ ਆਏ। ਉਨ੍ਹਾਂ ਦੀ ਟੱਕਰ ਗਵਾਂਢੀ ਕਬੀਲਿਆਂ ਨਾਲ ਜ਼ਰੂਰ ਹੁੰਦੀ ਰਹੀ। - ਲੇਖਕ

ਕਰਦਾ ਹੈ ਕਿ ਆਰੀਆ ਲੋਕ ਇਹਨਾਂ ਥਾਵਾਂ ਉਤੇ ਵਧੇ ਫੁੱਲੇ ਤੇ ਖੁਸ਼ਹਾਲ ਹੋਏ । ਗੰਗਾ ਅਤੇ ਜਮਨਾ ਦਾ ਜ਼ਿਕਰ ਸਾਰੇ ਰਿਗਵੇਦ ਵਿਚ ਦੋ ਕੁ ਵਾਰੀ ਆਇਆ ਹੈ ਇਸ ਕਰਕੇ ਕਿਹਾ ਜਾ ਸਕਦਾ ਹੈ ਕਿ ਪੂਰਬੀ ਅਤੇ ਦੱਖਣੀ ਦਿਸ਼ਾ ਵਲ ਉਹ ਨਹੀਂ ਵਧੇ ।

ਪੁਰਾਣੇ ਕਬੀਲਿਆਂ ਦੇ ਆਪਸ ਵਿਚ ਜੇ ਸਬੰਧ ਜੋੜਨੇ ਹੋਣ ਤਾਂ ਉਨ੍ਹਾਂ ਦਾ ਆਧਾਰ ਵੀ ਰਿਗਵੇਦ ਬਣ ਸਕਦਾ ਹੈ । ਭਾਸ਼ਾ ਸ਼ਾਸਤਰੀਆਂ ਨੇ ਪਤਾ ਲਾਇਆ ਹੈ ਕਿ ਰਿਗਵੇਦ ਦੀ ਭਾਸ਼ਾ ਫ਼ਾਰਸੀ, ਲਾਤੀਨੀ ਅਤੇ ਯੂਨਾਨੀ ਨਾਲ ਕਾਫੀ ਮਿਲਦੀ ਹੈ। ਕੁਝ ਕੁ ਸ਼ਬਦਾਂ ਦੇ ਅਰਥਾਂ ਅਤੇ ਉਚਾਰਨ ਵਿਚ ਬਹੁਤ ਥੋੜਾ ਫਰਕ ਹੈ। ਮਾਂ ਨੂੰ ਸੰਸਕ੍ਰਿਤ ਵਿਚ 'ਮਾਤ੍ਰ, ਲਾਤੀਨੀ ਵਿਚ 'ਮੇਤ੍ਰ' ਅਤੇ ਅੰਗਰੇਜ਼ੀ ਵਿਚ ਮਦਰ ਕਿਹਾ ਜਾਂਦਾ ਹੈ। ਪੁੱਤਰ ਨੂੰ ਸੰਸਕ੍ਰਿਤ ਵਿਚ 'ਸੂਨੁ' ਪੁਰਾਣੀ ਜਰਮਨ ਵਿਚ 'ਸੂਨੂ' ਅਤੇ ਅੰਗਰੇਜ਼ੀ ਵਿਚ 'ਸਨ' ਕਿਹਾ ਜਾਂਦਾ ਹੈ। ਅਜਿਹੀ ਭਾਸ਼ਾਈ ਸਮਾਨਤਾ ਤੋਂ ਪਰਗਟ ਹੁੰਦਾ ਹੈ ਕਿ ਇਨ੍ਹਾਂ ਵੱਖੋ ਵੱਖ ਬੋਲੀਆਂ ਨੂੰ ਬੋਲਣ ਵਾਲੇ ਲੋਕਾਂ ਦੇ ਪਿਤਾਮਾ ਸਾਂਝੇ ਸਨ ਤੇ ਕਦੀ ਇਕੱਠੇ ਰਹੇ ਹੋਣਗੇ। ਇੰਡੋ ਯੂਰਪੀਅਨ ਜਾਂ ਇੰਡੋ ਜਰਮਨ ਬੋਲੀਆਂ ਵਿਚ ਸਮੁੰਦਰ ਵਾਸਤੇ ਕੋਈ ਸ਼ਬਦ ਪ੍ਰਾਪਤ ਨਹੀਂ ਹੈ। ਇਸ ਦਾ ਅਰਥ ਹੈ ਕਿ ਪੁਰਾਣੇ ਲੋਕ ਨਾ ਤਾਂ ਕਿਸੇ ਟਾਪੂ ਵਿਚ ਵਸਦੇ ਸਨ ਨਾ ਸਮੁੰਦਰ ਦੇ ਕਿਨਾਰੇ ਜਾਂ ਨੇੜੇ ਤੇੜੇ ਇਨ੍ਹਾਂ ਦੀ ਰਿਹਾਇਸ਼ ਸੀ।

ਦੂਜੀ ਨਿਸ਼ਾਨੀ ਰੁੱਖਾਂ ਦੇ ਜ਼ਿਕਰ ਤੋਂ ਮਿਲਦੀ ਹੈ। ਜਿਹੜੀਆਂ ਥਾਵਾਂ ਤੇ ਉਹ ਵਸਦੇ ਸਨ ਉਥੇ ਬਲੂਤ (oak), ਬਰਚ (berch), ਬੈਂਤ (willow) ਅਤੇ ਹੋਰ ਨੁਕੀਲੇ ਪੱਤਿਆਂ ਵਾਲੇ ਦਰਖਤਾਂ ਦਾ ਜ਼ਿਕਰ ਆਉਂਦਾ ਹੈ। ਤੀਜੀ ਨਿਸ਼ਾਨੀ ਮੁਢਲੇ ਆਰੀਆਂ ਦੀ ਇਹ ਮਿਲਦੀ ਹੈ ਕਿ ਇਹ ਲੋਕ ਮੈਦਾਨਾਂ ਵਿਚ ਵਸਦੇ ਸਨ, ਅਨਾਜ ਉਗਾਉਂਦੇ ਸਨ ਅਤੇ ਬਲਦ, ਗਾਂ, ਭੇਡਾਂ, ਘੋੜੇ, ਕੁੱਤੇ ਅਤੇ ਸੂਰ ਪਾਲਦੇ ਸਨ। ਖੋਤੇ, ਊਠ ਜਾਂ ਹਾਥੀ ਦਾ ਜ਼ਿਕਰ ਨਹੀਂ ਆਉਂਦਾ। ਸੋ ਪਸ਼ੂਆਂ ਤੇ ਖੇਤੀ ਕਰਨ ਦੇ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਉਹ ਲੋਕ ਮੈਦਾਨਾਂ ਵਿਚ ਵਸਦੇ ਸਨ ਤੇ ਦਰਿਆਵਾਂ ਦੇ ਕਿਨਾਰਿਆਂ ਲਾਗੇ ਰਹਿੰਦੇ ਸਨ।

ਈਸਵੀਂ ਸਦੀ ਆਰੰਭ ਹੋਣ ਤੋਂ ਡੇਢ ਹਜ਼ਾਰ ਸਾਲ ਪਹਿਲਾਂ ਦੀ ਮੈਸੋਪੋਟਾਮੀਆ ਸਭਿਅਤਾ ਵਿਚ ਰਿਗਵੇਦ ਵਿਚਲੇ ਦੇਵਤਿਆਂ ਜਿਵੇਂ ਇੰਦਰ, ਵਰੁਣ, ਮਿਤਰ ਅਤੇ ਨਾਸਤੀਆ ਦਾ ਜ਼ਿਕਰ ਮਿਲਦਾ ਹੈ। ਉਥੇ ਭਾਰਤ ਵਾਂਗ ਇਹਨਾਂ ਦੇਵਤਿਆਂ ਦੀ ਪੂਜਾ ਹੁੰਦੀ ਸੀ । ਪਾਰਸੀਆਂ ਦੀ ਧਰਮ ਪੁਸਤਕ ਅਵੇਸਤਾ ਹੈ । ਰਿਗਵੇਦ ਅਤੇ ਅਵੇਸਤਾ ਦੀ ਭਾਸ਼ਾ ਵਿਚ ਹੈਰਾਨੀਜਨਕ ਸਮਾਨਤਾ ਹੈ । ਅਜੋਕੀ ਫਾਰਸੀ ਅਤੇ ਸੰਸਕ੍ਰਿਤ ਵਿਚ ਜ਼ਮੀਨ ਅਸਮਾਨ ਦਾ ਅੰਤਰ ਪਾਇਆ ਜਾਂਦਾ ਹੈ ਪਰ ਰਿਗਵੇਦ ਦੀ ਭਾਸ਼ਾ ਅਤੇ ਅਵੇਸਤਾ ਦੀ ਭਾਸ਼ਾ ਵਿਚ ਅਜਿਹਾ ਅੰਤਰ ਨਹੀਂ । ਸੋ ਵੈਦਿਕ ਰਿਸ਼ੀ ਅਤੇ ਈਰਾਨ ਦੇ ਪੁਰਾਣੇ ਵਸਨੀਕ ਕਿਸੇ ਵਕਤ ਇਕੱਠੇ ਰਹੇ ਹੋਣਗੇ। ਇਹੀ ਮੱਤ ਇਸ ਗੱਲ ਵੱਲ ਇਸਾਰਾ ਕਰਦਾ ਹੈ ਕਿ ਮੁਢਲੇ ਆਰੀਆ ਈਰਾਨ ਵਲੋਂ ਆਏ ਹੋਣਗੇ।

ਆਰੀਆ ਲੋਕ ਜਦੋਂ ਭਾਰਤ ਵਿਚ ਆਏ ਇਥੇ ਇਕ ਵੱਖਰੀ ਨਸਲ ਦੇ ਗੈਰ-ਆਰੀਆ ਲੋਕ ਪਹਿਲੋਂ ਰਹਿ ਰਹੇ ਸਨ ਜਿਨ੍ਹਾਂ ਦਾ ਬਹੁਤ ਵਾਰੀ ਜ਼ਿਕਰ ਰਿਗਵੇਦ ਵਿਚ ਆਇਆ ਹੈ। ਆਰੀਆ ਲੋਕਾਂ ਦਾ ਗੈਰ ਆਰੀਆਂ ਨਾਲ ਯੁੱਧ ਹੋਇਆ। ਇਸ ਦੇ ਹਵਾਲੇ ਰਿਗਵੇਦ ਵਿਚ ਮੌਜੂਦ ਹਨ। ਲਿਖਿਆ ਹੈ ਕਿ ਇਹ ਜੰਗ 'ਦਸਯੂ' ਲੋਕਾਂ ਨਾਲ ਹੋਇਆ। ਦਸਯੂ ਲੋਕਾਂ ਨੂੰ ਪਿਛੋਂ ਜਾ ਕੇ 'ਦਾਸ' ਕਿਹਾ ਜਾਣ ਲੱਗਾ ਤੇ ਇਹ ਸਿੱਧ ਹੋ ਗਿਆ ਹੈ ਕਿ ਇਹ ਦਸਯੂ ਜਾਂ ਦਾਸ ਸਿੰਧਵਾਦੀ ਵਿਚ ਵਸਦੇ ਮੂਲਵਾਸੀ ਸਨ ਜਿਹੜੇ ਘੁੱਗ ਵਸ ਰਹੇ ਸਨ ਤੇ ਆਰੀਆਂ ਨੇ ਆ ਕੇ ਉਨ੍ਹਾਂ ਨੂੰ ਉਜਾੜ ਦਿੱਤਾ । ਇਨ੍ਹਾਂ ਮੂਲ ਵਾਸੀਆਂ ਦਾ ਆਰੀਆ ਲੋਕਾਂ ਨਾਲ ਨਾ ਰਹਿਣ ਸਹਿਣ ਆਪਸ ਵਿਚ ਮਿਲਦਾ ਜੁਲਦਾ ਸੀ ਨਾ

ਸ਼ਕਲ ਸੂਰਤ। ਨਾ ਉਹਨਾਂ ਦੀ ਬੋਲੀ ਵਿਚ ਕੋਈ ਸਾਂਝ ਸੀ ਨਾ ਧਾਰਮਿਕ ਸੰਸਕਾਰਾਂ ਵਿਚ ਕੋਈ ਸਮਾਨਤਾ। ਆਰੀਆ ਲੋਕ ਲੰਬੇ ਕੱਦ ਵਾਲੇ, ਗੋਰੇ ਰੰਗ ਦੇ, ਪਤਲੇ ਬੁੱਲ੍ਹਾਂ ਅਤੇ ਤਿੱਖੇ ਨੱਕ ਵਾਲੇ ਲੋਕ ਸਨ। ਦਸਯੂ ਲੋਕ ਕਾਲੇ ਰੰਗ ਦੇ, ਮਧਰੇ ਕੱਦ ਦੇ, ਮੋਟੇ ਨੱਕ, ਮੋਟੇ ਬੁੱਲ੍ਹ ਅਤੇ ਮੋਟੀ ਆਵਾਜ਼ ਵਾਲੇ ਮਰਦ ਔਰਤਾਂ ਸਨ। ਦਸਯੂ ਲੋਕ ਵੈਦਿਕ ਦੇਵਤਿਆਂ ਜਾਂ ਵੇਦਾਂ ਦੀ ਸਿੱਖਿਆ ਨਹੀਂ ਮੰਨਦੇ ਸਨ। ਆਰੀਆਂ ਵਾਂਗ ਉਹ ਬਲੀਆਂ ਨਹੀਂ ਦਿੰਦੇ ਸਨ, ਯੱਗ ਨਹੀਂ ਕਰਦੇ ਸਨ। ਉਹ ਲਿੰਗ-ਪੂਜਾ ਕਰਦੇ ਸਨ ਅਤੇ ਰਿਗਵੇਦ ਅਨੁਸਾਰ ਇਨ੍ਹਾਂ ਦੀਆਂ ਧਾਰਮਿਕ ਰਸਮਾਂ ਵਚਿੱਤਰ ਸਨ। ਵੇਦ ਵਿਚ ਲਿਖਿਆ ਹੈ ਕਿ ਇਹਨਾਂ ਦੀ ਬੋਲੀ ਗੰਵਾਰ ਸੀ ਜਿਹੜੀ ਸਮਝ ਵਿਚ ਨਹੀਂ ਆਉਂਦੀ ਸੀ।

ਇਹ ਲੋਕ ਜਿਨ੍ਹਾਂ ਨੂੰ ਬਾਰ ਬਾਰ ਵੇਦਾਂ ਵਿਚ ਗੰਵਾਰ, ਸਿੱਧੜ ਤੇ ਬਦਸੂਰਤ ਇਨਸਾਨ ਲਿਖਿਆ ਹੋਇਆ ਹੈ ਉਹ ਚੰਗੇ ਅਕਲਮੰਦ ਅਤੇ ਸੁਸਿੱਖਿਅਤ ਸੁਘੜ ਸੱਮਣ ਪਰੰਪਰਾ ਦੇ ਲੋਕ ਸਨ। ਦੋਹਾਂ ਜਾਤੀਆਂ ਦਾ ਟਕਰਾਉ ਹੋਇਆ। ਰਿਗਵੇਦ ਵਿਚ ਇਸ ਲੜਾਈ ਦਾ ਜ਼ਿਕਰ ਵਿਸਥਾਰ ਨਾਲ ਕੀਤਾ ਮਿਲਦਾ ਹੈ। ਆਰੀਆਂ ਦਾ ਜਰਨੈਲ ਇੰਦਰ ਸੀ। ਉਸ ਨੇ ਦਾਸਾਂ ਦੇ ਪਿੰਡਾਂ ਸ਼ਹਿਰਾਂ ਨੂੰ ਅੱਗਾਂ ਲਾ ਦਿਤੀਆਂ ਅਤੇ ਦਰਿਆਵਾਂ ਦਾ ਪਾਣੀ ਉਨ੍ਹਾਂ ਵਲ ਛਡ ਦਿੱਤਾ। ਮੂਲਵਾਸੀ ਅਮਨ ਪਸੰਦ ਸ਼ਹਿਰੀ ਸਨ ਤੇ ਉਹ ਹਥਿਆਰਬੰਦ ਆਰੀਆਂ ਦਾ ਮੁਕਾਬਲਾ ਨਾ ਕਰ ਸਕੇ। ਮੂਲਵਾਸੀਆਂ ਦੀ ਭਵਨ ਨਿਰਮਾਣ ਕਲਾ ਤੋਂ ਹੀ ਉਨ੍ਹਾਂ ਦੀ ਸ਼ਾਨਦਾਰ ਸੂਝ ਅਤੇ ਲਿਆਕਤ ਦਾ ਪਤਾ ਲਗ ਜਾਂਦਾ ਹੈ। ਇਸ ਸਮੇਂ ਆਰੀਆ ਲੋਕ ਜਾਂਗਲੀ ਆਦਤਾਂ ਤੋਂ ਖਹਿੜਾ ਨਹੀਂ ਸਨ ਛੁਡਾ ਸਕੇ, ਕਬੀਲਿਆਂ ਵਿਚ ਵਸਦੇ ਸਨ ਤੇ ਕਬਾਇਲੀ ਰੁਚੀਆਂ ਦੇ ਧਾਰਨੀ ਸਨ। ਇਹ ਆਰੀਆ, ਸੁਸਿਖਿਅਤ ਅਨਾਰੀਆਂ (ਗ਼ੈਰ ਆਰੀਆਂ) ਨੂੰ ਅਸੁਰ, ਪੈਸ਼ਾਚ ਅਤੇ ਰਾਖਸ਼ ਕਹਿੰਦੇ ਸਨ। ਰਿਗਵੇਦ ਵਿਚ ਲਿਖਿਆ ਹੈ ਕਿ ਧਰਤੀ ਇਹਨਾਂ ਦਸਯੂ ਪੈਸਾਚਾਂ ਦੇ ਦਫਨ ਕਰਨ ਲਈ ਹੀ ਬਣਾਈ ਗਈ ਹੈ। ਪੰਜਾਹ ਹਜ਼ਾਰ ਕਾਲੇ ਰੰਗ ਦੇ ਦੁਸ਼ਮਣਾਂ ਨੂੰ ਕਤਲ ਕਰ ਦੇਣ ਅਤੇ ਇਕ ਹੋਰ ਥਾਂ ਫਿਰ ਤੀਹ ਹਜ਼ਾਰ ਅਸੁਰਾਂ ਨੂੰ ਮਾਰਨ ਦਾ ਬਿਰਤਾਂਤ ਹੈ। ਅਸੁਰਾਂ ਦੇ ਇਕ ਸੋ ਸ਼ਹਿਰਾਂ ਦੁਆਲੇ ਘੇਰਾ ਪਾਉਣ ਦਾ ਜ਼ਿਕਰ ਹੈ। ਰਿਗਵੇਦ ਵਿਚ ਆਰੀਆ ਲੋਕਾਂ ਵੱਲੋਂ ਇੰਦਰ ਅਗੇ ਅਰਦਾਸ ਦੇ ਸ਼ਬਦ ਇਹ ਹਨ:

ਚੁਫੇਰੇ ਸਾਡੇ ਦਸਯੂ ਕਬੀਲੇ ਹਨ
ਉਹ ਬਲੀਆਂ ਨਹੀਂ ਦਿੰਦੇ
ਉਹ ਕੋਈ ਮੰਨਤ ਨਹੀਂ ਮੰਨਦੇ
ਉਨ੍ਹਾਂ ਦੀਆਂ ਰੀਤਾਂ ਵਚਿੱਤਰ ਹਨ
ਮਨੁੱਖ ਹੀ ਨਹੀਂ ਜਾਪਦੇ ਉਹ
ਐ ਦੁਸ਼ਮਣਾਂ ਦਾ ਸੰਘਾਰ ਕਰਨ ਵਾਲੇ ਇੰਦਰ
ਉਹਨਾਂ ਦਾ ਨਾਸ਼ ਕਰ
ਦਾਸ ਜਾਤੀ ਦਾ ਬੀਜ ਨਾਸ ਕਰ।

ਬਾਰ ਬਾਰ ਉਦਾਹਰਣਾਂ ਰਿਗਵੇਦ ਵਿਚੋਂ ਇਸ ਕਰਕੇ ਦਿੱਤੀਆਂ ਜਾ ਰਹੀਆਂ ਹਨ ਕਿਉਂਕਿ ਆਰੀਆ ਨਸਲ ਦਾ ਇਸ ਤੋਂ ਵਧੀਕ ਪੁਰਾਣਾ ਕੋਈ ਗ੍ਰੰਥ ਨਹੀਂ ਮਿਲਦਾ। ਇਸ ਗ੍ਰੰਥ ਵਿਚੋਂ ਆਰੀਆ ਲੋਕਾਂ ਦੀ ਸਮਾਜਕ, ਰਾਜਨੀਤਕ, ਆਰਥਕ ਤੇ ਧਾਰਮਿਕ ਜ਼ਿੰਦਗੀ ਦਾ ਸੰਪੂਰਣ ਬਿਉਰਾ ਇਕੱਤਰ ਕੀਤਾ ਜਾ ਸਕਦਾ ਹੈ।

## ਸਮਾਜਕ ਜੀਵਨ

ਆਰੀਆ ਲੋਕ ਸ਼ਾਦੀ ਦੀ ਰਸਮ ਨੂੰ ਪਵਿਤਰ ਗਿਣਦੇ ਸਨ ਤੇ ਇਹ ਰਸਮ ਅਗਨੀ ਦੁਆਲੇ ਵੈਦਿਕ ਮੰਤਰਾਂ ਦੇ ਉਚਾਰਣ ਨਾਲ ਸੰਪੂਰਣ ਹੁੰਦੀ ਸੀ। ਇਕ ਪਤਨੀ ਰੱਖਣ ਦਾ ਰਿਵਾਜ ਵਧੇਰੇ ਸੀ ਭਾਵੇਂ ਕਿ ਉਪਰਲੇ ਅਮੀਰ ਤਬਕੇ ਵਿਚ ਬਹੁ-ਵਿਆਹ ਪ੍ਰਥਾ ਵੀ ਪ੍ਰਚੱਲਤ ਸੀ ਪਰ ਸੀਮਤ। ਔਰਤ ਦਾ ਜੀਵਨ ਅਜੋਕੇ ਸਮੇਂ ਨਾਲੋਂ ਵਧੀਕ ਸੁਖਾਵਾਂ ਸੀ। ਉਸ ਨੂੰ ਆਪਣਾ ਪਤੀ ਆਪ ਚੁਣਨ ਦੀ ਆਗਿਆ ਸੀ ਤੇ ਵਿਆਹ ਉਪਰੰਤ ਉਸਨੂੰ ਪਤੀ ਦੀ ਰਜ਼ਾਮੰਦੀ ਅਨੁਸਾਰ ਜੀਵਨ ਬਤੀਤ ਕਰਨਾ ਪੈਂਦਾ ਸੀ। ਇਸਤਰੀਆਂ ਗਹਿਣੇ ਪਹਿਨਦੀਆਂ ਸਨ ਅਤੇ ਧਾਰਮਿਕ ਰਸਮਾਂ ਵਿਚ ਭਾਗ ਲੈਂਦੀਆਂ ਸਨ। ਔਰਤਾਂ ਨੂੰ ਪੜ੍ਹਨ ਲਿਖਣ ਦੇ ਮੌਕੇ ਮਿਲਦੇ ਸਨ ਤੇ ਉਹ ਧਾਰਮਿਕ ਦਾਰਸ਼ਨਿਕ ਵਿਚਾਰ ਵਟਾਂਦਰੇ ਵਿਚ ਹਿੱਸਾ ਲੈਂਦੀਆਂ ਸਨ। ਕੁਝ ਕੁ ਔਰਤਾਂ ਨੇ ਵੇਦਾਂ ਦੇ ਮੰਤਰ ਉਚਾਰਣ ਵੀ ਕੀਤੇ। ਸੰਜੁਗਤ ਪਰਿਵਾਰ ਦਾ ਰਿਵਾਜ ਸੀ ਜਿਸ ਵਿਚ ਮਾਤਾ ਪਿਤਾ ਭੈਣ ਭਰਾ ਅਤੇ ਪੁੱਤਰ ਧੀਆਂ ਰਲ ਮਿਲ ਕੇ ਰਹਿੰਦੇ ਸਨ। ਆਪਸ ਵਿਚ ਪਿਆਰ ਵੀ ਸੀ ਤੇ ਝਗੜੇ ਵੀ ਹੁੰਦੇ ਰਹਿੰਦੇ ਸਨ। ਪਿਤਾ ਪੁਰਖੀ ਸਮਾਜ ਸੀ ਤੇ ਵਿਧਵਾਵਾਂ ਦਾ ਦੁਬਾਰਾ ਵਿਆਹ ਨਹੀਂ ਹੁੰਦਾ ਸੀ। ਬਚਪਨ ਵਿਚ ਲੜਕੀਆਂ ਦੇ ਸਰਪ੍ਰਸਤ ਮਾਪੇ, ਜਵਾਨੀ ਵਿਚ ਭਰਾ, ਵਿਆਹ ਉਪਰੰਤ ਪਤੀ ਤੇ ਬੁਢਾਪੇ ਵਿਚ ਪੁਤਰ ਉਨ੍ਹਾਂ ਦੇ ਰਖਵਾਲੇ ਸਨ। ਵਿਰਾਸਤ ਦਾ ਨਿਯਮ ਮੁੰਡੇ ਅਤੇ ਕੁੜੀ ਲਈ ਇਕਸਾਰ ਨਹੀਂ ਸੀ। ਪੁੱਤਰ, ਪਿਤਾ ਦੀ ਜਾਇਦਾਦ ਦੇ ਵਾਰਸ ਮੰਨੇ ਜਾਂਦੇ ਸਨ ਪਰ ਧੀਆਂ ਨੂੰ ਜਾਇਦਾਦ ਵਿਚੋਂ ਹਿੱਸੇ ਦਾ ਅਧਿਕਾਰ ਨਹੀਂ ਸੀ। ਵਿਆਹ ਵਿਚ ਦਹੇਜ ਦੇਣ ਦਾ ਰਿਵਾਜ ਸੀ ਤੇ ਦਹੇਜ ਵਿਚ ਮਿਲੀਆਂ ਸੁਗਾਤਾਂ ਹੀ ਉਸ ਦੀ ਜਾਇਦਾਦ ਹੁੰਦੀਆਂ ਸਨ। ਪੁੱਤਰ ਗੋਦ ਲੈਣ ਦੇ ਰਿਵਾਜ ਨੂੰ ਸਮਾਜਕ ਪ੍ਰਵਾਨਗੀ ਮਿਲੀ ਹੋਈ ਸੀ।

ਉੱਨੀ ਅਤੇ ਸੂਤੀ ਦੋਵੇਂ ਪਰਕਾਰ ਦੇ ਕੱਪੜੇ ਪਹਿਨੇ ਜਾਂਦੇ ਸਨ। ਜਾਇਦਾਦ ਵਿਚ ਪਸ਼ੂ, ਗਹਿਣੇ, ਹਥਿਆਰ ਅਤੇ ਗੁਲਾਮ ਸ਼ਾਮਲ ਸਨ। ਜ਼ਮੀਨ ਉੱਤੇ ਨਿੱਜੀ ਮਾਲਕੀ ਦਾ ਅਧਿਕਾਰ ਸੀ। ਔਰਤਾਂ ਕਪੜਿਆਂ ਉਤੇ ਸੁੰਦਰ ਕਢਾਈ ਕਰਦੀਆਂ ਸਨ। ਰਿਸ਼ੀ ਅਤੇ ਤਪੱਸਵੀ ਕਿਸੇ ਪਸ਼ੂ ਦੀ ਖੱਲ ਪਹਿਨ ਲੈਂਦੇ ਸਨ। ਇਹ ਖੱਲ ਅਕਸਰ ਹਿਰਨ, ਚੀਤੇ ਜਾਂ ਸ਼ੇਰ ਦੀ ਹੁੰਦੀ ਸੀ। ਔਰਤਾਂ ਸੋਨੇ ਚਾਂਦੀ ਦੇ ਗਹਿਣੇ ਪਹਿਨਦੀਆਂ ਸਨ। ਕੰਨਾਂ ਵਿਚ ਝੁਮਕੇ ਅਤੇ ਗਲ ਵਿਚ ਹਾਰ ਪਹਿਨੇ ਜਾਂਦੇ, ਹੱਥਾਂ ਵਿਚ ਚੂੜੀਆਂ ਅਤੇ ਪੈਰਾਂ ਵਿਚ ਝਾਂਜਰਾਂ ਪਹਿਨੀਆਂ ਜਾਂਦੀਆਂ ਸਨ। ਸੋਨੇ ਚਾਂਦੀ ਦੀ ਧਾਤ ਤੋਂ ਇਲਾਵਾ ਉਚੀਆਂ ਕੁਲਾਂ ਵਿਚ ਹੀਰੇ ਮੋਤੀ ਪਹਿਨਣ ਦਾ ਵੀ ਰਿਵਾਜ ਸੀ। ਸਿਰ ਦੇ ਵਾਲਾਂ ਵਿਚ ਤੇਲ ਲਾ ਕੇ ਕੰਘੀ ਕੀਤੀ ਜਾਂਦੀ ਸੀ। ਔਰਤਾਂ ਮੀਢੀਆਂ ਗੁੰਦਦੀਆਂ ਸਨ ਤੇ ਆਦਮੀ ਕੁੰਡਲਦਾਰ ਵਾਲ ਰੱਖਦੇ ਸਨ। ਦਾਹੜੀ ਮੁੱਛਾਂ ਰੱਖਣ ਦਾ ਰਿਵਾਜ ਸੀ ਭਾਵੇਂ ਨਾਈਆਂ ਅਤੇ ਉਸਤਰਿਆਂ ਦੇ ਜ਼ਿਕਰ ਤੋਂ ਅਜਿਹਾ ਲਗਦਾ ਹੈ ਜਿਵੇਂ ਵਾਲ ਕਟਵਾਉਣ ਦਾ ਰਿਵਾਜ ਵੀ ਚੱਲ ਪਿਆ ਹੋਵੇ। ਰਿਸ਼ੀ ਦਾਹੜੀ ਕੇਸਾਂ ਵਾਲੇ ਸਾਬਤ ਸੂਰਤ ਆਦਮੀ ਹੁੰਦੇ ਸਨ।

ਬਾਜਰੇ ਦੀ ਰੋਟੀ ਅਤੇ ਚਾਵਲ ਮੁੱਖ ਅਨਾਜ ਸੀ। ਦੁੱਧ ਦਹੀਂ ਅਤੇ ਘਿਉ ਮੱਖਣ ਖਾਣ ਪੀਣ ਦਾ ਰਿਵਾਜ਼ ਸੀ। ਦੁੱਧ ਵਿਚ ਉਬਾਲ ਕੇ ਭੋਜਨ ਪਕਾਉਣ ਦਾ ਵੀ ਰਿਵਾਜ ਸੀ ਜਿਵੇਂ ਅਸੀਂ ਅੱਜ ਕਲ੍ਹ ਖੀਰ ਬਣਾਉਂਦੇ ਹਾਂ। ਸੰਸਕ੍ਰਿਤ ਵਿਚ ਦੁੱਧ ਨੂੰ ਹੀ ਖੀਰ ਕਿਹਾ ਗਿਆ ਹੈ। ਦੇਸੀ ਘਿਉ ਬਗੈਰ ਖਾਣਾ ਅਧੂਰਾ ਸਮਝਿਆ ਜਾਂਦਾ ਸੀ। ਜਾਨਵਰਾਂ ਦਾ ਮਾਸ ਖਾਣ ਦਾ ਰਿਵਾਜ ਸੀ ਪਰ ਅਕਸਰ ਉਨ੍ਹਾਂ ਪਸ਼ੂਆਂ ਦਾ ਮਾਸ ਖਾਣੇ ਵਾਸਤੇ ਵਧੀਕ ਪਵਿੱਤਰ ਮੰਨਿਆ ਜਾਂਦਾ ਸੀ ਜਿਨ੍ਹਾਂ ਦੀ ਬਲੀ ਦਿੱਤੀ ਗਈ ਹੋਵੇ। ਸ਼ਰਾਬ ਪੀਣ ਦੀ ਮਨਾਹੀ ਸੀ ਪਰ ਸੋਮਰਸ ਪੀਣ ਦਾ ਜ਼ਿਕਰ ਕਈ ਥਾਵਾਂ ਤੇ ਆਉਂਦਾ ਹੈ। ਸੋਮਰਸ ਕਿਸੇ ਬੂਟੇ ਤੋਂ ਪ੍ਰਾਪਤ ਹੋਣ ਵਾਲਾ ਰਸ ਸੀ ਜੋ ਸ਼ਾਇਦ ਕੁਝ ਨਸ਼ਾ ਵੀ ਦਿੰਦਾ

ਹੋਵੇ ਪਰ ਸਰੀਰ ਵਾਸਤੇ ਗੁਣਕਾਰੀ ਹੋਵੇ, ਜਿਵੇਂ ਅੱਜ ਕੱਲ੍ਹ ਫਲਾਂ ਦੀ ਵਾਈਨ ਹੈ। ਵੈਦਿਕ ਆਰੀਏ ਨਚਦੇ ਗਾਉਂਦੇ ਅਤੇ ਸਾਜ਼ ਵਜਾ ਕੇ ਮਨੋਰੰਜਨ ਕਰਦੇ ਸਨ। ਸਾਜ਼ਾਂ ਵਿਚ ਢੋਲ, ਬੰਸਰੀ ਅਤੇ ਇਕਤਾਰੇ ਨਾਲ ਮਿਲਦੇ ਜੁਲਦੇ ਸਾਜ਼ ਹੋਇਆ ਕਰਦੇ ਸਨ। ਖੇਡਣ ਕੁੱਦਣ ਦਾ ਰਿਵਾਜ ਸੀ ਅਤੇ ਘੋੜ ਸਵਾਰੀ, ਪੈਦਲ ਦੌੜਾਂ ਆਦਿਕ ਦੇ ਮੁਕਾਬਲੇ ਹੁੰਦੇ ਸਨ। ਰਿਗਵੇਦ ਵਿਚ ਇਕ ਪਿਤਾ ਆਪਣੇ ਪੁੱਤਰ ਨੂੰ ਜੂਆ ਖੇਡਣ ਕਰਕੇ ਮਾਰਦਾ ਕੁਟਦਾ ਹੈ।

## ਆਰਥਕ ਜੀਵਨ

ਮੁੱਖ ਪੇਸ਼ਾ ਕਿਰਸਾਨੀ ਅਤੇ ਪਸ਼ੂ-ਪਾਲਣ ਸੀ । ਪਸ਼ੂਆਂ ਦੇ ਚਰਵਾਹੇ ਨੂੰ ਗੋਪਾਲ ਕਿਹਾ ਜਾਂਦਾ ਸੀ। ਪਸ਼ੂਆਂ ਦੀਆਂ ਚੋਰੀਆਂ ਹੋਣ ਦਾ ਜ਼ਿਕਰ ਹੈ। ਗੋਪਾਲ ਜੰਗਲੀ ਜਾਨਵਰਾਂ ਤੋਂ ਪਸ਼ੂਆਂ ਦੀ ਰੱਖਿਆ ਕਰਦਾ ਸੀ । ਪਸ਼ੂ ਚੰਗਾ ਸਰਮਾਇਆ ਸਮਝੇ ਜਾਂਦੇ ਸਨ ਇਸ ਕਰਕੇ ਉਹਨਾਂ ਦੀ ਪੈਦਾਇਸ਼ ਅਤੇ ਪਰਿਵਰਸ਼ ਵਲ ਖਾਸ ਧਿਆਨ ਰੱਖਿਆ ਜਾਂਦਾ ਸੀ। ਲਾਭਦਾਇਕ ਪਸ਼ੂ ਸਮਝ ਕੇ ਗਾਂ ਨੂੰ ਮਾਰਿਆ ਨਹੀਂ ਜਾਂਦਾ ਸੀ। ਗਾਂ ਦੀ ਪੂਜਾ ਬਹੁਤ ਪਿਛੋਂ ਜਾ ਕੇ ਸ਼ੁਰੂ ਹੋਈ ਸੀ। ਦੂਜਾ ਕਿੱਤਾ ਲੜਨਾ ਭਿੜਨਾ ਤੇ ਲੁੱਟਮਾਰ ਕਰਨਾ ਸੀ। ਮੂਲਵਾਸੀ ਜਾਨਾਂ ਬਚਾ ਕੇ ਜਿਹੜੇ ਭੱਜ ਗਏ ਬਚ ਗਏ ਜਿਹੜੇ ਰਹਿ ਗਏ ਉਨ੍ਹਾਂ ਨੂੰ ਦਾਸ ਜਾਂ ਸ਼ੂਦਰ ਕਿਹਾ ਗਿਆ। ਪਹਿਲੋਂ ਪਹਿਲ ਆਰੀਆਂ ਦੀਆਂ ਅਨਾਰੀਆਂ ਨਾਲ ਜੰਗਾਂ ਹੋਇਆ ਕਰਦੀਆਂ ਸਨ ਪਰ ਪਿਛੋਂ ਜਾ ਕੇ ਆਰੀਆ ਰਾਜੇ ਆਪਸ ਵਿਚ ਵੀ ਲੜਨ ਭਿੜਨ ਲੱਗ ਗਏ। ਸੈਨਿਕਾਂ ਦੀ ਭਰਤੀ ਹੋਣੀ ਸ਼ੁਰੂ ਹੋ ਗਈ। ਸੈਨਿਕਾਂ ਨੂੰ ਤਨਖਾਹ ਵਿਚ ਖਾਣ ਪੀਣ ਦੀਆਂ ਵਸਤਾਂ, ਅਨਾਜ ਅਤੇ ਵਸਤਰ ਆਦਿਕ ਦੇਣ ਦਾ ਰਿਵਾਜ ਸੀ।

ਜਿਣਸਾਂ ਦਾ ਜਿਣਸਾਂ ਨਾਲ ਤਬਾਦਲਾ ਕੀਤਾ ਜਾਂਦਾ ਤੇ ਗਾਂ ਨੂੰ ਗਿਣਤੀ ਦੀ ਇਕਾਈ ਮੰਨ ਲਿਆ ਗਿਆ ਸੀ। ਜੀਵਨ ਅਤਿ ਸਾਦਾ ਹੋਣ ਕਰਕੇ ਅਨਾਜ ਦੀ ਅਦਲਾ ਬਦਲੀ ਨਾਲ ਕੰਮ ਚੱਲ ਜਾਂਦਾ ਸੀ। ਕਾਰੀਗਰੀ ਦਾ ਰਿਵਾਜ ਆਰੰਭ ਹੋ ਗਿਆ ਸੀ। ਹਥਿਆਰਾਂ ਦੀ ਲੋੜ ਸੀ। ਇਸ ਕਰਕੇ ਲੋਹੇ ਦੇ ਕੰਮ ਨੂੰ ਉਤਸਾਹ ਮਿਲਿਆ। ਰੱਥ ਅਤੇ ਮਕਾਨ ਬਣਾਉਣ ਲਈ ਤਰਖਾਣ ਦੀ ਲੋੜ ਪੈ ਗਈ ਅਤੇ ਕਾਰੀਗਰ ਇਸ ਕਿਤੇ ਵਿਚ ਪਰਬੀਣਤਾ ਲਿਆਉਣ ਲੱਗੇ। ਘਰਾਂ ਵਿਚ ਬਰਤਨਾਂ ਦੀ ਲੋੜ ਸੀ ਤੇ ਖੇਤਾਂ ਵਿਚ ਵਾਹੀ ਗੋਡੀ ਤੇ ਕਟਾਈ ਕਰਨ ਵਾਲੇ ਸੰਦਾਂ ਦੀ ਜਰੂਰਤ ਪਈ। ਇਹ ਸਾਰੇ ਕੰਮ ਕਾਰੀਗਰ ਤੋਂ ਬਗੈਰ ਸੰਭਵ ਨਹੀਂ ਸਨ। ਬਰਤਨ ਤਾਂਬੇ ਜਾਂ ਲੋਹੇ ਦੇ ਹੁੰਦੇ ਸਨ। ਸੁਨਿਆਰ ਗਹਿਣੇ ਬਣਾਉਣ ਲੱਗ ਪਏ ਸਨ। ਮੋਚੀ ਕਮਾਨ ਬਣਾਉਂਦੇ ਸਨ ਅਤੇ ਪਸ਼ੂਆਂ ਦੀ ਖੱਲ ਨਾਲ ਪਾਣੀ ਪਿਲਾਉਣ ਵਾਲੀ ਮਸ਼ਕ ਬਣਾਈ ਜਾਂਦੀ ਸੀ ਜੋ ਮੋਚੀ ਹੀ ਬਣਾਉਂਦੇ ਸਨ। ਚਮੜਾ ਰੰਗਣ ਦਾ ਰਿਵਾਜ ਚੱਲ ਪਿਆ ਸੀ। ਸੀਣ ਪਰੋਣ ਦਾ ਕੰਮ ਵਧੇਰੇ ਕਰਕੇ ਔਰਤਾਂ ਕਰਦੀਆਂ ਸਨ। ਦਿਲਚਸਪ ਗੱਲ ਇਹ ਹੈ ਕਿ ਰਿਗਵੇਦ ਵਿਚ ਕਿਸੇ ਕਿੱਤੇ ਨੂੰ ਬੁਰਾ ਨਹੀਂ ਸਮਝਿਆ ਗਿਆ। ਕੋਈ ਕੰਮ ਮਾੜਾ ਤੇ ਕੋਈ ਚੰਗਾ ਹੈ, ਇਹ ਰਿਵਾਜ ਬਹੁਤ ਦੇਰ ਬਾਦ ਪੈਦਾ ਹੋਇਆ। ਖੇਤੀ ਅਤੇ ਸ਼ਿਕਾਰ ਦਾ ਤਾਂ ਬੜੇ ਵਿਸਥਾਰ ਨਾਲ ਜ਼ਿਕਰ ਹੋਇਆ ਹੈ। ਮੱਛੀ ਫੜਨ ਜਾਂ ਖਾਣ ਦਾ ਜ਼ਿਕਰ ਨਹੀਂ ਆਉਂਦਾ, ਨਾ ਕਿਸ਼ਤੀਆਂ ਬਣਾਉਣ ਜਾਂ ਤੈਰਾਕੀ ਦੇ ਮੁਕਾਬਲਿਆਂ ਦਾ ਕੋਈ ਜ਼ਿਕਰ ਹੈ। ਇਸ ਤੋਂ ਪਤਾ ਲਗਦਾ ਹੈ ਕਿ ਅਜੇ ਦਰਿਆਵਾਂ ਉੱਤੇ ਆਰੀਆਂ ਦੀ ਫਤਹਿ ਨਹੀਂ ਹੋਈ ਸੀ ਤੇ ਉਹ ਪਾਣੀ ਵਿਚ ਵੜਨੋ ਵੀ ਸੰਕੋਚ ਕਰਦੇ ਹੋਣਗੇ। ਦਰਿਆਵਾਂ ਰਾਹੀਂ ਵਪਾਰ ਆਦਿਕ ਦਾ ਤਾਂ ਸਵਾਲ ਹੀ ਨਹੀਂ ਸੀ। ਪਿਛਲੇਰੇ ਵੈਦਿਕ ਕਾਲ ਵਿਚ ਜਰੂਰ ਪਾਣੀ ਦੇ ਰਾਹ ਵਪਾਰ ਹੋਣ ਲੱਗ ਪਿਆ ਸੀ।

## ਰਾਜਨੀਤਕ ਜੀਵਨ

ਪਰਿਵਾਰ ਤੋਂ ਸ਼ੁਰੂ ਹੋ ਕੇ ਰਾਸ਼ਟਰ ਤੱਕ ਦੀ ਉਸਾਰੀ ਦੇ ਪੰਜ ਪੜਾਅ ਸਨ । ਪਰਿਵਾਰ ਮੁੱਢਲੀ ਇਕਾਈ ਹੋਇਆ ਕਰਦਾ ਸੀ । ਇਹ ਪੜਾਉ ਸਨ:

1. ਟੱਬਰ (ਗ੍ਰਹਿ ਜਾਂ ਕੁਲ)
2. ਪਿੰਡ (ਗ੍ਰਾਮ)
3. ਬਰਾਦਰੀ ਜਾਂ ਸ਼ਰੀਕਾ (ਵਿਸ)
4. ਲੋਕ (ਜਨ)
5. ਦੇਸ਼ (ਰਾਸ਼ਟਰ)

ਕੁਲ ਦੇ ਮੁਖੀ ਨੂੰ ਕੁਲਾਪਾ ਕਿਹਾ ਜਾਂਦਾ ਸੀ। ਪਿੰਡ ਦਾ ਮੁਖੀ ਗ੍ਰਾਮਣੀ ਹੁੰਦਾ ਸੀ। ਭਾਈਚਾਰੇ ਦੇ ਮੁਖੀ ਨੂੰ ਵਿਸਪਤੀ ਕਹਿੰਦੇ ਸਨ। ਜਨ ਸਾਧਾਰਨ ਦਾ ਮੁਖੀ ਭਰਤ ਜਾ ਯਾਦਵ ਹੁੰਦਾ ਸੀ ਤੇ ਦੇਸ਼ ਦੇ ਮੁਖੀ ਨੂੰ ਰਾਜਨ ਆਖਿਆ ਜਾਂਦਾ ਸੀ। ਰਾਜੇ ਦਾ ਪੂਰਨ ਸਤਿਕਾਰ ਹੁੰਦਾ ਸੀ ਤੇ ਵਿਸ਼ਵਾਸ ਬੱਝ ਗਿਆ ਸੀ ਕਿ ਉਹ ਰੱਬ ਵਲੋਂ ਚੁਣ ਕੇ ਭੇਜਿਆ ਗਿਆ ਨੁਮਾਇੰਦਾ ਹੈ। ਉਹ ਆਪਣੀ ਪਰਜਾ ਦੀ ਰਾਖੀ ਕਰਦਾ ਤੇ ਦੁਸ਼ਮਣਾਂ ਦੀ ਅਲਖ ਮੁਕਾਉਂਦਾ ਸੀ। ਕਰ ਦੀ ਉਗਰਾਹੀ ਅਨਾਜ ਦੇ ਰੂਪ ਵਿਚ ਹੁੰਦੀ ਸੀ ਅਤੇ ਅੰਤਿਮ ਅਪੀਲ ਸੁਣਨ ਲਈ ਮੁੱਖ ਨਿਆਂਧੀਸ਼ ਵੀ ਰਾਜਾ ਸੀ। ਉਹ ਖ਼ੂਬਸੂਰਤ ਵਸਤਰਾਂ ਅਤੇ ਗਹਿਣਿਆਂ ਨਾਲ ਸਜ-ਧਜ ਕੇ ਰਹਿੰਦਾ ਅਤੇ ਰਿਹਾਇਸ ਲਈ ਸ਼ਾਨਦਾਰ ਮਹਿਲ ਉਸਾਰੇ ਜਾਂਦੇ । ਉਸ ਦਾ ਮੰਤਰੀ ਮੰਡਲ ਹੁੰਦਾ । ਰਾਜ-ਪਰੋਹਤ ਸਾਰੇ ਮੰਤਰੀਆਂ ਦਾ ਮੁਖੀ ਅਤੇ ਰਾਜੇ ਦਾ ਮੁੱਖ ਸਲਾਹਕਾਰ ਹੁੰਦਾ। ਸੀ। ਉਹ ਪੂਜਾਪਾਠ ਵਿਚ ਰਾਜੇ ਦੀ ਅਗਵਾਈ ਕਰਦਾ ਸੀ ਤੇ ਜੰਗ ਵਿਚ ਉਸ ਨਾਲ ਜਾ ਕੇ ਰਾਜੇ ਦੀ ਸਲਾਮਤੀ ਲਈ ਮੰਤਰ ਉਚਾਰਣ ਕਰਦਾ ਰਹਿੰਦਾ। ਉਹ ਦਾਰਸ਼ਨਿਕ ਵੀ ਹੁੰਦਾ ਸੀ ਤੇ ਰਾਜੇ ਦਾ ਮਿੱਤਰ ਵੀ। ਦੂਜਾ ਮੰਤਰੀ ਸੈਨਾਨੀ ਅਖਵਾਉਂਦਾ ਜੋ ਰੱਖਿਆ ਮੰਤਰੀ ਹੁੰਦਾ ਸੀ। ਰਾਜਾ ਖੁਦਮੁਖਤਾਰ ਹੁੰਦਾ ਸੀ ਤੇ ਬਾਦਸ਼ਾਹਤ ਖ਼ਾਨਦਾਨੀ ਚਲਦੀ ਸੀ ਪਰ ਸੰਮਤੀ ਜਾਂ ਸਭਾ ਦਾ ਜ਼ਿਕਰ ਵੀ ਆਉਂਦਾ ਹੈ ਜੋ ਵਿਚਾਰ ਵਟਾਂਦਰੇ ਰਾਹੀਂ ਰਾਜੇ ਨੂੰ ਸਲਾਹ ਦਿੰਦੀ ਸੀ।

ਅਪਰਾਧੀਆਂ ਨੂੰ ਸਜ਼ਾ ਦੇਣ ਤੋਂ ਬਗੈਰ ਸਮਾਜ ਵਿਚ ਸੁਖ-ਚੈਨ ਕਾਇਮ ਨਹੀਂ ਹੋ ਸਕਦਾ ਪਰ ਅਣਮਨੁੱਖੀ ਕਿਸਮ ਦੇ ਤਸੀਹੇ ਦੇ ਕੇ ਮਾਰਨ ਦਾ ਸਾਨੂੰ ਕਿਧਰਿਉਂ ਪਤਾ ਨਹੀਂ ਲੱਗਿਆ। ਵੱਖ ਵੱਖ ਅਪਰਾਧਾਂ ਬਦਲੇ ਸਜ਼ਾ ਵਧੇਰੇ ਕਰਕੇ ਜੁਰਮਾਨੇ ਦੇ ਰੂਪ ਵਿਚ ਦਿੱਤੀ ਜਾਂਦੀ ਸੀ ਅਤੇ ਜੁਰਮਾਨਾਂ ਪਸ਼ੂਆ ਜਾਂ ਅਨਾਜ ਦੀ ਵਸੂਲੀ ਰਾਹੀਂ ਅਦਾ ਹੁੰਦਾ ਸੀ। ਅੱਖਾਂ ਕੱਢ ਦੇਣੀਆਂ ਜਾਂ ਹੱਥ ਪੈਰ ਕੱਟ ਦੇਣ ਵਰਗੀਆਂ ਸਜ਼ਾਵਾਂ ਨਹੀਂ ਦਿੱਤੀਆਂ ਜਾਂਦੀਆਂ ਸਨ। ਸੈਨਾ ਪੈਦਲ ਹੁੰਦੀ ਸੀ ਤੇ ਅਫਸਰ ਰਥਾਂ ਵਿਚ ਜਾਂਦੇ ਸਨ। ਬਰਛਾ, ਤਲਵਾਰ ਤੇ ਤੀਰ ਕਮਾਨ ਹਥਿਆਰ ਹੁੰਦੇ ਸਨ। ਤੀਰ ਲੱਕੜ ਦਾ ਹੁੰਦਾ ਸੀ ਜਿਸ ਦੀ ਨੋਕ ਤਾਂਬੇ ਜਾਂ ਲੋਹੇ ਦੀ ਹੁੰਦੀ ਸੀ। ਟੋਪ ਅਤੇ ਕਵਚ ਸਰੀਰ ਦੀ ਰਾਖੀ ਲਈ ਪਹਿਨੇ ਜਾਂਦੇ ਸਨ। ਆਤਮ ਰੱਖਿਆ ਲਈ ਕਿਲੇ ਉਸਾਰੇ ਗਏ ਤੇ ਨਗਰਾਂ ਦੇ ਦੁਆਲੇ ਦੀਵਾਰਾਂ ਖੜ੍ਹੀਆਂ ਕੀਤੀਆਂ ਗਈਆਂ। ਲੜਾਈ ਵਿਚ ਦੁਸ਼ਮਣ ਦੇ ਕਿਲੇ ਨੂੰ ਢਾਹ ਦਿਤਾ ਜਾਂਦਾ ਸੀ ਜਾਂ ਅੱਗ ਲਾ ਕੇ ਨਸਟ ਕੀਤਾ ਜਾਂਦਾ ਸੀ। ਪਿਛੋਂ ਬਣੇ ਬਣਾਏ ਕਿਲੇ ਖੋਹਣ ਦਾ ਰਿਵਾਜ ਵੀ ਚੱਲ ਪਿਆ।

ਮੁਢਲੇ ਆਰੀਆਂ ਵਿਚ ਜਾਤਪਾਤ ਦੀਆਂ ਸਖਤ ਵੰਡਾਂ ਨਹੀਂ ਸਨ । ਕੰਮ ਦੀ ਵੰਡ ਸ਼ੁਰੂ ਹੋ ਗਈ ਸੀ ਪਰ

ਕੰਮ ਅਨੁਸਾਰ ਇਜਤ ਜਾਂ ਤ੍ਰਿਸਕਾਰ ਦੇ ਵੇਰਵੇ ਪੁਰਾਣੇ ਆਰੀਆਂ ਦੇ ਸਮਾਜ ਵਿਚ ਨਹੀਂ ਸਨ। ਵਿਦਿਆ ਪ੍ਰਾਪਤੀ ਦਾ ਮਨੋਰਥ ਵਧੇਰੇ ਕਰਕੇ ਮੁਕਤੀ ਦੀ ਪ੍ਰਾਪਤੀ ਸੀ। ਖੱਤਰੀਆਂ ਦਾ ਕੰਮ ਕੇਵਲ ਲੜਨਾ ਸੀ। ਵੈਸ਼ ਕਿਉਂਕਿ ਵਪਾਰ ਆਦਿਕ ਕੰਮ ਕਾਰ ਕਰਦੇ ਸਨ ਇਸ ਕਰਕੇ ਉਨ੍ਹਾਂ ਲਈ ਵਧੇਰੀ ਉਚੀ ਪਰਮਾਰਥਕ ਵਿਦਿਆ ਦੀ ਲੋੜ ਨਹੀਂ ਸਮਝੀ ਗਈ। ਥੋੜੀ ਬਹੁਤ ਪੜ੍ਹਾਈ ਨਾਲ ਉਨ੍ਹਾਂ ਦਾ ਕੰਮ ਚੱਲ ਜਾਂਦਾ ਸੀ। ਬ੍ਰਾਹਮਣ ਵਿਦਿਆ ਗ੍ਰਹਿਣ ਕਰਨ ਲਈ ਸਭ ਤੋਂ ਯੋਗ ਵਿਅਕਤੀ ਸੀ ਕਿਉਂਕਿ ਉਸਨੇ ਅਗੋਂ ਵਿੱਦਿਆ ਦਾ ਪਸਾਰ ਕਰਕੇ ਤੇ ਧਾਰਮਿਕ ਰਸਮਾਂ ਨਿਭਾ ਕੇ ਜਗਤ ਦਾ ਕਲਿਆਣ ਕਰਨਾ ਸੀ। ਅਨਾਰੀਆ ਲੋਕਾਂ ਨੂੰ ਕਿਉਂਕਿ ਦਾਸ ਬਣਾ ਲਿਆ ਗਿਆ ਉਹ ਪਿਛੋਂ ਜਾ ਕੇ ਸ਼ੂਦਰ ਅਖਵਾਏ।

ਕੁਝ ਪਸ਼ੂ ਪੰਛੀਆਂ ਨੂੰ ਰਿਗਵੇਦ ਵਿਚ ਪਵਿਤਰ ਵੀ ਮੰਨਿਆ ਗਿਆ। ਘੋੜੇ ਦੇਵਤਿਆ ਦੇ ਰਥਾਂ ਅਗੇ ਵੀ ਜੁੜਦੇ ਸਨ ਇਸ ਕਰਕੇ ਇਨ੍ਹਾਂ ਦਾ ਬਹੁਤ ਵਾਰ ਵਰਣਨ ਆਇਆ ਹੈ। ਘੋੜਿਆਂ ਦੀ ਉਸਤਤੀ ਵਿਚ ਭਜਨ ਲਿਖੇ ਗਏ। ਗਰੁੜ ਪੰਛੀ ਦਾ ਜ਼ਿਕਰ ਹੈ ਜਿਹੜਾ ਪਿਛਲੇ ਆਰੀਆ ਸਾਹਿਤ ਵਿਚ ਵਿਸ਼ਣੂ ਦਾ ਵਾਹਨ ਬਣ ਗਿਆ। ਅਸਮਾਨ ਵਿਚ ਉਡਦੇ ਰੰਗ ਬਰੰਗੇ ਬੱਦਲਾਂ ਨੂੰ ਇੰਦਰ ਦੀਆਂ ਗਾਵਾਂ ਆਖਿਆ ਗਿਆ ਹੈ। ਰਿਗਵੇਦ ਵਿਚ ਬੱਕਰੀ ਪੂਸ਼ਾਣ ਦੇਵ ਦਾ ਰਥ ਖਿਚਦੀ ਹੈ ਤੇ ਖੋਤਾ ਅਸ਼ਵਣੀ ਦੇਵ ਦੇ ਰਥ ਅਗੇ ਜੁੜਿਆ ਹੋਇਆ ਹੈ।

ਆਰੀਆ ਲੋਕਾਂ ਵਿਚ ਹਾਸ ਵਿਅੰਗ ਦੀ ਬਰੀਕ ਸੂਝ ਸੀ। ਰਿਗਵੇਦ ਵਿਚ ਬਰਸਾਤ ਦੀ ਮੌਸਮ ਬਾਰੇ ਲਿਖਦਿਆਂ ਰਿਸ਼ੀ ਆਖਦਾ ਹੈ ਕਿ ਡੱਡੂ ਸ਼ੋਰ ਪਾ ਰਹੇ ਹਨ। ਇਕ ਵੱਡਾ ਡੱਡੂ ਗੜੈਂ ਗੜੈਂ ਕਰਦਾ ਹੈ ਤਾਂ ਪਿਛੋਂ ਕਿੰਨੇ ਸਾਰੇ ਹੋਰ ਡੱਡੂ ਗੜੈਂ ਗੜੈਂ ਦੀਆਂ ਆਵਾਜ਼ਾਂ ਕੱਢਣ ਲੱਗਦੇ ਹਨ । ਇਉਂ ਜਾਪਦਾ ਹੈ, ਜਿਵੇਂ ਕੋਈ ਪੰਡਤ ਵਿਦਿਆਰਥੀਆਂ ਨੂੰ ਵੇਦ ਪਾਠ ਪੜ੍ਹਾ ਰਿਹਾ ਹੋਵੇ ।

ਉਸ ਵਕਤ ਮੁਰਦਿਆਂ ਨੂੰ ਦੱਬਣ ਅਤੇ ਅਗਨੀ ਭੇਟਾ ਕਰਨ, ਦੋਵੇਂ ਪ੍ਰਕਾਰ ਦੇ ਰਿਵਾਜ ਸਨ । ਖੁਦਾਈ ਤੋਂ ਸਾਨੂੰ ਪਿੰਜਰ ਮਿਲੇ ਹਨ। ਵੇਦਾਂ ਵਿਚ ਅੰਤਿਮ ਸੰਸਕਾਰ ਦੋਵੇਂ ਤਰ੍ਹਾਂ ਕੀਤੇ ਜਾਣ ਬਾਰੇ ਜ਼ਿਕਰ ਹੈ। ਜਦੋਂ ਮੁਰਦਾ ਅਗਨੀ ਭੇਟ ਕੀਤਾ ਜਾਂਦਾ ਸੀ ਉਦੋਂ ਕਿਹੜੇ ਮੰਤਰ ਉਚਾਰਣ ਕਰਨੇ ਹਨ ਅਤੇ ਕੀ ਕੀ ਰਸਮਾਂ ਕਰਨੀਆਂ ਹਨ ਇਸ ਬਾਰੇ ਵੇਦਾਂ ਵਿਚ ਵਿਸਥਾਰ ਨਾਲ ਲਿਖਿਆ ਮਿਲਦਾ ਹੈ ਜਦੋਂ ਕਿ ਧਰਤੀ ਵਿਚ ਦਬਾਉਣ ਦੇ ਸੰਕੇਤ ਇਸ ਦੇ ਮੁਕਾਬਲੇ ਬੜੇ ਘੱਟ ਹਨ। ਰਿਗਵੇਦ ਵਿਚ ਲਿਖਿਆ ਹੈ, "ਸਾਡੇ ਪਵਿੱਤਰ ਪੂਰਵਜ ਜਿਹੜੇ ਸਵਰਗ ਵਿਚ ਰਹਿੰਦੇ ਹਨ ਉਹ ਹਨ ਜਿਨ੍ਹਾਂ ਨੂੰ ਅਗਨੀ ਭੇਟ ਕਰ ਦਿੱਤਾ ਗਿਆ ਸੀ।ਉਹ ਵੀ ਹਨ ਜਿਨ੍ਹਾਂ ਨੂੰ ਅਗਨੀ ਵਿਚ ਨਹੀਂ ਸੀ ਸਾੜਿਆ ਗਿਆ। "

ਕਿਉਂਕਿ ਆਰੀਆ ਲੋਕ ਈਰਾਨ ਵਲੋਂ ਆਏ ਸਨ, ਉਥੇ ਮੁਰਦੇ ਸਾੜਨ ਦੀ ਥਾਂ ਦੱਬਣ ਦਾ ਰਿਵਾਜ ਸੀ ਤੇ ਬਾਦਸ਼ਾਹਾਂ ਦੀਆਂ ਲਾਸ਼ਾਂ ਮਕਬਰਿਆਂ ਵਿਚ ਸੰਭਾਲ ਦਿਤੀਆਂ ਜਾਂਦੀਆਂ ਸਨ। ਪਰ ਹੁਣ ਪਤਾ ਲੱਗਾ ਹੈ ਕਿ ਮੁਰਦੇ ਦਫਨਾਉਣ ਦੇ ਨਾਲ ਨਾਲ ਈਰਾਨ ਵਿਚ ਅਗਨੀ ਭੇਟ ਕਰਨ ਦਾ ਵੀ ਰਿਵਾਜ ਸੀ । ਜ਼ਰਤੁਸ਼ੀ ਮਤ ਦੇ ਆਗਮਨ ਤੋਂ ਪਹਿਲਾਂ ਈਰਾਨ ਅਤੇ ਭਾਰਤ ਵਿਚ ਹੀ ਨਹੀਂ ਸਗੋਂ ਏਸ਼ੀਆ ਵਿਚ ਲਗਭਗ ਸਾਰੀਆਂ ਸਭਿਤਾਵਾਂ ਦੋਵੇਂ ਪਰਕਾਰ ਦੇ ਅੰਤਮ ਸੰਸਕਾਰ ਕਰਦੀਆਂ ਰਹੀਆਂ ਹਨ। ਪਾਰਸੀਆਂ ਨੇ ਮੁਰਦਿਆਂ ਦੀਆਂ ਲਾਸ਼ਾਂ ਨੂੰ ਆਬਾਦੀ ਤੋਂ ਦੂਰ ਖੁੱਲ੍ਹੀ ਥਾਂ ਉੱਤੇ ਰੱਖਣਾ ਅਰੰਭ ਕਰ ਦਿੱਤਾ ਜਿਥੇ ਕਾਂ ਕੁੱਤੇ ਉਨ੍ਹਾਂ ਨੂੰ ਖਾ ਜਾਂਦੇ।

ਮੌਤ ਪਿਛੋਂ ਮਨੁੱਖ ਨਾਲ ਕੀ ਵਾਪਰਦਾ ਹੈ ਅਜਿਹੀ ਕੋਈ ਵਿਆਖਿਆ ਨਹੀਂ ਮਿਲਦੀ । ਮੁਢਲੇ ਆਰੀਆਂ ਵਿਚ ਨਰਕ ਸੁਰਗ ਦਾ ਸਿਧਾਂਤ ਵੀ ਅਜੇ ਪਰਚੱਲਤ ਨਹੀਂ ਹੋਇਆ ਸੀ। ਦੇਵਦਿਆਂ ਤੋਂ ਇਹੀ ਵਰਦਾਨ ਮੰਗਿਆ ਜਾਂਦਾ ਸੀ ਕਿ ਸਾਡਾ ਧਰਤੀ ਉਪਰਲਾ ਜੀਵਨ ਸੁਖੀ ਬਤੀਤ ਹੋਵੇ। ਖਾਣ ਪੀਣ ਰਹਿਣ ਸਹਿਣ ਵਾਸਤੇ ਚੰਗੀਆਂ

ਚੀਜ਼ਾਂ ਦੀ ਮੰਗ ਕੀਤੀ ਜਾਂਦੀ ਸੀ। ਭਰਪੂਰ ਫਸਲਾਂ, ਦੁਧ ਨਾਲ ਛਲਕਦੀਆਂ ਗਾਵਾਂ, ਮੱਝਾਂ ਅਤੇ ਹਰਿਆਵਲ ਖਲੇਰਦੇ ਦਰਿਆਵਾਂ ਦਾ ਪਾਣੀ, ਇਹੋ ਦਾਤਾਂ ਮੰਗੀਆ ਜਾਂਦੀਆਂ।

ਇਉਂ ਅਸੀਂ ਦੇਖਦੇ ਹਾਂ ਕਿ ਮੁਢਲੇ ਆਰੀਆ ਬੜੇ ਸਿੱਧੇ ਸਾਦੇ ਲੋਕ ਸਨ। ਉਨ੍ਹਾਂ ਦਾ ਜੀਵਨ ਇਕ ਦਮ ਕੁਦਰਤੀ ਸੀ। ਬਣਾਵਟ ਨੇ ਮਨੁੱਖ ਨੂੰ ਗੁਲਾਮ ਨਹੀਂ ਸੀ ਕੀਤਾ। ਜਿਹੋ ਜਿਹੇ ਸਿਧੇ ਸਾਦੇ ਇਹ ਆਰੀਆ, ਉਹੋ ਜਿਹੇ ਸਿਧੇ ਸਾਦੇ ਇਨ੍ਹਾਂ ਦੇ ਦੇਵਤੇ ਸਨ ਜਿਹੜੇ ਜੇ ਖੁਸ਼ ਹੋ ਜਾਣ ਤਾਂ ਧਨ ਦੀ ਵਰਖਾ ਕਰਦੇ ਸਨ ਤੇ ਜੇ ਨਾਰਾਜ਼ ਹੋ ਜਾਂਦੇ ਤਾਂ ਕਹਿਰ ਵਰਤਾ ਦਿੰਦੇ । ਕਈ ਵਾਰ ਪਤਾ ਹੀ ਨਹੀਂ ਸੀ ਲਗਦਾ ਕਿ ਇਹ ਕਿਸ ਗੱਲ ਤੋਂ ਨਾਰਾਜ਼ ਹੋ ਜਾਣ ਤੇ ਕਿਸ ਗੱਲ ਤੇ ਖੁਸ਼। ਇਹੋ ਜਿਹਾ ਹੀ ਸੁਭਾ ਆਰੀਆ ਲੋਕਾਂ ਦਾ ਸੀ। ਅਸਲ ਵਿਚ ਉਨ੍ਹਾਂ ਦੀਆਂ ਆਪਣੀਆ ਮਨੋਕਾਮਨਾਵਾਂ ਤੇ ਭਾਵਨਾਵਾਂ ਹੀ ਦੇਵਤਿਆਂ ਵਿਚੋਂ ਪ੍ਰਗਟ ਹੋ ਰਹੀਆਂ ਹਨ । ਮੁਢਲੇ ਆਰੀਏ ਉਚੇ ਲੰਮੇ ਦਾਹੜੀ ਕੇਸਾਂ ਵਾਲੇ ਪੰਜਾਬ ਦੇ ਉਹ ਅਲਬੇਲੇ ਵਸਨੀਕ ਸਨ ਜਿਹੜੇ ਦਰਿਆਵਾਂ ਦੇ ਕਿਨਾਰੇ ਖੇਤੀ ਕਰਦੇ, ਪਸ਼ੂ ਪਾਲਦੇ, ਸ਼ਿਕਾਰ ਖੇਡਦੇ, ਦੇਵਤਿਆਂ ਦੀ ਉਸਤਤੀ ਵਿਚ ਭਜਨ ਰਚਦੇ ਤੇ ਗਾਉਂਦੇ ਸਨ । ਕੁਦਰਤ ਦੀ ਗੋਦੀ ਵਿਚ ਬੈਠ ਕੇ ਉਨ੍ਹਾਂ ਨੇ ਇਸ ਸਭਿਅਤਾ ਦੇ ਨੈਣ ਨਕਸ਼ ਚਿਤਰੇ। ਮੈਕਸਮੂਲਰ ਲਿਖਦਾ ਹੈ, "ਸਰਘੀ ਵੇਲੇ, ਤਾਰਿਆਂ ਦੀ ਛਾਂ ਹੇਠ, ਰੁਮਕਦੀਆਂ ਪੌਣਾ ਤੋਂ ਅਨੰਦਿਤ ਹੋਕੇ ਏਸ਼ੀਆ ਦੇ ਬੱਚਿਆਂ ਨੇ ਖੁਸ਼ੀ ਵਿਚ ਜਦ ਕਿਲਕਾਰੀ ਮਾਰੀ ਤਦ ਰਿਗਵੇਦ ਪ੍ਰਗਟ ਹੋਇਆ। "

## ਵੇਦ

ਵੇਦਾਂ ਦੇ ਬਹੁਤ ਤਰਜਮੇ ਅਤੇ ਟੀਕੇ ਹੋ ਚੁੱਕੇ ਹਨ । ਇੰਨੇ ਪੁਰਾਣੇ ਗ੍ਰੰਥਾਂ ਦੇ ਟੀਕਿਆਂ ਵਿਚ ਭਿੰਨਤਾ ਅਤੇ ਵਿਰੋਧਤਾ ਆਉਣੀ ਲਾਜ਼ਮੀ ਹੈ । ਪੁਰਾਣੇ ਸਮੇਂ ਦੇ ਹੋਣ ਕਾਰਨ ਇਨ੍ਹਾਂ ਦੇ ਮੰਤਰਾਂ ਵਿਚਲੇ ਸ਼ਬਦਾਂ ਦੇ ਅਰਥਾਂ ਵਿਚ ਤਬਦੀਲੀ ਹੁੰਦੀ ਰਹੀ ਹੈ। ਕਈ ਮੰਤਰਾਂ ਦੇ ਅਰਥਾਂ ਦਾ ਪਤਾ ਨਹੀਂ ਲਗਦਾ । ਹਰ ਭਾਸ਼ਾ ਸਮੇਂ ਦੇ ਬਦਲਣ ਨਾਲ ਬਦਲਦੀ ਹੈ । ਉਚਾਰਣ ਵੀ ਬਦਲਦਾ ਹੈ ਤੇ ਅਰਥ ਵੀ। ਇਕ ਵੇਲਾ ਅਜਿਹਾ ਵੀ ਸੀ ਜਦ ਭਾਸ਼ਾ ਦੀ ਲਿਪੀ ਨਹੀਂ ਬਣੀ ਸੀ । ਵੇਦ ਬਾਣੀ ਰਚੀ ਜਾ ਚੁੱਕੀ ਸੀ ਪਰ ਲਿਖੀ ਨਹੀਂ ਗਈ ਸੀ। ਸਿਰਫ ਜ਼ਬਾਨੀ ਕੰਠ ਕਰ ਲਈ ਜਾਂਦੀ ਸੀ ਤੇ ਇਕ ਵਿਦਵਾਨ ਆਪਣੇ ਵਿਦਿਆਰਥੀਆਂ ਨੂੰ ਸਾਰਾ ਗ੍ਰੰਥ ਕੰਠ ਕਰਵਾ ਜਾਂਦਾ ਸੀ। ਪੀੜ੍ਹੀ ਦਰ ਪੀੜ੍ਹੀ ਹਜ਼ਾਰਾਂ ਸਾਲ ਅਜਿਹਾ ਕਰਦਿਆਂ ਵੀ ਮੰਤਰਾਂ ਵਿਚ ਪਰਿਵਰਤਨ ਆ ਗਏ ਹੋਣਗੇ। ਹੁਣ ਸਾਡੇ ਸਾਹਮਣੇ ਪ੍ਰਾਪਤ ਵੇਦ, ਪੰਜ ਹਜ਼ਾਰ ਸਾਲ ਦੇ ਸਮੇਂ ਦੀ ਵੇਦ ਬਾਣੀ ਨਾਲ ਕਿੰਨੇ ਕੁ ਮਿਲਦੇ ਹਨ ਤੇ ਕਿੰਨੀ ਕੁ ਭਿੰਨਤਾ ਹੈ, ਇਸ ਦਾ ਕੋਈ ਨਿਰਣਾ ਨਹੀਂ ਕਰ ਸਕਦਾ। ਇਹ ਸੱਚ ਹੈ ਕਿ ਭਿੰਨਤਾ ਆਈ ਜ਼ਰੂਰ ਹੈ ਕਿਉਂਕਿ ਇਹ ਸੁਭਾਵਕ ਹੈ।

ਵੇਦ ਮੰਤਰਾਂ ਵਿਚ ਦੋ ਸ਼ਬਦ ਆਮ ਵਰਤੇ ਗਏ ਹਨ, ਦੇਵਸ ਅਤੇ ਭੂਤਸ। ਦੇਵਸ ਭਾਵ ਪ੍ਰਾਨਿਕ ਅਤੇ ਭੂਤਸ ਭਾਵ ਪਦਾਰਥਕ ਹੈ । ਦੇਵਸ ਸੱਚ, ਰੋਸਨੀ ਅਤੇ ਅਮਰ ਜੀਵਨ ਦੇ ਪ੍ਰਤੀਕ ਹਨ ਤੇ ਭੂਤਸ ਅਸੱਤ, ਹਨੇਰੇ ਅਤੇ ਮੌਤ ਦੇ ਸੰਕੇਤ ਹਨ। ਸਾਰਾ ਸੰਸਾਰ ਸੁਰ ਅਤੇ ਅਸੁਰ, ਸਤਿ ਅਤੇ ਅਸਤਿ, ਜੀਵਨ ਅਤੇ ਮੌਤ, ਯਾਨਿ ਕਿ ਦੇਵਸ ਅਤੇ ਭੂਤਸ ਦਾ ਆਪਸੀ ਸੰਗਰਾਮ ਹੈ। ਇਸੇ ਆਤਮਕ ਤੇ ਪਦਾਰਥਕ ਸੰਘਰਸ਼ ਵਿਚ ਦਿੱਤੀ ਅਤੇ ਅਦਿਤੀ ਦੇਵੀਆਂ ਪਰਗਟ ਹੋਈਆਂ ਜਿਨ੍ਹਾਂ ਨੂੰ ਜੌੜੀਆਂ ਮਾਵਾ ਕਹਿੰਦੇ ਹਨ। ਅਸੀਂ ਸਭ ਇਨ੍ਹਾਂ ਦੀ ਸੰਤਾਨ ਹਾਂ ਇਸ ਕਰਕੇ ਸਾਡੇ ਵਿਚ ਸਾਰੇ ਕਿਸਮ ਦੇ ਆਪਾ ਵਿਰੋਧੀ ਤੱਤ, ਉੱਤਮ ਅਤੇ ਨੀਚ ਮੌਜੂਦ ਹਨ।

ਯੱਗ ਦੀ ਇਹ ਪਰਿਭਾਸ਼ਾ ਹੈ- ਪਦਾਰਥ ਰਾਹੀਂ ਆਤਮਾ ਦੀ ਪੂਜਾ, ਭੂਤਸ ਰਾਹੀਂ ਦੇਵ-ਪੂਜਨ। ਯੱਗ

ਵਿਚਕਾਰ ਬਲਦੀ ਅਗਨੀ ਸੂਰਜ ਦੀ ਪ੍ਰਤੀਕ ਹੈ ਯਾਨੀ ਕਿ ਆਤਮਾ ਹੈ। ਅਗਨੀ ਦੀ ਸਮੱਗਰੀ ਭੌਤਿਕ ਹੈ ਪਰ ਸੇਕ ਅਤੇ ਰੌਸ਼ਨੀ ਆਤਮਾ ਵਾਂਗ ਉੱਤਮ ਸ਼ਕਤੀਆਂ ਹਨ। ਸੂਰਜ ਸਭ ਤੋਂ ਉੱਚੇ ਸਥਾਨ, ਦੇਵ ਲੋਕ ਦਾ ਨਿਵਾਸੀ ਹੈ। ਯੱਗ ਵੇਲੇ ਸੂਰਜ ਧਰਤੀ ਉੱਤੇ ਆਇਆ ਹੁੰਦਾ ਹੈ।

ਸੂਰਜ ਦੀ ਉਸਤਤਿ ਵਿਚ ਰਚੇ ਗਏ ਮੰਤਰਾਂ ਵਿਚ ਉਸ ਨੂੰ ਸਰਬੋਤਮ ਸ਼ਕਤੀ ਕਿਹਾ ਗਿਆ ਹੈ। ਉਸ ਦਾ ਤਿੰਨੇ ਲੋਕਾਂ ਵਿਚ ਰਾਜ ਹੈ ਕਿਉਂਕਿ ਤਿੰਨੇ ਲੋਕ ਪੈਦਾ ਹੀ ਉਸ ਦੇ ਕੀਤੇ ਹੋਏ ਹਨ। ਉਹੀ ਸੰਸਾਰ ਦੀ ਉਤਪਤੀ ਦਾ ਸੂਤਰ ਹੈ, ਉਹੀ ਪਰਿਵਰਤਨ ਦਾ ਤੇ ਉਸੇ ਨੇ ਸੰਸਾਰ ਦੀ ਸਮਾਪਤੀ ਕਰਨੀ ਹੈ। ਜਦੋਂ ਅਗਨੀ ਨੂੰ ਸੰਬੋਧਨ ਕਰਦੇ ਹੋਏ ਰਿਸ਼ੀ ਯੱਗ ਵਿਚ ਮੰਤਰ ਉਚਾਰਦੇ ਸਨ ਤਾਂ ਉਹ ਅਜਿਹਾ ਕਰਦੇ ਹੋਏ ਇਉਂ ਵਿਸ਼ਵਾਸ ਕਰਦੇ ਸਨ ਕਿ ਉਨ੍ਹਾਂ ਦੇ ਸਾਹਮਣੇ ਅਸਲੀ ਸੂਰਜ ਹੈ ਤੇ ਆਕਾਸ਼ ਵਿਚਲੇ ਸੂਰਜ ਨੂੰ ਹੀ ਇਹ ਮੰਤਰ ਸੰਬੋਧਿਤ ਹੁੰਦੇ ਸਨ।

ਵੇਦਾਂ ਵਿਚ ਚਾਰ ਵਰਣਾਂ ਦਾ ਜ਼ਿਕਰ ਆਉਂਦਾ ਹੈ। ਬਹੁਤ ਸਾਰੇ ਲੋਕਾਂ ਦਾ ਇਹ ਭਰਮ ਹੈ ਕਿ ਵਰਣ ਵਿਵਸਥਾ ਲਈ ਮਨੂ ਸਿਮ੍ਰਤੀ ਜ਼ਿੰਮੇਵਾਰ ਹੈ। ਜਾਤਪਾਤ ਦੀ ਜੜ੍ਹ ਵੇਦ ਵਿਚ ਮੌਜੂਦ ਹੈ। ਬਹੁਤ ਸਾਰੀਆਂ ਅਜਿਹੀਆਂ ਉਦਾਹਰਣਾਂ ਹਨ ਕਿ ਖੱਤਰੀਆਂ ਅਤੇ ਬ੍ਰਾਹਮਣਾਂ ਦੇ ਪਰਿਵਾਰਾਂ ਦੇ ਬੱਚੇ-ਬੱਚੀਆਂ ਦੇ ਰਿਸ਼ਤੇ ਆਪਸ ਵਿਚ ਹੋ ਜਾਂਦੇ ਸਨ ਪਰ ਸ਼ੂਦਰ ਪਰਿਵਾਰ ਨਾਲ ਕਿਸੇ ਬ੍ਰਾਹਮਣ ਨੇ ਇਸ ਪਰਕਾਰ ਦਾ ਨਾਤਾ ਜੋੜਿਆ ਹੋਵੇ ਅਜਿਹਾ ਨਹੀਂ ਮਿਲਦਾ। ਖੱਤਰੀ ਅਤੇ ਬ੍ਰਾਹਮਣ ਦੋਵੇਂ ਉਪਰਲੀਆਂ ਜਾਤਾਂ ਸਨ ਇਸ ਕਰਕੇ ਜਾਤਪਾਤ ਵਿਚ ਜੇ ਕੁਝ ਢਿੱਲ ਦਿਖਾਈ ਵੀ ਹੈ ਤਾਂ ਬਹੁਤ ਥੋੜ੍ਹੀ ਹੈ। ਵਰਣ ਪ੍ਰਥਾ ਨਾਲ ਆਸ਼ਰਮ ਪ੍ਰਥਾ ਵੀ ਜੁੜੀ ਹੋਈ ਹੈ। ਇਸੇ ਕਰਕੇ ਇਸ ਨੂੰ ਵਰਣਾਸਰਮ-ਧਰਮ ਕਿਹਾ ਜਾਂਦਾ ਸੀ। ਚਾਰ ਆਸ਼ਰਮ ਬ੍ਰਹਮਚਰਜ, ਗ੍ਰਹਿਸਥ, ਬਾਣ-ਪ੍ਰਸਥ ਅਤੇ ਸੰਨਿਆਸ ਸਨ ਪਰ ਇਨ੍ਹਾਂ ਆਸ਼ਰਮਾਂ ਦੀ ਪਾਲਣਾ ਵਿਚ ਵੀ ਸਖਤੀ ਨਹੀਂ ਸੀ।

ਵੈਦਿਕ ਕਾਲ ਤੋਂ ਪਹਿਲਾਂ ਹੜੱਪਾ ਤੇ ਮਹਿੰਜੋਦਾੜੋ ਦੀ ਸਭਿਅਤਾ ਵਿਚ ਇਸਤਰੀ ਦਾ ਸਥਾਨ ਮਰਦ ਤੋਂ ਉੱਪਰ ਸੀ। ਔਰਤ ਦੇ ਨਾਮ ਤੇ ਵੰਸ਼ ਚਲਦਾ ਸੀ ਤੇ ਪਿਤਾ ਕੋਈ ਵੀ ਹੋਵੇ ਉਸ ਨਾਲ ਫਰਕ ਨਹੀਂ ਸੀ ਪੈਂਦਾ।

ਘਰ ਦਾ ਪ੍ਰਸ਼ਾਸਨ ਵੀ ਔਰਤ ਦੇ ਹੱਥ ਵਿਚ ਸੀ ਤੇ ਘਰੋਂ ਬਾਹਰ ਦਾ ਵੀ। ਵੈਦਿਕ ਕਾਲ ਵਿਚ ਔਰਤ ਮਰਦ ਦੇ ਬਰਾਬਰ ਆ ਗਈ ਤੇ ਆਰੀਅਨ ਸਮਾਜ ਵਿਚ ਬੰਸਾਵਲੀ ਮਰਦਾਂ ਦੇ ਨਾਮ ਉਪਰ ਅੱਗੇ ਤੁਰਨ ਲੱਗੀ। ਇਸ ਪਿਛੋਂ ਲਗਾਤਾਰ ਔਰਤ ਦੀ ਸਮਾਜਕ ਦਸ਼ਾ ਵਿਚ ਗਿਰਾਵਟ ਆਉਂਦੀ ਗਈ। ਸਿੰਧ ਘਾਟੀ ਵਿਚ ਉਸ ਦਾ ਸਥਾਨ ਸਿਖਰ ਉਤੇ, ਮਰਦ ਦੂਜੇ ਥਾਂ ਉੱਤੇ ਸੀ, ਵੈਦਿਕ ਕਾਲ ਵਿਚ ਬਰਾਬਰ ਹੋਇਆ ਤੇ ਉਸ ਪਿਛੋਂ ਕਦੀ ਵੀ ਭਾਰਤ ਵਿਚ ਇਸਤਰੀ ਨੂੰ ਇਕ ਵਸਤੂ ਤੋਂ ਵਧੀਕ ਕੁਝ ਨਹੀਂ ਸਮਝਿਆ ਗਿਆ। ਬਾਕੀ ਪਸ਼ੂਆਂ ਵਾਂਗ ਉਹ ਜਾਇਦਾਦ ਬਣ ਗਈ। ਮਨੂ ਨੇ ਵੀ ਆਪਣੀ ਸਿਮ੍ਰਤੀ ਵਿਚ ਲਿਖਿਆ ਹੈ ਕਿ ਬਚਪਨ ਵਿਚ ਉਹ ਆਪਣੇ ਪਿਤਾ ਦੇ ਹੁਕਮ ਵਿਚ, ਜਵਾਨੀ ਵਿਚ ਪਤੀ ਦੇ ਹੁਕਮ ਵਿਚ ਤੇ ਬੁਢਾਪੇ ਵਿਚ ਪੁੱਤਰਾਂ ਦੇ ਹੁਕਮ ਵਿਚ ਰਹੇ।

ਵਪਾਰ ਵਿਚ ਆਰੀਆ ਲੋਕ ਪਿੱਛੇ ਸਨ। ਵੈਦਿਕ ਆਰੀਆ ਲੜਾਈ ਅਤੇ ਖੇਤੀ ਵਿਚ ਪ੍ਰਬੀਣ ਸਨ ਪਰ ਉਹ 'ਪਾਨੀਆਂ' (ਵਪਾਰੀ ਲੋਕ) ਨਾਲ ਈਰਖਾ ਕਰਦੇ ਸਨ। 'ਬਾਣੀਆ' ਸ਼ਬਦ ਸਾਇਦ 'ਪਾਨੀਆਂ' ਤੋਂ ਬਣਿਆ ਹੋਵੇ। ਤਜਾਰਤ ਕਰਨ ਵਾਲੇ ਬੰਦੇ ਨੂੰ ਸ੍ਰੇਸ਼ਠ ਕਿਹਾ ਜਾਂਦਾ ਸੀ ਜਿਸ ਤੋਂ ਬਾਅਦ ਵਿਚ 'ਸੇਠ' ਸ਼ਬਦ ਬਣਿਆ ਜੋ ਅਜੇ ਤਕ ਇਸਤੇਮਾਲ ਹੁੰਦਾ ਹੈ। ਖੇਤੀ ਤੋਂ ਇਲਾਵਾ ਜਿਨ੍ਹਾਂ ਹੋਰ ਕਿੱਤਿਆਂ ਦਾ ਜ਼ਿਕਰ ਵੇਦਾਂ ਵਿਚ ਆਉਂਦਾ ਹੈ ਉਹ ਹਨ ਕਾਰੀਗਰੀ, ਰਾਜਗਿਰੀ, ਸੁਨਿਆਰ, ਘੁਮਿਆਰ, ਲੁਹਾਰ, ਤਰਖਾਣ, ਧੋਬੀ, ਰੱਸੇ ਵੱਟਣ ਵਾਲੇ ਤੇ ਟੋਕਰੀਆਂ ਬਨਾਉਣ

ਵਾਲੇ, ਨਾਈ, ਹਥਿਆਰ ਬਨਾਉਣ ਵਾਲੇ, ਲਕੜਹਾਰੇ, ਮਲਾਹ, ਅਭਿਨੇਤਾ, ਮਛੇਰੇ ਆਦਿ। ਦੇਸੀ ਦਵਾਈਆਂ ਤਿਆਰ ਕੀਤੀਆਂ ਜਾਂਦੀਆਂ ਸਨ ਤੇ ਵੈਦ ਅਨੇਕ ਪ੍ਰਕਾਰ ਦੇ ਰੋਗਾਂ ਦਾ ਇਲਾਜ ਕਰਦੇ ਸਨ। ਅਥਰਵ ਵੇਦ ਵਿਚ ਉਨ੍ਹਾਂ ਬਿਮਾਰੀਆਂ ਦਾ ਜ਼ਿਕਰ ਹੈ ਜਿਨ੍ਹਾਂ ਦਾ ਇਲਾਜ ਹੋਇਆ ਕਰਦਾ ਸੀ ਜਿਵੇਂ ਰਸੌਲੀ, ਕਬਜ, ਜੁਲਾਬ, ਮਰੋੜ, ਗਰਭਪਾਤ, ਪਰਸੂਤ ਅਤੇ ਮਾਂਹਵਾਰੀ ਦੀਆਂ ਸਮੱਸਿਆਵਾਂ। ਆਪਰੇਸ਼ਨ ਕਰਨ ਦਾ ਜ਼ਿਕਰ ਵੀ ਰਿਗਵੇਦ ਵਿਚ ਆਇਆ ਹੈ ਤੇ ਆਪਰੇਸ਼ਨ ਕਰਨ ਵਾਲੇ ਵੈਦ ਨੂੰ ਚਕਿਤਸਕ ਕਿਹਾ ਜਾਂਦਾ ਸੀ। ਕਿਸੇ ਬੰਦੇ ਦੀ ਲੱਤ ਕੱਟੀ ਜਾਣ ਦਾ ਜ਼ਿਕਰ ਹੈ ਜਿਸਦੇ ਨਕਲੀ ਲੋਹੇ ਦੀ ਲੱਤ ਲਾ ਦਿੱਤੀ ਗਈ ਸੀ।

ਵੈਦਿਕ ਰਿਸ਼ੀ ਇਤਿਹਾਸਕ ਵਿਅਕਤੀ ਹੋਣ, ਇਹ ਜਰੂਰੀ ਨਹੀਂ। ਉਨ੍ਹਾਂ ਦੀ ਕੋਈ ਬੰਸਾਵਲੀ ਨਹੀਂ ਮਿਲਦੀ ਤੇ ਉਨ੍ਹਾਂ ਬਾਰੇ ਹੋਰ ਕੋਈ ਸੰਸਾਰਕ ਤੱਥ ਪ੍ਰਾਪਤ ਨਹੀਂ ਹਨ। ਜਿਥੇ ਕਿਤੇ ਇਨ੍ਹਾਂ ਰਿਸ਼ੀਆਂ ਦੇ ਨਾਮ ਬਤੌਰ ਵੇਦ-ਰਚਣਹਾਰਿਆਂ ਦੇ ਆਏ ਹਨ ਉਥੇ ਇਹ ਪ੍ਰਤੀਕਮਈ ਹਨ। ਦੀਰਘਾਤਮਸ, ਵਿਸ਼ਵਮਿੱਤਰ, ਭ੍ਰਿਗੂ ਆਦਿਕ ਸ਼ਖ਼ਸੀਅਤਾਂ ਦੀ ਆਮ ਵਿਆਖਿਆ ਸੰਭਵ ਨਹੀਂ। ਦੀਰਘਾਤਮਸ ਦਾ ਅਰਥ ਹੈ- ਡੂੰਘੇ ਹਨੇਰਿਆਂ ਵਾਲਾ ਤੇ ਕਣਵ, ਕਣ ਧਾਤੂ ਤੋਂ ਬਣਿਆ ਹੈ, ਅਰਥ ਹੈ ਜੋ ਅੱਖਾਂ ਬੰਦ ਕਰ ਦਏ - ਜਿਵੇਂ ਸੂਰਜ ਦੀ ਚਕਾਚੌਂਧ ਅੱਖਾਂ ਬੰਦ ਕਰ ਦਿੰਦੀ ਹੈ। ਸ਼ਬਦ ਹਿਰਣਗਰਭ ਜਦੋਂ ਰਿਗਵੇਦ ਵਿਚ ਇਕ-ਵਚਨ ਵਜੋਂ ਆਉਂਦਾ ਹੈ ਉਦੋਂ ਇਸਦਾ ਭਾਵ ਹੈ ਸਮੁੰਦਰ ਤੇ ਜਦੋਂ ਬਹੁ-ਵਚਨ ਵਿਚ ਆਏ ਤਾਂ ਉਸ ਦੇ ਅਰਥ ਬੱਦਲ ਹੋ ਜਾਂਦੇ ਹਨ। ਇਵੇਂ ਹੀ ਉਹ ਲੋਕ ਤੇ ਸਵਰਗਲੋਕ ਦੋਹਾਂ ਦਾ ਮਾਲਕ ਹੈ। ਸੋ ਰਿਸ਼ੀਆਂ ਨੂੰ ਵਿਆਪਕ ਸੰਕੇਤਾਂ ਦੇ ਅਰਥਾਂ ਵਿਚ ਲੈਣਾ ਚਾਹੀਦਾ ਹੈ।

ਪੁਰਾਤਨ ਭਾਰਤ ਵਿਚ ਵਿਦਵਾਨ ਆਪਣੇ ਗ੍ਰੰਥਾਂ ਉਪਰ ਆਪਣਾ ਨਾਮ ਨਹੀਂ ਲਿਖਦੇ ਸਨ। ਬਹੁਤ ਸਾਰੇ ਵਿਦਵਾਨਾਂ ਦੇ ਨਾਮ ਸਾਨੂੰ ਹੋਰਨਾਂ ਸੂਤਰਾਂ ਤੋਂ ਪ੍ਰਾਪਤ ਹੋਏ ਹਨ ਤੇ ਉਹ ਵੀ ਦੇਰ ਬਾਅਦ। ਉਦੋਂ ਵਿਦਵਾਨਾਂ ਦਾ ਇਹ ਵਿਸ਼ਵਾਸ ਹੋਇਆ ਕਰਦਾ ਸੀ ਕਿ ਮਨੁੱਖ ਰਚਣਹਾਰ ਨਹੀਂ, ਮਨੁੱਖ ਕੇਵਲ ਮਾਧਿਅਮ ਹੈ। ਰਚਨਾ ਕੇਵਲ ਰਚਣਹਾਰ ਦੀ ਹੈ ਜੇ ਇਹ ਉੱਤਮ ਹੈ।

ਵੇਦਾਂ ਦੀ ਵਿਆਖਿਆ ਦੀਆਂ ਅਨੇਕ ਪ੍ਰਣਾਲੀਆਂ ਹਨ ਪਰ ਸਭ ਵਿਆਖਿਆਵਾਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ।

1. ਅਧਿਆਤਮਕ (ਧਾਰਮਿਕ, ਆਤਮਿਕ)
2. ਅਧਿਦੈਵਿਕ (ਦੇਵਤਿਆਂ ਬਾਰੇ)
3. ਆਧਿਯਜਨਿਕ (ਕਰਮਕਾਂਡ ਬਾਰੇ)

ਵਿਦਵਾਨਾਂ ਦਾ ਵਿਚਾਰ ਹੈ ਕਿ ਵੇਦਾਂ ਦੀ ਰਚਨਾ ਕੇਵਲ ਅਧਿਆਤਮਕ ਪੱਖ ਤੋਂ ਕੀਤੀ ਗਈ ਸੀ ਪਰ ਬਹੁਤ ਸਾਰੇ ਦੇਵਤਿਆਂ ਦੀ ਹੋਂਦ ਤੇ ਉਨ੍ਹਾਂ ਦੀਆਂ ਸ਼ਕਤੀਆਂ ਆਦਿਕ ਏਨੀਆਂ ਭਾਰੂ ਹੋ ਗਈਆਂ ਕਿ ਇਕੱਲੇ ਇਕੱਲੇ ਦੇਵਤੇ ਨੂੰ ਆਧਾਰ ਮੰਨ ਕੇ ਵਿਆਖਿਆਵਾਂ ਵੀ ਹੋਈਆਂ। ਬ੍ਰਾਹਮਣਾਂ ਨੇ ਕਰਮਕਾਡ ਆਰੰਭ ਕੀਤੇ। ਇਨ੍ਹਾਂ ਕਰਮਕਾਂਡਾਂ ਵਿਚ ਰੂਹਾਨੀਅਤ ਗੁਆਚ ਗਈ ਪਰ ਬ੍ਰਾਹਮਣ ਸ਼ਕਤੀਸ਼ਾਲੀ ਪੁਜਾਰੀ ਦੇ ਰੂਪ ਵਿਚ ਏਕਾਧਿਕਾਰ ਲੈਕੇ ਸਥਾਪਿਤ ਹੋ ਗਿਆ। ਆਰੀਆ ਵੇਦ ਸੁੰਦਰ ਕਾਵਿ ਤਾਂ ਹਨ ਹੀ, ਇਹ ਧਰਮ ਅਤੇ ਸੰਸਕ੍ਰਿਤੀ ਦੇ ਮੂਲ ਚਸ਼ਮੇਂ ਵੀ ਹਨ। ਏਸ਼ੀਆ ਮਾਈਨਰ ਵਿਚ ਹੋਈ ਖੁਦਾਈ ਤੋਂ, 1400 ਪੂਰਵ ਈਸਵੀ ਤੋਂ ਪਹਿਲਾਂ ਦੀਆਂ ਜਿਹੜੀਆਂ ਵਸਤੂਆਂ

ਪ੍ਰਾਪਤ ਹੋਈਆਂ ਹਨ ਉਨ੍ਹਾਂ ਵਿਚ ਮਿੱਟੀ ਦੀਆਂ ਠੀਕਰੀਆਂ ਹਨ ਜਿਨ੍ਹਾਂ ਉੱਤੇ ਮਿੱਤਰ, ਵਰੁਣ ਤੇ ਇੰਦਰ ਦੇਵਤਿਆਂ ਦਾ ਜਿਕਰ ਹੈ ।

## ਚਾਰਵੇਦ

ਆਰੀਆ ਲੋਕਾਂ ਦੀ ਸਭਿਅਤਾ ਦਾ ਪੂਰਨ ਵੇਰਵਾ ਰਿਗਵੇਦ ਵਿਚੋਂ ਪ੍ਰਾਪਤ ਹੁੰਦਾ ਹੈ ਤੇ ਦੁਨੀਆ ਵਿਚ ਸਭ ਤੋਂ ਪੁਰਾਤਨ ਗ੍ਰੰਥ ਵੀ ਇਹੋ ਹੈ। ਬੁਧੀ ਹੈਰਾਨ ਹੈ ਕਿ ਜਦੋਂ ਅਜੇ ਲਿਪੀ ਹੋਂਦ ਵਿਚ ਨਹੀਂ ਆਈ ਸੀ, ਹਜ਼ਾਰਾਂ ਸਾਲਾਂ ਤੱਕ ਵੇਦ ਬਾਣੀ ਜੁਬਾਨੀ ਕੰਠ ਕਰਕੇ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤਕ ਪੁਜਦੀ ਕੀਤੀ ਗਈ। ਜਿਵੇਂ ਜਿਵੇਂ ਨਵੀਨਤਮ ਖੋਜ ਪ੍ਰਕਾਸ਼ ਵਿਚ ਆ ਰਹੀ ਹੈ ਦਿਨੋਂ ਦਿਨ ਵੇਦਾਂ ਦੀ ਸਰਬਪੱਖੀ ਮਹੱਤਤਾ ਪ੍ਰਗਟ ਹੋ ਰਹੀ ਹੈ। ਸਾਡੇ ਆਰੀਆ ਪੂਰਵਜ ਵੇਦਾਂ ਨੂੰ ਮਨੁੱਖ ਦੀ ਰਚਨਾ ਨਹੀਂ ਮੰਨਦੇ ਸਨ। ਇਨ੍ਹਾਂ ਨੂੰ ਦੇਵਬਾਣੀ, ਭਾਵ ਈਸਵਰ ਦੀ ਆਪ ਕੀਤੀ ਰਚਨਾ ਆਖ ਕੇ ਸਤਿਕਾਰਿਆ ਜਾਂਦਾ ਰਿਹਾ ਹੈ। ਵੇਦਾਂ ਨੂੰ ਇਸੇ ਕਰਕੇ ਅਪੌਰੁਸ਼ਯ ਕਿਹਾ ਜਾਂਦਾ ਹੈ ਜਿਸ ਦਾ ਅਰਥ ਹੈ, ਪੁਰਖਾਂ ਦੀ ਰਚਨਾ ਨਹੀਂ - ਰੱਬੀ ਰਚਨਾ। ਭਾਰਤੀ ਸੰਸਕ੍ਰਿਤੀ ਦਾ ਆਧਾਰ ਹਜ਼ਾਰਾਂ ਸਾਲਾਂ ਤੋਂ ਵੇਦ ਰਹੇ ਹਨ । ਵੇਦ ਸ਼ਬਦ ਦਾ ਅਰਥ ਹੈ ਗਿਆਨ। 'ਵੇਦ' ਸ਼ਬਦ ਤੋਂ ਹੀ 'ਵਿਦਿਆ' ਸ਼ਬਦ ਬਣਿਆ ਹੈ। ਵੇਦ, ਗਿਆਨ ਦਾ ਸਰੋਤ ਅਤੇ ਗਿਆਨ ਦਾ ਸਰੂਪ ਹਨ । ਭਾਰਤੀ ਗਿਆਨ ਪਰੰਪਰਾ ਵੇਦਾਂ ਬਗੈਰ ਅਧੂਰੀ ਹੈ।

ਵੇਦਾਂ ਬਾਰੇ ਅੱਜ ਤੱਕ ਇਹ ਵਿਸ਼ਵਾਸ ਬਣਿਆ ਹੋਇਆ ਹੈ ਕਿ ਰਿਸ਼ੀ ਇਨ੍ਹਾਂ ਦੇ ਰਚਣਹਾਰੇ ਨਹੀਂ ਹਨ - ਉਹ ਤਾਂ ਕੇਵਲ ਮੰਤਰ ਦ੍ਰਸ਼ਟਾ ਹਨ, ਇਸ ਦਾ ਅਰਥ ਇਹ ਹੈ ਕਿ ਰਚਨਾ ਤਾਂ ਇਹ ਬ੍ਰਹਮ ਦੀ ਹੈ, ਰਿਸ਼ੀਆਂ ਨੇ ਇਹ ਬਾਣੀ ਦੇਖੀ - ਮੰਤਰ ਦੇਖੇ, ਬਾਣੀ ਸੁਣੀ ਤੇ ਸੁਣ ਕੇ ਉਚਾਰਣ ਕੀਤੀ, ਰਚਨਾ ਨਹੀਂ ਕੀਤੀ। ਵੇਦਾਂ ਦਾ ਰਚਨਾ-ਕਾਲ ਵੀ ਬਹੁਤ ਲੰਮਾ ਹੈ। ਕਈ ਸਦੀਆਂ ਤਕ ਇਹ ਬਾਣੀ ਉਤਰਦੀ ਰਹੀ। ਸ਼ੁਰੂ ਵਿਚ 'ਵੇਦ' ਸ਼ਬਦ ਕਿਸੇ ਗ੍ਰੰਥ ਲਈ ਨਹੀਂ ਸਗੋਂ ਅਲੌਕਿਕ ਗਿਆਨ ਲਈ ਵਰਤਿਆ ਜਾਣ ਵਾਲਾ ਸ਼ਬਦ ਸੀ। ਵੇਦ ਅਤੇ ਵਿਦਿਆ ਇਲਾਹੀ ਗਿਆਨ ਦੇ ਨਾਮ ਸਨ। ਉਹ ਪੜ੍ਹਾਈ ਲਿਖਾਈ ਜਿਸ ਵਿਚ ਵੇਦ ਦਾ ਅਧਿਐਨ ਨਾ ਹੋਵੇ ਵਿਦਿਆ ਨਹੀਂ ਸਮਝੀ ਜਾਂਦੀ ਸੀ। ਵਿਸ਼ਣੂ ਮਿਤਰ ਨੇ ਵੇਦ ਦੀ ਪਰਿਭਾਸ਼ਾ ਦਿੰਦੇ ਹੋਏ ਲਿਖਿਆ ਹੈ, ਉਹ ਸਾਧਨ ਜਿਸ ਰਾਹੀਂ ਧਰਮ, ਅਰਥ, ਕਾਮ ਤੇ ਮੋਖ (ਮੁਕਤੀ) ਦੀ ਪ੍ਰਾਪਤੀ ਹੋ ਸਕੇ ਵੇਦ ਹੈ। ਸਾਇਣਾਚਾਰੀਆ ਨੇ ਲਿਖਿਆ ਹੈ, "ਇਛਿਤ ਵਸਤੂ ਦੀ ਪ੍ਰਾਪਤੀ ਅਤੇ ਅਨਿਛਤ ਵਸਤੂ ਦੇ ਤਿਆਗ ਵਾਸਤੇ ਜਿਹੜਾ ਗ੍ਰੰਥ ਅਲੌਕਿਕ ਉਪਾਅ ਦਸਦਾ ਹੈ ਉਹ ਵੇਦ ਹੈ। ਕਿਹਾ ਗਿਆ ਹੈ ਕਿ ਪਰਤੱਖ ਜਾਂ ਅਨੁਮਾਨ ਰਾਹੀਂ ਜਿਹੜਾ ਉਪਾਉ ਨਹੀਂ ਹੋ ਸਕਦਾ, ਵੇਦ ਰਾਹੀਂ ਸੰਭਵ ਹੋ ਜਾਂਦਾ ਹੈ। ਵੇਦ ਇੰਦਰਿਆਵੀ ਗਿਆਨ ਤੋਂ ਉੱਪਰ ਦੀ ਵਸਤ ਹਨ। ਵਿਸ਼ੇਸ਼ ਰੂਹਾਨੀ ਤਾਕਤ ਲਈ ਵੀ ਵੇਦ ਸ਼ਬਦ ਵਰਤਿਆ ਗਿਆ ਹੈ। ਤੈਤਰੇ ਸੰਘਿਤਾ ਵਿਚ ਵੇਦ ਸ਼ਬਦ ਦੀ ਵਿਉਤਪਤੀ ਇਸ ਤਰ੍ਹਾਂ ਕੀਤੀ ਗਈ ਹੈ, 'ਵੇਦ ਦੁਆਰਾ ਹੀ ਦੇਵਤਿਆਂ ਨੇ ਅਸੁਰਾਂ ਦੀ ਸੰਪਤੀ ਪ੍ਰਾਪਤ ਕੀਤੀ। ਇਹ ਵੇਦ ਦੀ ਵਿਦਿਆ ਰਾਹੀਂ ਸੰਭਵ ਹੋ ਸਕਿਆ ਸੀ।'

1. ਸੰਘਿਤਾ ਭਾਗ - ਇਸ ਵਿਚ ਦੇਵਤਿਆਂ ਦੀਆਂ ਪ੍ਰਾਰਥਨਾਵਾਂ, ਪੁਰਾਣੇ ਭਗਤੀ ਭਜਨ ਅਤੇ ਮੰਤਰ ਹਨ।

2. ਬ੍ਰਾਹਮਣ ਭਾਗ - ਇਸ ਹਿੱਸੇ ਵਿਚ ਧਰਮ ਸਬੰਧੀ, ਖਾਸ ਕਰਕੇ ਯੱਗ ਦੀ ਮਰਿਆਦਾ ਸਬੰਧੀ ਅਤੇ ਕਰਮ ਕਾਂਡ ਸਬੰਧੀ ਲਿਖਤਾਂ ਹਨ। ਇਹ ਲਿਖਤਾਂ ਵਾਰਤਕ ਵਿਚ ਰਚੀਆਂ ਗਈਆਂ ਹਨ।

3. ਆਰਣਯਕ ਗ੍ਰੰਥ - ਆਰਣਯ ਦਾ ਮਾਇਨਾ ਹੁੰਦਾ ਹੈ ਜੰਗਲ ਬੀਆ-ਬਾਨ। ਤਪ ਕਰਨ ਵਾਸਤੇ ਜੰਗਲਾਂ ਵਿਚ ਜਾਣਾ ਪੈਂਦਾ ਸੀ। ਇਸ ਵਿਚ ਬਾਣਪ੍ਰਸਥ-ਆਸ਼ਰਮ ਸਬੰਧੀ ਹਦਾਇਤਾਂ ਹਨ ਅਰਥਾਤ ਜੰਗਲ ਵਿਚ ਕਿਵੇਂ

ਰਹਿਣਾ ਹੈ, ਕੀ ਖਾਣਾ ਪੀਣਾ ਹੈ ਆਦਿਕ ਦੇ ਵੇਰਵੇ ਹਨ। ਤਪ ਸਾਧਨਾ ਉਤੇ ਵੀ ਸਿਖਿਆਵਾਂ ਮਿਲਦੀਆਂ ਹਨ । ਈਸ਼ਵਰ, ਜਗਤ ਅਤੇ ਮਨੁੱਖ ਆਦਿਕ ਵਿਸ਼ਿਆਂ ਉੱਪਰ ਤਪੱਸਵੀਆਂ ਦੇ ਵਿਚਾਰ ਦਰਜ ਹਨ।

ਸੰਘਿਤਾ ਭਾਗ ਇਨ੍ਹਾਂ ਤਿੰਨਾ ਭਾਗਾਂ ਵਿਚੋਂ ਸਭ ਤੋਂ ਪ੍ਰਾਚੀਨ ਹੈ। ਗਿਣਤੀ ਵਿਚ ਵੇਦ ਚਾਰ ਹਨ :

1. ਰਿਗਵੇਦ
2. ਯਜੁਰ ਵੇਦ
3. ਸਾਮ ਵੇਦ
4. ਅਥਰਵ ਵੇਦ

## ਰਿਗਵੇਦ

ਵਿਸ਼ਵ ਦਾ ਪ੍ਰਾਚੀਨਤਮ ਗ੍ਰੰਥ ਰਿਗਵੇਦ ਹੈ ਜੋ ਆਰੀਆ ਸਭਿਅਤਾ ਤੇ ਸਭਿਆਚਾਰ ਦੀ ਖਾਣ ਹੈ। ਰਿਗਵੇਦ ਦੇ ਕੁੱਲ ਦਸ ਮੰਡਲ ਹਨ। ਇਕ ਮੰਡਲ ਇਕ ਪੂਰੀ ਪੁਸਤਕ ਵਾਂਗ ਸਮਝਿਆ ਜਾਣਾ ਚਾਹੀਦਾ ਹੈ। ਦਸ ਮੰਡਲਾਂ ਵਿਚ 1028 ਭਜਨ ਰਚੇ ਹੋਏ ਹਨ। ਇਨ੍ਹਾਂ ਦਸ ਮੰਡਲਾਂ ਵਿਚੋਂ ਦੂਜੇ ਤੋਂ ਲੈ ਕੇ ਸੱਤਵੇਂ ਮੰਡਲ ਤਕ ਦੀਆਂ ਰਚਨਾਵਾਂ ਬਾਕੀਆਂ ਨਾਲੋਂ ਵਧੀਕ ਪੁਰਾਤਨ ਹਨ । ਦਸ ਮੰਡਲਾਂ ਦਾ ਸੰਗ੍ਰਹਿ ਹੋਣ ਕਰਕੇ ਰਿਗਵੇਦ ਨੂੰ 'ਦਸਤਈ' ਨਾਮ ਨਾਲ ਵੀ ਲਿਖਿਆ ਜਾਂਦਾ ਰਿਹਾ ਹੈ। ਹਰ ਮੰਡਲ ਵਿਚ ਅਨੇਕਾਂ ਅਨੁਵਾਕ, ਅਨੁਵਾਕ ਵਿਚ ਸੂਕਤ ਅਤੇ ਸੂਕਤਾਂ ਵਿਚ ਮੰਤਰ ਜਾਂ ਰਿਚਾਵਾਂ ਹਨ। ਕਾਤਯਾਇਨ ਨੇ ਇਹਨਾਂ ਦੀ ਗਿਣਤੀ ਬੜੀ ਮਿਹਨਤ ਨਾਲ ਸਹੀ ਕੀਤੀ ਹੈ। ਵੇਦ ਦੀ ਸ਼ੁੱਧਤਾ ਕਾਇਮ ਰੱਖਣ ਲਈ ਸ਼ਬਦਾਂ ਤੋਂ ਅੱਗੇ ਅੱਖਰਾਂ ਤੱਕ ਦੀ ਗਿਣਤੀ ਦਾ ਹਿਸਾਬ ਰੱਖਿਆ ਗਿਆ ਹੈ। ਰਿਗਵੇਦ ਦੇ ਦਸ ਮੰਡਲਾਂ ਦੇ 85 ਅਨੁਵਾਕ ਹਨ ਤੇ 1016 ਸੂਕਤ ਹਨ (ਹਰ ਮੰਡਲ ਵਿਚ ਸੂਕਤ – 191+43+62+58+87+75+104 +92 +113+191=1016) ਇਨ੍ਹਾਂ ਤੋਂ ਇਲਾਵਾ 11 ਸੂਕਤ 'ਖਿਲ' ਹਨ। ਹਰ ਸੂਕਤ ਵਿਚ ਲਗਭਗ 10 ਮੰਤਰ ਹਨ। ਰਿਚਾਵਾਂ ਦੇ ਸ਼ਬਦਾਂ ਦੀ ਸੰਖਿਆ ਇਕ ਲੱਖ ਤਰਵੰਜਾ ਹਜ਼ਾਰ ਅੱਠ ਸੋ ਚੌਂਵੀ ਹੈ ਤੇ ਅੱਖਰ ਚਾਰ ਲੱਖ ਬੱਤੀ ਹਜ਼ਾਰ ਹਨ। ਆਖ ਸਕਦੇ ਹਾਂ ਕਿ ਅੰਦਾਜ਼ਨ ਹਰ ਮੰਤਰ ਵਿਚ ਪੰਦਰਾਂ ਸ਼ਬਦ ਹਨ ਤੇ ਹਰ ਸ਼ਬਦ ਵਿਚ ਔਸਤਨ ਤਿੰਨ ਅੱਖਰ।

ਵੇਦਾਂ ਦਾ ਰਚਨਾ ਕਾਲ ਵਖ-ਵਖ ਵਿਦਵਾਨਾਂ ਦੇ ਅੰਦਾਜਿਆਂ ਅਨੁਸਾਰ 1500-1000 ਪੂਰਬ ਈਸਾ ਹੈ। ਵੇਦ ਅਨਾਦੀ ਹੈ, ਅਨੰਤ ਹੈ ਅਤੇ ਅਮਰ ਹੈ ਕਿਉਂਕਿ ਇਹ ਬ੍ਰਹਮ ਦੀ ਰਚਨਾ ਹੈ।

ਸਮੇਂ ਦੇ ਬੀਤਣ ਨਾਲ ਰਿਗਵੇਦ ਵਿਚ ਮੰਤਰਾਂ ਅਤੇ ਗਾਥਾਵਾਂ ਦਾ ਵਾਧਾ ਹੁੰਦਾ ਗਿਆ। ਹਰ ਪੀੜ੍ਹੀ ਨੇ ਆਪਣੀਆਂ ਗਾਥਾਵਾਂ ਤੇ ਰਿਚਾਵਾਂ ਇਸ ਵਿਚ ਸ਼ਾਮਲ ਕੀਤੀਆਂ, ਜਿਵੇਂ ਯਹੂਦੀਆਂ ਦਾ ਪੁਰਾਣਾ-ਨੇਮ (ਓਲਡ ਟੈਸਟਾਮੈਂਟ) ਸਮੇਂ ਦੀ ਗਤੀ ਨਾਲ ਵੱਡਾ ਹੁੰਦਾ ਗਿਆ । ਜਿਨ੍ਹਾਂ ਮਹਾਂਰਿਸ਼ੀਆਂ ਨੇ ਵੇਦ ਦੇਖੇ (ਭਾਵ ਬਾਣੀ ਸੁਣੀਂ ਤੇ ਫਿਰ ਕੰਠ ਕਰਕੇ ਰਿਕਾਰਡ ਕੀਤੀ) ਉਨ੍ਹਾਂ ਵਿਚੋਂ ਕਈਆਂ ਦੇ ਨਾਮ ਬ੍ਰਾਹਮਣ ਗ੍ਰੰਥਾਂ ਵਿਚ ਮਿਲ ਜਾਂਦੇ ਹਨ। ਪੁਰਾਤਨ ਰਿਸ਼ੀਆਂ ਵਿਚ ਵਿਸ਼ਵਾਮਿੱਤਰ, ਵਾਮਦੇਵ, ਅਤਰੀ, ਭਾਰਦਵਾਜ ਅਤੇ ਵਸ਼ਿਸ਼ਟ ਆਦਿਕ ਵਿਅਕਤੀ ਹੋਏ ਹਨ। ਆਰੀਆ ਸਭਿਅਤਾ ਵਿਚ ਇਨ੍ਹਾਂ ਮਹਾਂਪੁਰਖਾਂ ਦਾ ਹਮੇਸ਼ਾਂ ਸਤਿਕਾਰ ਰਿਹਾ ਹੈ। ਦੋ ਤੋਂ ਲੈ ਕੇ ਸੱਤਵੇਂ ਤੱਕ ਦੇ ਮੰਡਲ ਬਹੁਤ ਪੁਰਾਣੇ ਹਨ। ਉਨ੍ਹਾਂ ਨੂੰ ਵੰਸ਼-ਮੰਡਲ ਕਿਹਾ ਜਾਂਦਾ ਹੈ ਕਿਉਂਕਿ ਇਨ੍ਹਾਂ ਵਿਚ ਆਰੀਆ ਨਸਲ ਦੇ ਪੁਰਖਿਆਂ ਦੇ ਵੰਸ਼ਾਂ ਦਾ ਜ਼ਿਕਰ ਕੀਤਾ ਹੋਇਆ ਹੈ। ਅੱਠਵੇ ਮੰਡਲ ਵਿਚ ਕੰਣਵਾਂ ਦੇ ਵੰਸ਼ ਦਾ ਵਰਣਨ ਹੈ। ਬਾਕੀ ਤਿੰਨ

ਮੰਡਲਾਂ, ਪਹਿਲਾ, ਨੌਵਾਂ ਤੇ ਦਸਵਾਂ ਦੇ ਸੂਕਤਾਂ ਦੇ ਰਚਣਹਾਰਿਆਂ ਵਖ ਵਖ ਰਿਸ਼ੀਆ ਦਾ ਆਪਣਾ ਆਪਣਾ ਨਾਮ ਤੇ ਅਨੁਕ੍ਰਮਣਿਕਾ ਦਰਜ ਹੈ ਤੇ ਇਹਨਾਂ ਤਿੰਨ ਮੰਡਲਾਂ ਦੇ ਰਿਸ਼ੀਆਂ ਵਿਚ ਕੁਝ ਇਸਤਰੀਆਂ ਵੀ ਹਨ। ਨੌਵੇਂ ਮੰਡਲ ਵਿਚ ਸੋਮਰਸ ਦੀ ਖੂਬ ਉਪਮਾ ਕੀਤੀ ਗਈ ਹੈ। ਈਰਾਨੀ ਭਾਸ਼ਾ ਵਿਚ ਸੋਮ ਨੂੰ 'ਹੋਮ' ਕਿਹਾ ਜਾਂਦਾ ਸੀ। ਜੜੀਆਂ ਬੂਟੀਆਂ ਤੋਂ ਪ੍ਰਾਪਤ ਹੋਇਆ ਖਮੀਰਿਆ ਹੋਇਆ ਇਹ ਰਸ ਦੇਵਤਿਆਂ ਨੂੰ ਅਰਪਣ ਕੀਤਾ ਜਾਣ ਕਰਕੇ ਯੱਗਾਂ ਵਿਚ ਬੜਾ ਮਹੱਤਵਸ਼ਾਲੀ ਸੀ। ਸੋਮ ਨੂੰ ਅੰਮ੍ਰਿਤ ਵੀ ਕਿਹਾ ਗਿਆ ਹੈ ਅਤੇ ਲਿਖਿਆ ਹੈ, "ਚੰਦਰਮਾ ਖੁਦ ਚਮਕਦੀ ਹੋਈ ਸੋਮ ਦੀ ਇਕ ਬੂੰਦ ਹੈ ਤੇ ਉਸੇ ਤੋਂ ਅਗੇ ਸੋਮ ਉਪਜਿਆ"। ਸੋ ਚੰਦ ਸੋਮਰਸ ਦਾ ਖਜ਼ਾਨਾ ਹੈ। ਕਿਤੇ ਕਿਤੇ ਪਤਾ ਨਹੀਂ ਲਗਦਾ ਕਿ ਕਿਹੜੇ ਮੰਤਰ ਸੋਮ ਦੀ ਉਸਤਤਿ ਵਿਚ ਰਚੇ ਹੋਏ ਹਨ ਤੇ ਕਿਹੜੇ ਚੰਦਰਮਾ ਦੀ ਉਸਤਤਿ ਵਿਚ। ਦੋਵੇਂ ਪਰਕਾਰ ਦੇ ਭਜਨ ਆਪਸ ਵਿਚ ਰਲੇ ਮਿਲੇ ਹੋਏ ਹਨ।

ਰਿਗਵੇਦ ਦੀਆਂ ਪੁਰਾਣੀਆਂ ਹੱਥ ਲਿਖਤਾਂ ਵਿਚੋਂ 'ਖਿਲ' ਨਾ ਦੇ ਭਜਨ ਵੀ ਪ੍ਰਾਪਤ ਹੁੰਦੇ ਹਨ । ਇਹ ਭਜਨ (ਖਿਲ) ਕੁਝ ਬਾਦ ਦੀਆਂ ਰਚਨਾਵਾਂ ਹਨ ਤੇ ਮੂਲ ਸੰਘਿਤਾ ਤੋਂ ਪਿਛੋਂ ਰਚੇ ਗਏ। ਕੁਝ ਖਿਲ ਬੜੇ ਪੁਰਾਣੇ ਪ੍ਰਤੀਤ ਹੁੰਦੇ ਹਨ ਤੇ ਸੰਘਿਤਾ ਤੋਂ ਪਿਛੋਂ ਦੇ ਨਹੀਂ ਜਾਪਦੇ ਸਗੋਂ ਸਮਕਾਲੀ ਲਗਦੇ ਹਨ ਪਰ ਫਿਰ ਇਨ੍ਹਾਂ ਨੂੰ ਸੰਘਿਤਾ ਵਿਚ ਕਿਉਂ ਦਰਜ ਨਹੀਂ ਕੀਤਾ ਗਿਆ ਇਸ ਦਾ ਕੋਈ ਪਤਾ ਨਹੀਂ ਲਗਦਾ । ਇਨ੍ਹਾਂ ਦੀ ਗਿਣਤੀ ਗਿਆਰਾਂ ਹੈ ਤੇ ਇਹ ਅੱਠਵੇਂ ਮੰਡਲ ਦੇ ਅਖੀਰ ਵਿਚ ਨੱਥੀ ਹਨ।

ਕੀ ਰਿਗਵੇਦ ਲੋਕ ਗੀਤਾਂ ਅਤੇ ਲੋਕ ਰੀਤਾਂ ਦਾ ਹੀ ਸੰਗ੍ਰਹਿ ਹੈ, ਇਹ ਪ੍ਰਸਨ ਵੀ ਵਿਦਵਾਨਾਂ ਦੀਆਂ ਮਜਲਿਸਾਂ ਵਿਚ ਉਠਦਾ ਰਿਹਾ ਹੈ । ਇਸ ਕਥਨ ਵਿਚ ਕੁਝ ਜਾਨ ਹੈ ਪਰ ਇਹ ਸੌ ਫੀਸਦੀ ਦਰੁਸਤ ਨਹੀਂ । ਰਿਗਵੇਦ ਦੇ ਭਾਸ਼ਾ ਅਤੇ ਛੰਦ ਪ੍ਰਬੰਧ ਨੂੰ ਵਾਚਣ ਤੋਂ ਬਾਦ ਪਤਾ ਲਗਦਾ ਹੈ ਕਿ ਵੈਦਿਕ ਅਤੇ ਲੌਕਿਕ-ਕਾਵਿ ਵਿਚ ਭਾਰੀ ਅੰਤਰ ਹੈ। ਵੈਦਿਕ-ਕਾਵਿ ਦੇ ਕਾਫੀ ਛੰਦਾਂ ਦਾ ਲੌਕਿਕ-ਕਾਵਿ ਵਿਚ ਨਾਮ ਨਿਸ਼ਾਨ ਨਹੀਂ ਮਿਲਦਾ ਤੇ ਕਿੰਨੇ ਹੀ ਲੌਕਿਕ ਛੰਦਾਂ ਨੂੰ ਮੂਲ ਸਰੋਤ ਵਿਚੋਂ ਢੂੰਡਣਾ ਬੇਕਾਰ ਹੈ । ਵੈਦਿਕ ਅਤੇ ਲੌਕਿਕ-ਕਾਵਿ ਛੰਦਾਂ ਦੇ ਉਚਾਰਣ ਦੀ ਲੈਅ ਅਤੇ ਗਤੀ ਵੀ ਭਿੰਨ ਭਿੰਨ ਹੈ । ਵੈਦਿਕ ਛੰਦਾਂ ਵਿਚ ਅੱਜ ਦੇ ਕਾਵਿ-ਸ਼ਾਸਤਰੀ ਨੇਮਾਂ ਵਾਂਗ ਮਾਤਰਾਵਾਂ ਦੀ ਗਿਣਤੀ ਦਾ ਹਿਸਾਬ ਨਹੀਂ ਰੱਖਿਆ ਜਾਂਦਾ ਸਗੋਂ ਅੱਖਰਾਂ ਦੀ ਗਿਣਤੀ ਮਿਣਤੀ ਕੀਤੀ ਜਾਂਦੀ ਸੀ। ਇਸ ਕਰਕੇ ਰਿਗਵੇਦ ਛੰਦ ਮਾਤ੍ਰਿਕ-ਛੰਦ ਨਹੀਂ । ਇਨ੍ਹਾਂ ਨੂੰ ਵਰਣਿਕ ਛੰਦ ਕਿਹਾ ਜਾਣਾ ਵਧੀਕ ਸਹੀ ਹੈ।

ਹਰ ਥਾਂ ਵੇਦਾਂ ਵਿਚ ਭਾਰੀ ਤੇ ਗੰਭੀਰ ਵਿਚਾਰ ਚਰਚਾ ਹੀ ਹੋਵੇ ਅਜਿਹੀ ਗੱਲ ਨਹੀਂ। ਕੁਝ ਕੁ ਬੜੀਆਂ ਦਿਲਚਸਪ ਟੂਕਾਂ ਹਨ। ਵੈਦਿਕ ਰਿਸ਼ੀਆਂ ਦਾ ਖਿਆਲ ਸੀ ਕਿ ਬਰਤਨ ਵਿਚ ਦੁੱਧ ਚੋ ਕੇ ਫਿਰ ਪੀਣ ਨਾਲੋਂ ਥਣਾਂ ਵਿਚੋਂ ਸਿੱਧੀਆਂ ਧਾਰਾਂ ਚੁੰਘਣੀਆ ਵਧੀਕ ਚੰਗਾ ਹੈ। ਇਸ ਗੱਲ ਤੇ ਰਿਸ਼ੀ ਬੜਾ ਹੈਰਾਨ ਹੈ ਕਿ ਪੱਕਿਆ ਪਕਾਇਆ ਗਰਮ ਦੁੱਧ ਗਾਂ ਦੇ ਥਣਾਂ ਵਿਚ ਕਿਵੇਂ ਆ ਗਿਆ ਹੈ । ਇਸ ਗੱਲ ਤੇ ਵੀ ਹੈਰਾਨੀ ਪ੍ਰਗਟਾਈ ਹੈ ਕਿ ਕਾਲੀਆਂ ਅਤੇ ਗੋਰੀਆਂ ਗਾਵਾਂ ਵਿਚੋਂ ਪਤਾ ਨਹੀਂ ਹਮੇਸ਼ਾਂ ਸਫੇਦ ਦੁੱਧ ਕਿਵੇਂ ਨਿਕਲਦਾ ਹੈ। ਯਮੀ ਅਤੇ ਯਮ ਦੋਵੇਂ ਭੈਣ ਭਰਾ ਹਨ। ਇਨ੍ਹਾਂ ਦੋਵਾਂ ਦੀ ਬਾਤਚੀਤ ਅਜੀਬ ਹੈ। ਯਮੀ ਯਮ ਨੂੰ ਕਾਮਵਾਸਨਾ ਦੀ ਤ੍ਰਿਪਤੀ ਵਾਸਤੇ ਪਰੇਰਦੀ ਹੈ ਪਰ ਉਹ ਮੰਨਦਾ ਨਹੀਂ। ਬਾਰ ਬਾਰ ਯਮੀ ਅਜਿਹਾ ਵਿਚਾਰ ਪ੍ਰਗਟਾਉਂਦੀ ਹੈ ਤਾਂ ਯਮ ਆਖਦਾ ਹੈ - "ਤੇਰੇ ਜਿਸਮ ਨਾਲ ਮੈਂ ਆਪਣਾ ਜਿਸਮ ਨਹੀਂ ਛੂਹਾ ਸਕਦਾ । ਇਹ ਪਾਪ ਹੈ। ਕਿਸੇ ਹੋਰ ਨਾਲ ਤੂੰ ਇਹ ਖੇਡ ਖੇਡ"। ਯਮੀ ਆਖਦੀ ਹੈ, "ਕੋਈ ਬੇਗਾਨੀ ਔਰਤ ਰੁੱਖ ਦੇ ਗਲ ਲੱਗੀ ਵੇਲ ਵਾਂਗ ਤੇਰੇ ਗਲ ਵਿਚ ਬਾਹਵਾਂ ਪਾਵੇਗੀ ਪਰ ਤੂੰ ਮੈਨੂੰ ਪਿਆਰ ਨਹੀਂ ਕਰਦਾ ।"

ਯਮ ਆਖਦਾ ਹੈ, “ਭਵਿਖ ਵਿਚ ਅਜਿਹਾ ਸਮਾਂ ਵੀ ਆਵੇਗਾ ਜਦੋਂ ਸੁੰਦਰੀਆਂ ਭਰਾਵਾਂ ਨੂੰ ਪਤੀ ਰੂਪ ਵਿਚ ਸਵੀਕਾਰ ਕਰਨਗੀਆਂ’ (ਰਿਗ 10–154:14)। ਇਹ ਸਾਰਾ ਸੰਵਾਦ ਭਾਰਤੀ ਧਾਰਮਿਕ ਤੇ ਸਮਾਜਕ ਪਰੰਪਰਾ ਦੇ ਉਲਟ ਹੈ, ਫਿਰ ਇਸ ਨੂੰ ਮੰਤਰਾਂ ਰਾਹੀਂ ਵੇਦ ਵਿਚ ਕਿਉਂ ਸ਼ਾਮਲ ਕੀਤਾ ਗਿਆ, ਇਸ ਬਾਰੇ ਪਤਾ ਨਹੀਂ ਲਗਦਾ। ਰਿਗਵੇਦ ਵਿਚਲੀ ਇਸ ਕਥਾ ਦਾ ਸਮਰਥਨ ਭਾਰਤੀ ਸਭਿਆਚਾਰ ਨੇ ਕਦੀ ਨਹੀਂ ਕੀਤਾ। ਹਾਂ ਜੇ ਇਹ ਮੰਨ ਲਿਆ ਜਾਵੇ ਕਿ ਆਦਮ ਅਤੇ ਈਵ ਵਾਂਗ ਯਮ ਯਮੀ ਪਹਿਲੀ ਮਨੁਖੀ ਸੰਤਾਨ ਹੈ ਜੋ ਪਰਮੇਸਰ ਨੇ ਰਚੀ ਫਿਰ ਉਹ ਰਿਸ਼ਤੇ ਵਿਚ ਭੈਣ ਭਰਾ ਹੋਏ।

ਪਾਠ ਕਰਦਿਆਂ ਸਾਨੂੰ ਅਹਿਸਾਸ ਹੁੰਦਾ ਹੈ ਕਿ ਰਿਗਵੇਦ ਦੇ ਰਿਸ਼ੀਆਂ ਦੀ ਕਾਵਿ ਉਡਾਣ ਬੜੀ ਸੁੰਦਰ ਅਤੇ ਸ਼ਕਤੀਸ਼ਾਲੀ ਹੈ। ਕੁਝ ਪ੍ਰਾਰਥਨਾਵਾਂ ਦੇ ਬੋਲ ਦਿਲਾਂ ਅੰਦਰ ਧਸ ਜਾਂਦੇ ਹਨ। ਸੰਸਾਰ ਦੀਆਂ ਕੁਦਰਤੀ ਸ਼ਕਤੀਆਂ ਅੱਗੇ ਮਨੁੱਖ ਦੀ ਆਪਣੀ ਤਾਕਤ ਤੁੱਛ ਹੈ, ਇਸ ਦਾ ਰਿਸ਼ੀਆਂ ਨੂੰ ਪੂਰਾ ਅਹਿਸਾਸ ਹੈ। ਜਲ ਦੇਵਤਾ ਵਰੁਣ ਦੀ ਉਸਤਤਿ ਕਈ ਥਾਂ ਤੇ ਪ੍ਰਾਪਤ ਹੁੰਦੀ ਹੈ। ਉਸ ਅਗੇ ਕੀਤੀ ਪ੍ਰਾਰਥਨਾ ਦਾ ਨਮੂਨਾ ਹਾਜ਼ਰ ਹੈ:

ਹੈ ਵਰੁਣ ਹੇ ਜਲਦੇਵ
ਮੰਨ ਲਿਆ ਕਿ ਅਸੀਂ ਤੇਰੇ ਹੁਕਮ ਦੀ ਉਲੰਘਣਾ ਕਰ ਜਾਂਦੇ ਹਾਂ
ਪਰ ਅਸੀਂ ਹਾਂ ਤਾਂ ਤੇਰੀ ਪਰਜਾ। ਸੋ ਹੇ ਮਾਲਕ, ਸਾਡਾ ਕਚੂਮਰ ਨਾ ਕੱਢ
ਸਾਡੇ ਉਤੇ ਕਰੋਧਿਤ ਨਾ ਹੋ ਭਗਵਾਨ ਅਸੀਂ ਸਾਧਾਰਨ ਆਦਮੀ ਹਾਂ।
ਸਾਡੇ ਨਾਲ ਰੁੱਸੋ ਨਾ
ਸਾਨੂੰ ਖਤਮ ਨਾ ਕਰੋ। ਸਾਡੇ ਪਾਪ ਖਤਮ ਕਰੋ।
ਅਸੀਂ ਤੇਰੀ ਵਡਿੱਤਣ ਦੇ ਗੀਤ ਗਾਉਂਦੇ ਹਾਂ (1.15.12)

**ਉਪਮਾ ਅਲੰਕਾਰ ਦੀਆਂ ਸੁੰਦਰ ਵੰਨਗੀਆਂ ਮਿਲਦੀਆਂ ਹਨ -**

ਚਾਨਣ ਨਾਲ ਲੱਦੀ
ਸੁਨਹਿਰੀ ਊਸ਼ਾ ਪ੍ਰਗਟ ਹੋ ਗਈ।
ਬੱਚਾ ਮਾਂ ਦਾ ਦੁੱਧ ਚੁੰਘਦਾ ਹੈ ਉਵੇਂ ਸੂਰਜ ਊਸ਼ਾ ਦੀ ਤਰੇਲ ਪੀਂਦਾ ਹੈ।
ਰਾਤ ਨੇ ਆਪਣਾ ਸਥਾਨ ਊਸ਼ਾ ਵਾਸਤੇ ਛੱਡ ਦਿੱਤਾ ਹੈ।
ਰਿਸ਼ਤੇਦਾਰਾਂ ਵਾਂਗ ਇਹ ਦੋਵੇਂ ਧਰਤੀ ਅਤੇ ਅਸਮਾਨ ਉਤੇ
ਵਿਚਰਦੀਆਂ ਹਨ। (1.11.32)

**ਅਜਿਹੀ ਹੀ ਸੁੰਦਰ ਉਪਮਾ ਨਿਮਨ ਲਿਖਿਤ ਹੈ -**

ਜਿਵੇਂ ਮਾਂ ਵਿਹੂਣੀ ਕੰਨਿਆ ਪਿਤਾ ਦਾ ਸਹਾਰਾ ਲੈਂਦੀ ਹੈ,
ਜਿਵੇਂ ਪਤੀ ਨੂੰ ਮਿਲਣ ਵਾਸਤੇ ਇਸਤਰੀ ਸੁੰਦਰ ਵਸਤਰ ਅਤੇ ਗਹਿਣੇ ਪਹਿਨਦੀ ਹੈ,

ਇਵੇਂ ਹੀ ਊਸ਼ਾ ਵੀ ਸੁਹਣੀ ਰੌਸ਼ਨੀ ਦੀ ਪ੍ਰਾਪਤੀ ਵਾਸਤੇ ਸੂਰਜ ਪਾਸ ਜਾਂਦੀ ਹੈ। (1-12:46)

**ਇੰਦਰ ਸਬੰਧੀ ਲਿਖੇ ਭਜਨ ਵਿਚ ਜਗਿਆਸੂ ਆਖਦਾ ਹੈ :**

ਸ਼ਕਤੀ ਮਿੱਤਰ ਇੰਦਰ ਦੇ ਗੁਣ ਗਾਓ
ਕੁਝ ਲੋਕ ਆਖਦੇ ਹਨ ਇੰਦਰ ਦੀ ਹੋਂਦ ਨਹੀਂ ਹੈ
ਕਿਥੇ ਹੈ ਉਹ ?
ਕਿਸਦੀ ਉਸਤਤ ਵਿਚ ਅਸੀਂ ਸੱਚੇ ਗੀਤ ਗਾਈਏ ?
ਕਿਸਨੇ ਉਸਨੂੰ ਦੇਖਿਆ ਹੈ ?

**ਇੰਦਰ ਜਵਾਬ ਦਿੰਦਾ ਹੈ :**

ਅਹਿ ਰਿਹਾ ਮੈਂ।
ਐ ਜਗਿਆਸੂ ਤੱਕ ਮੈਨੂੰ।
ਜਿਥੋਂ ਤਕ ਤਾਕਤ ਦਾ ਸਵਾਲ ਹੈ
ਮੇਰਾ ਕੋਈ ਮੁਕਾਬਲਾ ਨਹੀਂ।

ਅਜਿਹਾ ਕਈ ਥਾਂ ਵਾਪਰਦਾ ਹੈ ਕਿ ਰਿਸ਼ੀ ਯੱਗ ਕਰਦਿਆਂ, ਬਲੀ ਦਿੰਦਿਆਂ, ਗਲਤੀਆਂ ਦੀ ਖਿਮਾਂ ਮੰਗਦਿਆਂ, ਭਜਨ ਗਾਉਣ ਵੇਲੇ ਅਚਾਨਕ ਬੋਲ ਉਠਦਾ ਹੈ ਕਿ ਉਸ ਨੇ ਦੇਵਤੇ ਨੂੰ ਦੇਖ ਲਿਆ ਹੈ। ਉਸ ਨੂੰ ਪ੍ਰਤੀਤ ਹੁੰਦਾ ਹੈ ਕਿ ਉਸ ਦੀ ਪੁਕਾਰ ਸੁਣੀ ਗਈ ਹੈ:

ਅਗਨੀ ਪ੍ਰਚੰਡ ਹੋ ਕੇ ਊਸ਼ਾ ਦਾ ਮੁਖੜਾ ਚਮਕਾਉਂਦੀ ਹੈ
ਪੁਜਾਰੀਆਂ ਦੀਆਂ ਅਵਾਜ਼ਾ ਉਠੀਆਂ ਤੇ ਦੇਵਤੇ ਪ੍ਰਸੰਨ ਹੋਏ
ਐ ਅਸ਼ਵਨੀ ਆਪਣੇ ਰਥ ਤੇ ਸਵਾਰ ਹੋ ਕੇ
ਸ਼ੁਭ ਸਵੇਰ ਦਰਸ਼ਨ ਦੇ ਕੇ ਸਾਨੂੰ ਆਨੰਦਿਤ ਕਰ।

**ਮੁਰਦੇ ਦਾ ਅੰਤਮ ਸਸਕਾਰ ਦੇਖੋ -**

ਜਿਵੇਂ ਮਾਂ ਆਪਣੇ ਪੁੱਤਰ ਨੂੰ ਵਸਤਰਾਂ ਨਾਲ ਕੱਜ ਲੈਂਦੀ ਹੈ
ਉਵੇਂ ਹੀ ਹੇ ਧਰਤੀਏ ਇਸ ਲਾਸ਼ ਨੂੰ ਗੋਦ ਵਿਚ ਸੰਭਾਲ ਲੈ।

## 2. ਯਜੁਰ ਵੇਦ

ਯਜੁਰਵੇਦ ਦੀ ਵਿਚਾਰਧਾਰਕ ਦਿਸ਼ਾ ਕਰਮਕਾਂਡਾਂ ਦੀ ਸਥਾਪਨਾ ਵੱਲ ਹੈ। ਇਸ ਕਰਕੇ ਇਸ ਵੇਦ ਦੀਆਂ ਸੰਘਿਤਾਵਾਂ ਨੂੰ ਕਰਮਕਾਂਡੀ ਵੈਦਿਕ ਸੰਘਿਤਾਵਾ (Liturigcal Vedic Smhitas) ਆਖਿਆ ਜਾਂਦਾ ਹੈ। ਵੇਦ ਦੀਆਂ ਦੋ ਸੰਪਰਦਾਵਾਂ ਹਨ -

(ੳ) ਬ੍ਰਹਮ ਸੰਪਰਦਾਇ

(ਅ) ਆਦਿਤੀ ਸੰਪਰਦਾਇ

ਸਤਪਥ ਬ੍ਰਾਹਮਣ ਗ੍ਰੰਥ ਅਨੁਸਾਰ ਆਦਿਤੀ ਨੂੰ ਸ਼ੁਕਲ-ਯਜੂਸ ਕਿਹਾ ਜਾਂਦਾ ਹੈ ਤੇ ਇਸ ਨਾਲ ਯਗਵਲਕ ਰਿਸ਼ੀ ਦਾ ਨਾਮ ਜੁੜਿਆ ਹੋਇਆ ਹੈ। ਆਦਿਤੀ ਸੰਪ੍ਰਦਾਇ ਦਾ ਪ੍ਰਤੀਨਿਧ ਸ਼ੁਕਲ ਯਜੁਰਵੇਦ ਹੈ ਪਰ ਬ੍ਰਹਮ ਸੰਪ੍ਰਦਾਇ ਦਾ ਪ੍ਰਤੀਨਿਧ ਕ੍ਰਿਸ਼ਣਵੇਦ ਅਖਵਾਉਂਦਾ ਹੈ । ਸ਼ੁਕਲ ਅਤੇ ਕ੍ਰਿਸ਼ਣ, ਯਜੁਰ ਵੇਦ ਦੇ ਇਹ ਦੋਵੇਂ ਭੇਦ ਵੇਦ ਦੇ ਸਰੂਪਾਂ ਉੱਤੇ ਆਧਾਰਿਤ ਹਨ। ਸ਼ੁਕਲ ਯਜੁਰਵੇਦ ਵਿਚ ਮੰਤਰ ਹਨ ਪਰ ਕ੍ਰਿਸ਼ਣ ਯਜੁਰਵੇਦ ਵਿਚ ਮੰਤਰਾਂ ਤੋਂ ਇਲਾਵਾ ਬ੍ਰਾਹਮਣ ਵੀ ਸ਼ਾਮਲ ਹਨ। ਮੰਤਰਾਂ ਵਿਚ ਬ੍ਰਾਹਮਣ ਭਾਗ ਮਿਸਰਤ ਹੋ ਜਾਣ ਤੇ ਇਸ ਨੂੰ ਕ੍ਰਿਸ਼ਣ ਯਜੁਰਵੇਦ ਕਿਹਾ ਜਾਣ ਲੱਗਾ। ਸ਼ੁਕਲ ਵਿੱਚ ਮੰਤਰ ਵਿਸ਼ੁੱਧ ਅਤੇ ਮਿਸ਼ਿਰਤ ਹਨ। ਕ੍ਰਿਸ਼ਣ ਯਜੁਰਵੇਦ ਦੀ ਮੁੱਖ ਸਾਖ ਤੈਤਰੇਯ ਨਾਮ ਨਾਲ ਪ੍ਰਸਿੱਧ ਹੈ। ਸ਼ੁਕਲ ਯਜੁਰਵੇਦ ਦੀ ਅੰਤਰ ਸੰਘਤਾ ਵਿਚ ਕੁੱਲ ਚਾਲੀ ਅਧਿਆਇ ਹਨ ਤੇ ਅਖੀਰਲੇ ਪੰਦਰਾਂ ਅਧਿਆਇ ਲਿਖਤੀ ਰੂਪ ਵਿਚ ਹਨ । ਸ਼ੁਕਲ ਯਜੁਰਵੇਦ ਦੀ ਮਾਨਤਾ ਕ੍ਰਿਸ਼ਣਵੇਦ ਨਾਲੋਂ ਵਧੇਰੇ ਕੀਤੀ ਜਾਂਦੀ ਰਹੀ ਹੈ।

ਸ਼ੁਕਲ ਯਜੁਰਵੇਦ ਦੀਆਂ ਅੱਗੇ ਕਈ ਸਾਖਾਵਾਂ ਹੋਈਆਂ ਜਿਨ੍ਹਾਂ ਵਿਚ ਜਬਾਲੀ, ਤਾਪਨੀਆ, ਗਾਰਵੀ, ਕਾਣਵੀ, ਮਧਯੰਦਿਨੀ, ਕਾਧਾਲੀ ਅਤੇ ਵੈਨੇਆ ਆਦਿ ਪ੍ਰਸਿੱਧ ਹਨ। ਸਾਰੀਆਂ ਵਿਚੋਂ ਮਧਯੰਦਿਨੀ ਦਾ ਵਧੇਰੇ ਸਤਿਕਾਰ ਹੋਇਆ ਤੇ ਇਸ ਸ਼ਾਖਾ ਦਾ ਬ੍ਰਾਹਮਣ ਗ੍ਰੰਥ ਵੀ ਪ੍ਰਾਪਤ ਹੈ। ਮਧਯੰਦਨੀ ਨੂੰ ਯਜੁਰਵੇਦ ਦਾ ਸਭ ਤੋਂ ਸ਼ੁੱਧ ਰੂਪ ਸਵੀਕਾਰ ਕੀਤਾ ਗਿਆ ਹੈ। ਯਜੁਰਵੇਦ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ:

(ੳ) ਪੂਰਵਾਰਧ

(ਅ) ਉਤਰਾਰਧ

ਪੂਰਵ ਮਾਇਨੇ ਪਹਿਲਾ ਤੇ ਉੱਤਰ ਮਾਇਨੇ ਪਿਛਲਾ। ਸੋ ਪਹਿਲੇ ਭਾਗ ਨੂੰ ਪੂਰਵਾਰਧ ਤੇ ਪਿਛਲੇ ਨੂੰ ਉਤਰਾਰਧ ਕਿਹਾ ਜਾਂਦਾ ਹੈ। ਜਿਨ੍ਹਾਂ ਰਿਸ਼ੀਆਂ ਨੇ ਈਸ਼ਵਰ ਦੇ ਰਚੇ ਇਹ ਵੇਦਮੰਤਰ 'ਦੇਖੇ' ਉਨ੍ਹਾਂ ਦੇ ਨਾਮ ਮੰਤਰਾਂ ਦੇ ਆਰੰਭ ਵਿਚ ਲਿਖੇ ਹੋਏ ਹਨ। ਮੁੱਖ ਮੰਤਰ-ਦ੍ਰਸ਼ਟਾ ਇਹ ਹਨ ' ਪ੍ਰਜਾਪਤਿ, ਵਿਸ਼ਵਦੇਵ, ਮੁਧਦੰਦਾ, ਭਾਰਦਵਾਜ, ਵਿਸ਼ਵਾਮਿੱਤਰ, ਸਿੰਧੂਦੀਪ, ਵਰੁਣ, ਮੇਘਾਤਿਥੀ, ਕੁੱਤਸ, ਅਰਾਸਤ, ਵਸ਼ਿਸ਼ਟ, ਗੌਤਮ, ਗਾਰਗੀ, ਆਂਗਿਰਸ, ਵਾਮਦੇਵ, ਕਸ਼ਯਪ।

ਹਰ ਮੰਤਰ ਦੇ ਆਰੰਭ ਵਿਚ ਉਸ ਦੇ ਛੰਦ ਦਾ ਨਾਮ ਦਿੱਤਾ ਗਿਆ ਹੈ। ਫਿਰ ਜਿਸ ਦੇਵਤੇ ਦੀ ਉਸਤਤਿ ਕੀਤੀ ਹੈ ਉਸ ਦਾ ਨਾਮ ਹੈ ਤੇ ਨਾਲ ਹੀ ਮੰਤਰ ਉਚਾਰਣ ਕਰਨ ਦੀ ਵਿਧੀ ਦੱਸੀ ਹੈ। ਭਾਵੇਂ ਕੁੱਲ ਸੱਤ ਛੰਦ ਹਨ ਪਰ ਇਹਨਾਂ ਦੇ ਅੱਗੇ ਕਈ ਭੇਦ ਉਪਭੇਦ ਹੋ ਜਾਂਦੇ ਹਨ। ਸ਼ੁੱਧ ਉਚਾਰਣ ਉੱਤੇ ਖਾਸ ਬਲ ਦਿਤਾ ਜਾਂਦਾ ਰਿਹਾ ਹੈ ਕਿਉਂਕਿ ਵਰਨਿਕ ਛੰਦਾਂ ਦਾ ਤੋਲ ਸਹੀ ਉਚਾਰਣ ਨਾਲ ਹੀ ਪੂਰਾ ਉਤਰਦਾ ਹੈ । ਜੇ ਇਕ ਇਕ ਸ਼ਬਦ ਨੂੰ ਵਾਕ ਵਿਚੋਂ ਨਿਖੇੜ ਲਈਏ ਭਾਵ ਸੰਧੀਛੇਦ ਕਰਕੇ ਪੜ੍ਹੀਏ ਤਾਂ ਅੱਖਰਾਂ ਦੀ ਗਿਣਤੀ ਘਟ ਵਧ ਜਾਂਦੀ ਹੈ। ਫਿਰ ਛੰਦ ਆਪਣੇ ਨਿਯਮਾਂ ਉਤੇ ਪੂਰਾ ਨਹੀਂ ਉਤਰਦਾ। ਸ਼ੁੱਧ ਉਚਾਰਣ ਦੁਆਰਾ ਹੀ ਸ਼ੁੱਧ ਅਰਥਾਂ ਦੀ ਪ੍ਰਾਪਤੀ ਸੰਭਵ ਹੁੰਦੀ ਹੈ। ਕੁਝ ਕੁ ਮੰਤਰਾਂ ਵਿਚ ਇਕ ਤੋਂ ਵਧੀਕ ਛੰਦਾਂ ਦੀ ਵਰਤੋਂ ਮਿਲ ਜਾਂਦੀ ਹੈ। ਯਜੁਰਵੇਦ ਵਿਚ ਬਾਕੀ ਤਿੰਨਾਂ ਵੇਦਾਂ ਨਾਲੋਂ ਵੱਡਾ ਅੰਤਰ ਇਹ ਹੈ ਕਿ ਇਸ ਵੇਦ ਵਿਚ ਗੱਦ ਰਚਨਾ ਦੇ ਅੰਸ਼ ਹਨ ਜਦੋਂ ਕਿ ਬਾਕੀ ਵੇਦ ਮੰਤਰ ਕਾਵਿ ਰੂਪ ਵਿਚ ਹੀ ਹਨ । ਕੁਝ ਵਿਦਵਾਨ ਆਖਦੇ ਹਨ ਕਿ ਯਜੁਰ ਦੀ ਗੱਦ ਰਚਨਾ ਵੀ ਛੰਦ-ਯੁਕਤ ਹੈ ਪਰ ਇਹ ਗੱਲ ਸਹੀ ਨਹੀਂ।

ਅਜੋਕੀਆਂ ਭਾਸ਼ਾਵਾਂ ਵਿਚ ਵਾਰਤਕ ਦੇ ਛੰਦ ਪ੍ਰਬੰਧ ਬਾਰੇ ਸੁਣਨ ਵਿਚ ਨਹੀਂ ਆਇਆ। ਸੈਲਾਨੀ ਛੰਦ ਹੀ ਇਸ ਦੀ ਇਕ ਉਦਾਹਰਨ ਹੋ ਸਕਦੀ ਹੈ ਪਰ ਸੈਲਾਨੀ ਛੰਦ ਦਾ ਵੀ ਆਪਣਾ ਕੋਈ ਛੰਦ ਪ੍ਰਬੰਧ ਨਹੀਂ। ਹਾਂ ਕਵਿਤਾ ਦੇ ਕੁੱਝ ਬੰਦ, ਚਾਰੇ ਵੇਦਾਂ ਵਿਚ ਥੋੜ੍ਹੀ ਜਿੰਨੀ ਭਿੰਨਤਾ ਨਾਲ ਮਿਲ ਜਾਂਦੇ ਹਨ। ਚਾਰੇ ਵੇਦਾਂ ਦੀ ਭਿੰਨਤਾ ਕਿਉਂਕਿ ਉਨ੍ਹਾਂ ਵਿਚਲੇ ਵਿਸ਼ੇ ਦੇ ਫਰਕ ਕਰਕੇ ਹੈ ਇਸ ਕਰਕੇ ਕਈ ਵਾਰ ਇਕ ਵੇਦ ਦਾ ਮੰਤਰ ਹੂ-ਬ-ਹੂ ਦੂਜੇ ਵੇਦ ਦੇ ਮੰਤਰ ਨਾਲ ਮਿਲ ਜਾਣ ਦੇ ਬਾਵਜੂਦ ਵੀ ਦੋਹਾਂ ਦੇ ਅਰਥਾਂ ਵਿਚ ਭਾਰੀ ਅੰਤਰ ਹੁੰਦਾ ਹੈ। ਅਰਥ-ਸੰਚਾਰ ਭਾਸ਼ਾ ਦੇ ਉਚਾਰਣ ਢੰਗ ਅਧੀਨ ਚਲਦਾ ਹੈ।

ਯਜੁਰਵੇਦ ਦੇ ਸ਼ੁਰੂ ਦੇ ਦੋਹਾਂ ਅਧਿਆਵਾਂ ਵਿਚ ਪੂਰਨਮਾਸ਼ੀ ਦੇ ਇਕ ਦਿਨ ਵਿਚ ਪੂਰੀਆਂ ਹੋਣ ਵਾਲੀਆਂ ਮਨੁੱਖੀ ਕਾਮਨਾਵਾਂ ਦਾ ਵਰਣਨ ਹੈ। ਤੀਜੇ ਅਧਿਆਇ ਵਿਚ ਚਾਰ ਮਹੀਨਿਆਂ ਦੇ ਅੰਦਰ ਪੂਰੇ ਹੋਣ ਵਾਲੇ ਯੁੱਗ ਦੀਆਂ ਰੀਤੀਆਂ ਦਾ ਵਰਣਨ ਹੈ। ਚੌਥੇ ਤੋਂ ਅੱਠਵੇਂ ਅਧਿਆਇ ਤਕ ਸੋਮ ਯੱਗਾਂ ਦਾ ਜ਼ਿਕਰ ਹੈ। ਸੋਮ ਬੂਟੀ ਵਿਚੋਂ ਰਸ ਕੱਢ ਕੇ ਇਸ ਵਿਚ ਦੁੱਧ ਮਿਲਾ ਕੇ ਸਵੇਰ, ਦੁਪਹਿਰ ਤੇ ਸ਼ਾਮ ਅੱਗ ਵਿਚ ਹਵਨ ਕੀਤਾ ਜਾਂਦਾ ਹੈ। ਇਕ ਦਿਨ ਵਿਚ ਖਤਮ ਹੋ ਜਾਣ ਵਾਲੇ ਯੱਗ ਨੂੰ 'ਏਕਾਰ ਸੋਮਯੱਗ' ਕਿਹਾ ਜਾਂਦਾ ਹੈ। ਵੱਡੇ ਯੱਗ ਨੂੰ 'ਰਜਸੂਯ' ਆਖਿਆ ਜਾਂਦਾ ਹੈ ਜਿਸ ਦੀਆਂ ਵਿਧੀਆਂ ਏਕਾਰ ਯੁੱਗ ਨਾਲੋਂ ਵਧੀਕ ਜਟਿਲ ਹਨ। ਇਨ੍ਹਾਂ ਦੋਵਾਂ ਯੱਗਾਂ ਨਾਲ ਸਬੰਧਿਤ ਮੰਤਰ ਨੌਂਵੇਂ ਤੇ ਦਸਵੇਂ ਅਧਿਆਇ ਵਿਚ ਦਿੱਤੇ ਹਨ। ਗਿਆਰਵੇ ਤੋਂ ਅਠਾਰਵੇਂ ਅਧਿਆਇ ਤੱਕ ਯੱਗਾਂ ਦੀ ਹੋਮ-ਅਗਨੀ ਵਾਸਤੇ, ਵੇਦੀ ਨਿਰਮਾਣ ਦੇ ਕਾਰਜ ਨਾਲ ਸੰਬੰਧਤ ਵਰਣਨ ਬੜੇ ਲੰਮੇ ਚੌੜੇ ਵਿਸਥਾਰ ਨਾਲ ਕੀਤਾ ਹੈ। ਵੇਦੀ ਉਸਾਰੀ ਦਸ ਹਜ਼ਾਰ ਅੱਠ ਸੌ ਇੱਟਾਂ ਨਾਲ ਕੀਤੀ ਜਾਂਦੀ ਸੀ। ਇਹ ਇੱਟਾਂ ਵੱਖ ਵੱਖ ਆਕਾਰ ਦੀਆਂ ਹੁੰਦੀਆਂ ਸਨ ਤੇ ਵੱਖ ਵੱਖ ਨਿਸਚਿਤ ਥਾਵਾਂ ਤੋਂ ਮੰਗਵਾਈਆਂ ਜਾਂਦੀਆਂ ਸਨ। ਵੇਦੀ ਦੀ ਸ਼ਕਲ ਖੰਭ ਫੈਲਾਏ ਹੋਏ ਪੰਛੀ ਵਰਗੀ ਹੁੰਦੀ ਹੈ। ਬ੍ਰਾਹਮਣ ਮੰਤਰਾਂ ਵਿਚ ਵੇਦੀ ਅਤੇ ਵੱਖ ਵੱਖ ਪ੍ਰਕਾਰ ਦੀਆਂ ਇੱਟਾਂ ਦੇ ਅਧਿਆਤਮਕ ਰਹੱਸ ਦੀ ਵਿਥਿਆ ਬੜੀ ਬਰੀਕਬੀਨੀ ਨਾਲ ਕੀਤੀ ਗਈ ਹੈ। ਉੱਨੀਵੇਂ, ਵੀਹਵੇਂ ਤੇ ਇੱਕੀਵੇਂ ਅਧਿਆਇ ਵਿਚ 'ਸੇਤਰਾਮਣੀ ਯੱਗ ਦਾ ਵਿਧਾਨ ਹੈ। ਕਿਹਾ ਜਾਂਦਾ ਹੈ ਕਿ ਵਧੇਰੇ ਸੋਮਰਸ ਪੀਣ ਕਰਕੇ ਇੰਦਰ ਦੇਵਤਾ ਨੂੰ ਬਿਮਾਰੀ ਲੱਗ ਗਈ ਸੀ। ਸੇਤਰਾਮਣੀ ਯੱਗ ਰਾਹੀਂ ਅਸ਼ਵਨੀ ਨੇ ਉਸ ਦਾ ਇਲਾਜ ਕੀਤਾ ਸੀ। ਇਸ ਯੱਗ ਦੌਰਾਨ ਸ਼ਰਾਬ ਪੀਣ ਦਾ ਵਿਧਾਨ ਵੀ ਲਿਖਿਆ ਹੋਇਆ ਹੈ। ਬਾਈ ਤੋਂ ਪੱਚੀਵੇਂ ਅਧਿਆਇ ਵਿਚ ਅਸਵਮੇਧ ਯੱਗ ਦੀ ਪ੍ਰਣਾਲੀ ਹੈ। ਅਸਵਮੇਧ ਯੱਗ ਕੇਵਲ ਵੱਡਾ ਸਮਰਾਟ ਹੀ ਕਰਿਆ ਕਰਦਾ ਸੀ। ਅਸ਼ਵ, ਸੰਸਕ੍ਰਿਤ ਭਾਸ਼ਾ ਵਿਚ ਘੋੜੇ ਨੂੰ ਕਿਹਾ ਜਾਂਦਾ ਹੈ। ਆਪਣੇ ਰਾਜ ਦੀਆਂ ਹੱਦਾਂ ਦਾ ਵਿਸਥਾਰ ਕਰਨ ਵਾਸਤੇ ਰਾਜੇ ਦੇ ਪ੍ਰਤੀਨਿਧੀ ਘੋੜੇ ਨੂੰ ਚੁਫੇਰੇ ਦੂਰ ਦੂਰ ਤੱਕ ਫਿਰਾਉਂਦੇ ਸਨ। ਘੋੜੇ ਦੀ ਚਾਲ ਦੁਆਰਾ ਨਿਰਧਾਰਿਤ ਰਸਤਾ ਰਾਜ ਦੀ ਨਵੀਂ ਸਰਹੱਦ ਹੁੰਦਾ ਸੀ। ਜੇ ਕੋਈ ਛੋਟਾ ਰਾਜਾ ਜਾਂ ਰਾਜਕੁਮਾਰ ਆਪਣੇ ਰਾਜ ਨੂੰ ਸਮਰਾਟ ਦੇ ਰਾਜ ਅਧੀਨ ਨਾ ਕਰਨਾ ਚਾਹੁੰਦਾ ਉਹ ਘੋੜੇ ਦੀ ਲਗਾਮ ਫੜ ਲੈਂਦਾ ਸੀ। ਇਸ ਦਾ ਭਾਵ ਇਹ ਹੁੰਦਾ ਸੀ ਕਿ ਲਗਾਮ ਫੜਨ ਵਾਲਾ ਰਾਜਾ ਸਮਰਾਟ ਨਾਲ ਜੰਗ ਲੜਨ ਦਾ ਇਛੁੱਕ ਹੈ। ਜੰਗ ਹੁੰਦਾ ਤੇ ਵਿਜੇ ਉਪਰੰਤ ਮਹਾਰਾਜਾ ਘੋੜਾ ਛੁਡਾ ਕੇ ਲੈ ਜਾਂਦਾ। ਅਖੀਰ ਵਿਚ ਇਸ ਘੋੜੇ ਦੀ ਬਲੀ ਦੇ ਕੇ ਯੱਗ ਕੀਤਾ ਜਾਂਦਾ ਸੀ।

26 ਤੋਂ 29ਵੇਂ ਅਧਿਆਇ ਵਿਚ ਖਿਲ ਮੰਤਰ ਆਉਂਦੇ ਹਨ ਤੇ ਇਹਨਾਂ ਵਿਚ ਪਹਿਲੇ ਨਿਸ਼ਚਿਤ ਕੀਤੇ ਯੱਗ-ਵਿਧਾਨ ਸਬੰਧੀ ਹੀ ਨਵੇਂ ਮੰਤਰ ਹਨ। ਤੀਹਵੇਂ ਅਧਿਆਇ ਵਿਚ ਪੁਰਸ਼ਮੇਧ ਯੱਗ ਦਾ ਵਰਣਨ ਹੈ। ਇਕੱਤੀ ਤੋਂ ਚੌਂਤੀ ਅਧਿਆਇ ਵਿਚ ਸੂਕਤ ਹਨ ਜਿਨ੍ਹਾਂ ਵਿਚ ਸਭ ਤੋਂ ਪ੍ਰਸਿੱਧ ਪੁਰਸ਼-ਸੂਕਤ ਹੈ। ਪੈਂਤੀਵੇਂ ਅਧਿਆਇ ਵਿਚ ਪਿਤਰੀਮੇਧ ਮੰਤਰ ਅਤੇ 36 ਤੋਂ39ਵੇਂ ਅਧਿਆਇ ਵਿਚ ਸੂਰਜ ਦੀ ਪੂਜਾ ਲਿਖੀ ਹੈ। ਅੱਗ ਉੱਤੇ ਉਲਟੀ ਕੜਾਹੀ

ਰੱਖ ਦਿੱਤੀ ਜਾਂਦੀ ਹੈ ਜਿਹੜੀ ਗਰਮ ਹੋ ਕੇ ਲਾਲ ਸੁਰਖ ਹੋ ਜਾਂਦੀ ਹੈ। ਇਸ ਨੂੰ ਸੂਰਜ ਦਾ ਪ੍ਰਤੀਕ ਮੰਨ ਲਿਆ ਜਾਂਦਾ ਹੈ। ਦੁੱਧ ਉਬਾਲ ਕੇ ਅਸ਼ਵਨੀ ਦੀ ਭੇਟਾ ਕੀਤਾ ਜਾਦਾ ਹੈ । ਕੜਾਹੀ ਦੇ ਪਿਛੇ ਯੱਗ ਦੀ ਸਮੱਗਰੀ ਇਸ ਤਰੀਕੇ ਨਾਲ ਚਿਣੀ ਜਾਂਦੀ ਹੈ ਕਿ ਉਹ ਮਨੁੱਖ ਦੀ ਸ਼ਕਲ ਲਗਦੀ ਹੈ। ਆਖਰੀ ਚਾਲੀਵਾਂ ਅਧਿਆਇ ਈਸ਼ਵਾਸਯ ਉਪਨਿਸ਼ਦ ਦੇ ਨਾਮ ਨਾਲ ਪ੍ਰਸਿੱਧ ਹੈ। ਇਹ ਨਿਕੀ ਜਿਹੀ ਰਚਨਾ ਉਪਨਿਸ਼ਦਾਂ ਦੀ ਪਿਤਾਮਾ ਮੰਨੀ ਜਾਂਦੀ ਹੈ ਕਿਉਂਕਿ ਇਸ ਤੋਂ ਬਿਨਾ ਹੋਰ ਕੋਈ ਉਪਨਿਸ਼ਦ ਸੰਘਿਤਾ ਦਾ ਹਿੱਸਾ ਨਹੀਂ ਬਣਿਆ।

ਯੱਗ ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਕੀਤੇ ਜਾਂਦੇ ਹਨ । ਯਜੁਰ ਸ਼ਬਦ ਦਾ ਅਰਥ ਹੀ ਦੇਵਪੂਜਾ ਹੈ, ਯੱਗ ਰਾਹੀਂ ਦੇਵਪੂਜਾ। ਦੇਵਤੇ ਪਰਮਾਤਮਾ ਦੀਆਂ ਤਿੰਨ ਭਿੰਨ ਸ਼ਕਤੀਆਂ ਦੇ ਪ੍ਰਤੀਨਿਧ ਹਨ। ਅਗਨੀ ਅਤੇ ਯੱਗ ਦਾ ਆਪਸ ਵਿਚ ਅਨਿੱਖੜਵਾਂ ਸਬੰਧ ਹੈ। ਜੋ ਵਸਤੂ ਯੱਗ ਵਿਚ ਅਗਨੀ ਭੇਟ ਹੋਵੇਗੀ ਉਹ ਦੇਵਤਿਆਂ ਦੇ ਮੁੱਖ ਵਿਚ ਪਹੁੰਚ ਜਾਵੇਗੀ, ਇਹ ਵਿਸ਼ਵਾਸ਼ ਹੈ। ਧਰਮ, ਅਰਥ, ਕਾਮ ਅਤੇ ਮੋਖ ਸਭ ਦੀ ਪ੍ਰਾਪਤੀ ਯੱਗਾਂ ਰਾਹੀਂ ਸੰਭਵ ਮੰਨੀ ਜਾਂਦੀ ਸੀ । ਯੱਗ ਵਿਚ ਉਚਾਰਨ ਕੀਤੇ ਮੰਤਰ ਕਿਹੋ ਜਿਹੇ ਹੁੰਦੇ ਸਨ ਉਨ੍ਹਾਂ ਦਾ ਨਮੂਨਾ ਪੇਸ਼ ਹੈਃ

ਹੇ ਸਭ ਦੇ ਪ੍ਰੇਰਨਾ ਸਰੋਤ ਭਗਵਾਨ
ਯੱਗ ਨੂੰ ਪੂਰਨ ਬਣਾਓ ।
ਜਜਮਾਨ ਈਸ਼ਵਰੀ ਭਗਤੀ ਵੱਲ ਪ੍ਰੇਰਿਆ ਜਾਵੇ।
ਸਾਡੇ ਅਨਾਜ ਨੂੰ ਹੇ ਸੂਰਜ ਪਵਿੱਤਰ ਕਰੋ।
ਹੇ ਪ੍ਰਜਾਪਤੀ ਮਾਲਕ ਸਾਡੀਆਂ ਭੇਟਾਂ ਸਵੀਕਾਰ ਕਰੋ ।
ਹੇ ਭਗਵਾਨ ਅਸੀਂ ਕਰਮ ਕਰਦੇ ਕਰਦੇ ਸੌ ਵਰ੍ਹੇ ਜਿਉਂਦੇ ਰਹੀਏ
ਸਾਨੂੰ ਸ਼ਕਤੀ ਦੇਹ ਅਸੀਂ ਸੌ ਵਰ੍ਹੇ ਦੇਖਦੇ ਰਹੀਏ।

ਯਜੁਰਵੇਦ ਵਿਚ ਵਿਸ਼ੇਸ਼ ਗੱਲ ਦੇਖਣ ਵਾਲੀ ਇਹ ਹੈ ਕਿ ਇਸ ਵਿਚਲੀਆਂ ਪ੍ਰਾਰਥਨਾਵਾਂ ਮਨੁੱਖ ਨੂੰ ਆਸ਼ਾਵਾਦੀ ਦ੍ਰਿਸ਼ਟੀਕੋਣ ਪ੍ਰਦਾਨ ਕਰਦੀਆਂ ਹਨ। ਲੋਕ ਪਰਤੀਤ ਕਰਦੇ ਸਨ ਕਿ ਯੱਗ ਹੋ ਗਿਆ ਤਾਂ ਕੀਤੀਆਂ ਗਈਆਂ ਪ੍ਰਾਰਥਨਾਵਾਂ ਜਰੂਰ ਪੂਰੀਆਂ ਹੋਣਗੀਆਂ। ਇਸ ਆਸ ਨਾਲ ਨਿਰਾਸਤਾ ਨੇੜੇ ਨਹੀਂ ਸੀ ਲੱਗ ਸਕਦੀ । ਦੂਜੀ ਖਾਸ ਗੱਲ ਇਹ ਹੈ ਕਿ ਵਰਦਾਨ ਸਮੂਹ ਜਨ ਕਲਿਆਣ ਲਈ ਮੰਗੇ ਜਾਂਦੇ ਸਨ, ਖ਼ਾਸ ਵਿਅਕਤੀ ਲਈ ਨਹੀਂ। ਮੀਂਹ ਪਵੇ, ਹਵਾ ਸ਼ੁੱਧ ਹੋਵੇ, ਸੂਰਜ ਦੀਆਂ ਕਿਰਨਾਂ ਅਨਾਜ ਨੂੰ ਪਵਿੱਤਰ ਕਰਨ, ਆਦਿਕ ਕਾਮਨਾਵਾਂ ਸਾਰੀ ਮਨੁੱਖਤਾ ਲਈ ਹਨ। ਸੋ ਖਿਆਲ ਕੀਤਾ ਜਾਂਦਾ ਸੀ ਕਿ ਯੱਗ ਤਾਂ ਕੇਵਲ ਉਹੀ ਕਰਵਾ ਸਕਦਾ ਹੈ ਜਿਹੜਾ ਅਜਿਹਾ ਕਰਨ ਦੇ ਸਮੱਰਥ ਹੋਵੇ ਪਰ ਯੱਗ ਕਲਿਆਣਕਾਰੀ ਸਭ ਲਈ ਹੁੰਦਾ ਹੈ ।

### 3. ਸਾਮ ਵੇਦ

'ਸਾਮ' ਸ਼ਬਦ ਦਾ ਸਬੰਧ ਗਾਇਨ ਨਾਲ ਹੈ। ਰਿਗਵੇਦ ਦੇ ਉਨ੍ਹਾਂ ਮੰਤਰਾਂ ਨੂੰ ਸਾਮ ਕਹਿੰਦੇ ਹਨ ਜਿਨ੍ਹਾਂ ਦਾ ਗਾਇਨ ਕੀਤਾ ਜਾਂਦਾ ਸੀ । ਵੱਖ ਵੱਖ ਸੁਰਾਂ ਧੁਨਾਂ ਉਤੇ ਗਾਏ ਜਾਣ ਵਾਲੇ ਇਹ ਭਜਨ ਬਾਦ ਵਿਚ ਵੱਖ ਕਰ ਲਏ ਤੇ ਇਹੀ ਸਾਮਵੇਦ ਬਣ ਗਿਆ। ਰਿਗਵੇਦ ਅਤੇ ਸਾਮਵੇਦ ਦੇ ਸਬੰਧ ਪਤੀ ਪਤਨੀ ਦੇ ਸਬੰਧਾਂ ਵਾਂਗ ਕਲਪੇ ਗਏ ਹਨ। ਪਤੀ, ਪਤਨੀ ਨੂੰ ਸੰਤਾਨ ਉਤਪਤੀ ਵਾਸਤੇ ਪਰੇਰਿਤ ਕਰਦਾ ਹੋਇਆ ਕਹਿੰਦਾ ਹੈਃ

ਮੈਂ ਸਾਮ ਰੂਪ ਪਤੀ ਹਾਂ

ਤੂੰ ਰਿਗਰੂਪ ਪਤਨੀ ਹੈਂ

ਮੈਂ ਆਕਾਸ ਹਾ, ਤੂੰ ਪ੍ਰਿਥਵੀ ਹੈਂ

ਆਓ ਅਸੀਂ ਦੋਵੇਂ ਮਿਲਕੇ ਪਰਜਾ ਦੀ ਉਤਪਤੀ ਕਰੀਏ ।

ਜੈਮਿਨੀ ਸੂਤਰ ਅਨੁਸਾਰ ਗੀਤਾਂ ਨੂੰ ਹੀ ਸਾਮ ਕਿਹਾ ਜਾਂਦਾ ਸੀ। ਛਾਂਦੋਗਯ ਉਪਨਿਸ਼ਦ ਵਿਚ ਲਿਖਿਆ ਹੈ ਕਿ ਸਾਮ ਦਾ ਸਰੂਪ ਧੁਨੀ ਹੈ। ਬ੍ਰਹਦਆਰਣਯਕ ਉਪਨਿਸ਼ਦ ਅਨੁਸਾਰ 'ਸਾ' ਸ਼ਬਦ ਦਾ ਅਰਥ ਹੈ ਰਿਗ ਅਤੇ 'ਅਮ' ਦਾ ਭਾਵ ਹੈ ਧੁਨੀਆਂ । ਸੋ ਸਾ+ਅਮ = ਰਿਗਵੇਦ ਦੀਆਂ ਸੰਗੀਤਮਈ ਧੁਨੀਆਂ । ਸਾਮਵੇਦ ਜਿਹੜਾ ਗਿਆਨ ਦਿੰਦਾ ਹੈ ਉਹ ਗਾਇਨ ਕਰਨ ਦੀ ਵਿਦਿਆ ਹੈ। ਅੰਗਰੇਜ਼ੀ ਵਿਚ ਅੱਜ ਤਕ ਸਾਮ (psalm) ਸ਼ਬਦ ਗਾਉਂਣਯੋਗ ਭਜਨਾਂ ਲਈ ਵਰਤਿਆ ਜਾਂਦਾ ਹੈ। ਸਾਮਵੇਦ ਦੇ ਤਿੰਨ ਭਾਗ ਹਨ:

ੳ. ਪੂਰਬ ਅਰਚਿਕ

ਅ. ਅਗਨੀ ਅਰਚਿਕ ਮੱਧਯ

ੲ. ਉੱਤਰ ਅਰਚਿਕ

ਇਹਨਾਂ ਤਿੰਨਾਂ ਵਿਚੋਂ ਪੂਰਬ ਅਰਚਿਕ ਅਤੇ ਉੱਤਰ ਅਰਚਿਕ ਮੁੱਖ ਹਨ। ਵਿਚਕਾਰਲੇ ਭਾਗ ਮਧਯ ਅਰਚਿਕ ਵਿਚ ਸਿਰਫ ਦਸ ਸਲੋਕ ਹਨ। ਪੂਰਬ ਅਰਚਿਕ ਵਿਚ ਛੇ ਅਧਿਆਇ ਹਨ, ਹਰੇਕ ਅਧਿਆਇ ਦੇ ਦੋ ਖੰਡ ਹਨ, ਹਰੇਕ ਖੰਡ ਵਿਚ ਇਕ ਦਸਤੀ ਅਤੇ ਦਸਤੀ ਵਿਚ ਰਿਚਾਵਾਂ ਹਨ। ਦਸਤੀ ਸ਼ਬਦ ਤੋਂ ਇਉਂ ਲਗਦਾ ਹੈ ਜਿਵੇਂ ਇਸ ਵਿਚ ਦਸ ਰਿਚਾਵਾਂ ਹੋਣਗੀਆਂ ਪਰ ਇਹ ਗਿਣਤੀ ਵਧ ਘਟ ਹੋ ਜਾਂਦੀ ਹੈ।

ਪਹਿਲੇ ਅਧਿਆਇ ਨੂੰ ਅਗਨੇਸ਼ ਕਾਂਡ ਜਾਂ ਪਰਵ ਕਿਹਾ ਜਾਂਦਾ ਹੈ। ਇਸ ਵਿਚ ਅਗਨੀ ਕਾਂਡ ਨਾਲ ਸਬੰਧਤ ਮੰਤਰਾਂ ਦਾ ਉਚਾਰਣ ਕੀਤਾ ਹੈ । ਅਗਨੀ ਦੇਵ ਦੀ ਆਰਾਧਨਾ ਕੀਤੀ ਗਈ ਹੈ । ਲਿਖਿਆ ਹੈ ਕਿ ਅਗਨੀ ਨੂੰ ਸੂਰਜ ਨੇ ਧਰਤੀ ਵਿਚ ਛੁਪਾ ਦਿੱਤਾ। ਜਿਵੇਂ ਅਗਨੀ ਧਰਤੀ ਅੰਦਰ ਲੁਪਤ ਹੈ ਉਵੇਂ ਸਰੀਰ ਵਿਚ ਆਤਮਾ ਮੌਜੂਦ ਹੈ। ਅਗਨੀ ਦੇਵ ਨੂੰ ਆਂਗਿਰਸ ਕਿਹਾ ਹੈ ਜਿਸਦਾ ਭਾਵ ਹੈ ਕਿ ਇਹ ਅੰਗਾਂ ਵਿਚ ਰਸ ਵਾਂਗ ਮੌਜੂਦ ਹੈ।

ਦੂਜਾ ਤੀਜਾ ਅਤੇ ਚੌਥਾ ਅਧਿਆਇ ਇੰਦਰ ਦੀ ਉਸਤਤਿ ਵਿਚ ਰਚਿਆ ਹੋਣ ਕਰਕੇ ਇੰਦਰ-ਪਰਵ ਹੈ। ਇੰਦਰ ਦੇ ਵੀ ਬੜੇ ਅਰਥ ਹਨ। ਇਕ ਦੇਵਤੇ ਦਾ ਨਾਮ ਤਾਂ ਹੈ ਹੀ, ਇੰਦਰੀਆਂ ਲਈ ਵੀ ਇਹ ਸ਼ਬਦ ਵਰਤਿਆ ਜਾਂਦਾ ਹੈ ਅਤੇ ਆਤਮਾ ਪਰਮਾਤਮਾ ਲਈ ਵੀ। ਪਾਨਿਨੀ ਲਿਖਦਾ ਹੈ, "ਇੰਦਰ ਦਾ ਬੋਧ ਕਰਵਾਉਣ ਵਾਲਾ ਲਿੰਗ, ਇੰਦਰ ਦਾ ਦੇਖਿਆ, ਇੰਦਰ ਤੋਂ ਪੈਦਾ ਹੋਇਆ, ਇੰਦਰ ਰਾਹੀਂ ਪਰਵਾਣ ਚੜ੍ਹਿਆ ਤੇ ਇੰਦਰ ਦੀ ਸ਼ਕਤੀ ਦੁਆਰਾ ਕਾਰਜਸ਼ੀਲ ਹੋਣ ਕਾਰਨ ਹੀ ਇਸ ਨੂੰ ਇੰਦਰ ਕਿਹਾ ਜਾਂਦਾ ਹੈ। ਸਾਮਵੇਦ ਵਿਚ ਇਹ ਵੀ ਲਿਖਿਆ ਹੈ ਕਿ ਇੰਦਰ ਹੀ ਉਹ ਮਹਾਨ ਤਾਕਤ ਹੈ ਜਿਸਨੇ ਧਰਤੀ ਅਤੇ ਆਕਾਸ਼ ਦੀ ਸਥਾਪਨਾ ਕੀਤੀ ।

ਪੰਜਵੇਂ ਅਧਿਆਇ ਦਾ ਨਾਮ ਪਵਮਾਨ ਹੈ। ਪਵਮਾਨ ਵਿਚ ਸੋਮਦੇਵ ਦੇ ਭਜਨ ਹਨ ਅਤੇ ਇਹ ਭਜਨ ਰਿਗਵੇਦ ਦੇ ਨੌਂਵੇਂ ਮੰਡਲ ਵਿਚੋਂ ਲਏ ਗਏ ਹਨ। ਸੋਮਰਸ ਪੀਣ ਨਾਲ ਸਰੀਰ ਵਿਚ ਆਨੰਦ ਆ ਜਾਂਦਾ ਹੈ ਇਸੇ ਕਰਕੇ

ਰਿਸ਼ੀ ਸੋਮ ਬੂਟੀ ਨੂੰ ਕੋਈ ਪਦਾਰਥਕ ਜੜ੍ਹ ਵਸਤੂ ਨਹੀਂ ਮੰਨਦੇ । ਇਸ ਨੂੰ ਅਧਿਆਤਮਕ ਲੱਛਣ ਪ੍ਰਦਾਨ ਕੀਤੇ ਗਏ ਹਨ। ਸੋਮ ਦੇ ਅਨੇਕ ਅਰਥ ਹਨ - ਆਨੰਦ, ਪਰਜਾਪਤੀ, ਬ੍ਰਾਹਮਣ, ਪੁਰਾਣ ਆਦਿਕ ਦੇ ਸੰਬੋਧਕੀ ਸ਼ਬਦ ਇਸ ਦੇ ਅਰਥ-ਵਿਸਥਾਰ ਵਲ ਇਸ਼ਾਰੇ ਕਰਦੇ ਹਨ। ਕਿਹਾ ਗਿਆ ਹੈ ਕਿ ਸੋਮ ਆਪਣੇ ਖਜਾਨੇ ਵਿਚੋਂ ਦਾਤਾਂ ਦਿੰਦਾ ਹੈ। ਵਿਸ਼ਵ ਨੂੰ ਪੈਦਾ ਕਰਨ ਵਾਲਾ ਉਹੀ ਹੈ। ਉਹੀ ਆਤਮਾ ਹੈ ਉਹੀ ਪਰਾਣਾ ਦਾ ਆਧਾਰ ਪਰਮਾਤਮਾ । ਲਿਖਿਆ ਹੈ, "ਹੇ ਸੋਮ, ਸਾਡੀ ਆਤਮਾ ਨੂੰ ਬਲਵਾਨ ਬਣਾਉਣ ਹਿਤ ਗਿਆਨ ਰਸ ਪ੍ਰਦਾਨ ਕਰੋ। " ਸੋਮ-ਦੇਵ ਅਗੇ ਪ੍ਰਾਰਥਨਾ ਕੀਤੀ ਗਈ ਹੈ:

ਹੇ ਖੁਸ਼ੀਆਂ ਦੇ ਦਾਤਾ

ਹੇ ਮੰਗਲਮਈ ਸੋਮਦੇਵ

ਸਾਨੂੰ ਧਨ ਦੇਹ ਸੰਪਤੀ ਦੇਹ ਅਨਾਜ ਅਤੇ ਵਿਦਿਆ ਦੀ ਦਾਤ ਦੇਹ

ਸੁਖ ਦਾ ਸ਼ਾਂਤੀ ਦਾ ਮੀਂਹ ਪਾ

ਹੇ ਦੇਵ ਤਾਕਤ ਪ੍ਰਾਪਤ ਕਰਨ ਦੀ ਅਭਿਲਾਖਾ ਲੈ ਕੇ

ਅਸੀਂ ਤੇਰੀ ਬੰਦਗੀ ਕਰਦੇ ਹਾਂ।

ਸੋਮਦੇਵ ਇੰਦਰੀਆਂ ਨੂੰ ਵਸ ਵਿਚ ਕਰਵਾਉਂਦਾ, ਲੋੜ ਤੋਂ ਵਧੇਰੇ ਆਨੰਦ ਪ੍ਰਾਪਤੀ ਕਰਨ ਤੋਂ ਰੋਕਦਾ ਹੈ ਕਿਉਂਕਿ ਵਿਲਾਸਤਾ ਮਨੁੱਖ ਦੇ ਵਿਨਾਸ਼ ਦਾ ਕਾਰਨ ਬਣਦੀ ਹੈ। ਮਨੁੱਖ ਨੂੰ ਭੋਗਾਂ ਤੋਂ ਉਪਰ ਉਠਣ ਲਈ ਕਿਹਾ ਹੈ। ਵਾਸਨਾਵਾਂ ਨੂੰ ਕਾਬੂ ਕਰਕੇ ਰੱਖਣ ਵਾਲੇ ਮਨੁੱਖ ਸੁਖੀ, ਸੰਜਮੀ ਅਤੇ ਲੰਮੀ ਉਮਰ ਭੋਗਣ ਵਾਲੇ ਹੁੰਦੇ ਹਨ।

ਨੌਵੇਂ ਅਧਿਆਇ ਦਾ ਨਾਮ ਆਰਣਯਕ ਪਰਵ ਹੈ । ਇਸ ਅਧਿਆਇ ਵਿਚਲੇ ਦੇਵਤੇ ਵੀ ਨਵੇਂ ਹਨ ਤੇ ਮੰਤਰ ਵੀ ਨਵੇਂ ਪਰ ਗਾਇਨ ਦੇ ਢੰਗ ਬਾਕੀ ਅਧਿਆਵਾਂ ਨਾਲ ਸਾਂਝੇ ਹਨ । ਕੁੱਲ ਪਚਵੰਜਾ ਸਲੋਕ ਹਨ।

ਪੰਜਵੇਂ ਅਧਿਆਇ ਤੱਕ ਦੀਆਂ ਰਿਚਾਵਾ ਨੂੰ ਗ੍ਰਾਮ ਕਿਹਾ ਜਾਂਦਾ ਹੈ ਪਰ ਛੇਵੇਂ ਅਧਿਆਇ ਦੀਆਂ ਰਿਚਾਵਾਂ ਨੂੰ, ਜੰਗਲਾਂ ਵਿਚ ਗਾਈਆਂ ਜਾਣ ਕਰਕੇ ਆਰਣਯ ਕਿਹਾ ਜਾਂਦਾ ਹੈ। ਪਿੰਡ ਦੇ ਸਾਰੇ ਲੋਕ ਇਕੱਠੇ ਹੋ ਕੇ ਜਿਹੜੇ ਭਜਨ ਗਾਉਂਦੇ ਅਤੇ ਸੁਣਦੇ ਉਨ੍ਹਾਂ ਨੂੰ ਗ੍ਰਾਮਗਾਨ ਕਿਹਾ ਜਾਂਦਾ ਸੀ ਪਰ ਆਰਣਯ-ਗਾਨ ਇਕਾਂਤ ਵਿਚ ਵਸੋਂ ਤੋਂ ਦੂਰ ਜੰਗਲਾਂ ਵਿਚ ਗਾਏ ਜਾਂਦੇ ਸਨ । ਰਿਸ਼ੀਆਂ ਦਾ ਵਿਸ਼ਵਾਸ ਸੀ ਕਿ ਆਰਣਯ ਗੀਤਾਂ ਵਿਚ ਅਦਭੁਤ ਸ਼ਕਤੀਆਂ ਹਨ ਤੇ ਇਨ੍ਹਾਂ ਦੇ ਭੇਦ ਪੇਂਡੂ ਨਹੀਂ ਜਾਣ ਸਕਦੇ। ਇਹਨਾਂ ਦੀ ਪਵਿਤਰਤਾ ਬਣਾਈ ਰੱਖਣ ਲਈ ਇਨ੍ਹਾਂ ਦਾ ਜਨਸਾਧਾਰਣ ਤੋਂ ਦੂਰ ਵਣਾਂ ਵਿਚ ਗਾਇਨ ਕੀਤਾ ਜਾਂਦਾ ਸੀ। ਜੰਗਲਾਂ ਦੇ ਸ਼ੁੱਧ ਵਾਤਾਵਰਣ ਵਿਚ ਕੋਈ ਧੁਨੀ ਵਿਗੜੇਗੀ ਨਹੀਂ। ਸਪਸ਼ਟ ਹੈ ਕਿ ਆਰਣਯਗਾਨ, ਗ੍ਰਾਮਗਾਨ ਨਾਲੋਂ ਵਧੇਰੇ ਸ਼ੁੱਧ ਮੰਨ ਕੇ ਵਧੀਕ ਸਤਿਕਾਰ ਨਾਲ ਸੰਭਾਲੇ ਜਾਂਦੇ ਸਨ ।

ਪੂਰਬ ਅਰਚਿਕ ਵਿਚ ਮੰਤਰਾਂ ਦੀ ਕੁੱਲ ਗਿਣਤੀ 650 ਹੈ । ਵਿਚਕਾਰਲੇ, ਭਾਵ ਅਗਨੀ ਅਰਚਿਕ ਭਾਗ ਵਿਚ ਕੇਵਲ ਦਸ ਸ਼ਲੋਕ ਹਨ। ਇਸ ਵਿਚ ਪਰਜਾਪਤੀ ਰਿਸ਼ੀ ਨੇ ਇੰਦਰ ਦੇਵ ਦੀ ਭਗਤੀ ਕੀਤੀ ਹੈ । ਤੀਜੇ ਭਾਗ, ਉੱਤਰ ਅਰਚਿਕ ਵਿਚ ਨੌਂ ਅਧਿਆਇ ਹਨ ਅਤੇ 1235 ਸਲੋਕ । ਅਧਿਆਵਾਂ ਦੀ ਗਿਣਤੀ ਸਾਮ ਵੇਦ ਦੀਆਂ ਵੱਖ ਵੱਖ ਸੰਪਰਦਾਵਾਂ ਮੁਤਾਬਕ ਵੱਖ ਵੱਖ ਕੀਤੀ ਗਈ ਹੈ। ਕੈਥਮ ਸੰਪਰਦਾ ਅਨੁਸਾਰ ਇੱਕੀ ਕਾਂਡ ਹਨ। ਸਲੋਕਾਂ ਦੀ ਗਿਣਤੀ ਬਾਰੇ ਸਾਰੀਆਂ ਸੰਪਰਾਦਾਵਾਂ ਇੱਕ ਮਤ ਹਨ। ਇਨ੍ਹਾਂ ਸਲੋਕਾਂ ਨੂੰ ਕਿਸੇ ਖਾਸ ਨੇਮ ਅਧੀਨ, ਭਾਵ ਵਿਸ਼ਾ ਜਾਂ

ਵਸਤੂ ਨੂੰ ਮੁੱਖ ਰੱਖ ਕੇ ਤਰਤੀਬ ਬੱਧ ਨਹੀਂ ਕੀਤਾ ਗਿਆ ਸਗੋਂ ਜੋ ਵੀ ਸਲੋਕ ਪ੍ਰਾਪਤ ਹੋਇਆ ਉਸਨੂੰ ਉਥੇ ਹੀ ਜੜ ਦਿੱਤਾ। ਇਹੀ ਕਾਰਨ ਹੈ ਕਿ ਕਈ ਵਾਰ ਪਾਠ ਕਰਦਿਆਂ ਹੈਰਾਨੀ ਹੁੰਦੀ ਹੈ ਕਿ ਇਕ ਸਲੋਕ ਵਿਚ ਜਿਹੜੀ ਗੱਲ ਕਹੀ ਗਈ, ਦੂਸਰੇ ਸਲੋਕ ਦਾ ਉਸ ਨਾਲ ਕੋਈ ਸਬੰਧ ਨਹੀਂ।

ਹੇਠ ਦਿੱਤੇ ਵੇਰਵੇ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਾਮਵੇਦ ਵਿਚ ਮੌਲਿਕਤਾ ਕਿੰਨੀ ਘੱਟ ਹੈ। ਵਾਸਤਵ ਵਿਚ ਵੱਡਾ ਭਾਗ ਰਿਗਵੇਦ ਵਿਚੋਂ ਹੀ ਚੁਣਿਆ ਗਿਆ ਹੈ:

| | |
|---|---|
| ਰਿਗਵੇਦ ਵਿਚੋਂ ਲਈਆਂ ਗਈਆਂ ਰਿਚਾਵਾਂ ਦੀ ਗਿਣਤੀ= | 1504 |
| ਰਿਗਵੇਦ ਵਿਚੋਂ ਪ੍ਰਾਪਤ ਪੁਨਰੁਕਤੀਆਂ = | 0267 |
| ਰਿਗਵੇਦ ਤੋਂ ਬਾਹਰ ਸਾਮਵੇਦ ਵਿਚ ਪ੍ਰਾਪਤ ਨਵੀਨ ਰਿਚਾਵਾਂ = | 0099 |
| ਰਿਗਵੇਦ ਤੋਂ ਬਾਹਰੋਂ ਲਈਆਂ ਗਈਆਂ ਪੁਨਰਉਕਤੀਆਂ = | 0005 |
| **ਕੁੱਲ ਜੋੜ** = | **1875** |

ਇਉਂ ਕੁੱਲ 1875 ਵਿਚ ਕੇਵਲ 104 ਹਿੱਸੇ ਸਾਮਵੇਦ ਦੇ ਆਪਣੇ ਮੌਲਿਕ ਹਨ, ਬਾਕੀ ਸਮੱਗਰੀ ਰਿਗਵੇਦ ਵਿਚੋਂ ਲਈ ਗਈ ਹੈ।

ਬ੍ਰਾਹਮਣ ਗ੍ਰੰਥਾਂ ਅਤੇ ਪੁਰਾਣਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਸਾਮਵੇਦ ਦਾ ਆਧਾਰ ਬਹੁਤ ਵੱਡਾ ਸੀ। ਸਤਪਥ ਬ੍ਰਾਹਮਣ ਅਨੁਸਾਰ ਸਾਮਵੇਦ ਦੇ ਪਦਿਆਂ ਦੀ ਗਿਣਤੀ ਇੱਕ ਲੱਖ ਚੁਤਾਲੀ ਹਜ਼ਾਰ ਸੀ। ਪੂਰੇ ਸਾਮ ਅੱਠ ਹਜ਼ਾਰ ਸਨ ਅਤੇ ਗਾਇਨ ਚੌਦਾਂ ਹਜ਼ਾਰ ਅੱਠ ਸੌ ਵੀਹ ਦੱਸੇ ਹਨ । ਪ੍ਰਤੀਤ ਹੁੰਦਾ ਹੈ ਕਿ ਲਿਖਣ ਕਲਾ ਦੀ ਅਣਹੋਂਦ ਕਾਰਨ ਇਹ ਵਡੀ ਸਮੱਗਰੀ ਸਾਡੇ ਪਾਸੋਂ ਖੁੱਸ ਗਈ ਤੇ ਲਿਖਤ ਵਿਚ ਆਉਣ ਵੇਲੇ ਤੱਕ ਇਹ ਸਦਾ ਲਈ ਭੁੱਲ ਵਿਸਰ ਚੁੱਕੀ ਸੀ। ਭਾਰਤੀ ਸੰਗੀਤ ਸ਼ਾਸਤਰ ਦਾ ਆਧਾਰ ਸਾਮਵੇਦ ਹੈ। ਸੰਗੀਤ ਸ਼ਾਸਤਰੀ ਜਾਣਦੇ ਹਨ ਕਿ ਸਨਾਤਨੀ ਸੰਗੀਤ ਹਜ਼ਾਰਾਂ ਸਾਲ ਪੁਰਾਣਾ ਹੈ ਤੇ ਇਸ ਦੇ ਰਾਗਾਂ ਦੇ ਭੇਦ ਉਪਭੇਦ ਬਹੁਤ ਬਰੀਕ ਬੁੱਧੀ ਨਾਲ ਕੀਤੇ ਹਨ। ਸ਼ਾਸਤਰੀ ਸੰਗੀਤ ਵਿਸ਼ਵ ਭਰ ਵਿਚ ਅਚਾਨਕ ਹੀ ਸਤਿਕਾਰਯੋਗ ਨਹੀਂ ਬਣ ਗਿਆ । ਇਸ ਪਿਛੇ ਰਿਸ਼ੀਆਂ ਦੀ ਹਜ਼ਾਰਾਂ ਸਾਲਾਂ ਦੀ ਕੀਤੀ ਹੋਈ ਘਾਲਣਾ ਛੁਪੀ ਹੋਈ ਹੈ । ਇਸੇ ਘਾਲਣਾ ਸਦਕਾ ਇਸ ਵਿਚ ਅਗੰਮੀ ਮਿਠਾਸ ਕਾਇਮ ਹੈ ।

## 4. ਅਥਰਵ ਵੇਦ

ਅਥਰਵ ਵੇਦ ਦਾ ਚਾਰੇ ਵੇਦਾਂ ਵਿਚ ਆਪਣਾ ਵੱਖਰਾ ਤੇ ਨਿਵੇਕਲਾ ਸਥਾਨ ਹੈ। ਵਿਸ਼ੇ ਵਸਤੂ ਦੇ ਪੱਖ ਤੋਂ ਇਸ ਵੇਦ ਦੀ ਵੱਡੀ ਭਿੰਨਤਾ ਇਹ ਹੈ ਕਿ ਇਸ ਵਿਚ ਪ੍ਰਤੱਖ ਵਸਦੇ ਜਗਤ ਨੂੰ ਸੁਖਮਈ ਬਣਾਉਣ ਦੇ ਸਾਧਨਾਂ ਦਾ ਵਰਣਨ ਹੈ । ਰਿਗਵੇਦ, ਸਾਮਵੇਦ ਤੇ ਯਜੁਰਵੇਦ ਵਿਅਕਤੀ ਨੂੰ ਅਗਲੇ ਸੰਸਾਰ ਵਿਚ ਸੁਖ ਪ੍ਰਦਾਨ ਕਰਨ ਦੇ ਉਪਾਉ ਦਸਦੇ ਹਨ। ਬੇਸ਼ਕ ਮੁਕਤੀ ਦਾ ਸਿਧਾਂਤ ਹੋਵੇ ਜਾਂ ਸੁਰਗ ਦੇ ਸੁਖ, ਵਰਤਮਾਨ ਜੀਵਨ ਨਾਲ ਇਨ੍ਹਾਂ ਦਾ ਵਧੇਰਾ ਸਬੰਧ ਨਹੀਂ । ਪਰਲੋਕ ਦੇ ਸੁੱਖਾਂ ਦੀ ਥਾਂ ਅਥਰਵ ਵੇਦ ਇਸ ਲੋਕ ਨੂੰ, ਇਥੋਂ ਦੇ ਜੀਵਨ ਨੂੰ ਸਵਾਰਨ ਸ਼ਿੰਗਾਰਨ ਦੀਆਂ ਹਦਾਇਤਾਂ ਦਾ ਸੰਗ੍ਰਹਿ ਹੈ।

ਅਥਰਵ ਵੇਦ ਬ੍ਰਹਮ ਦਾ ਸਾਖਿਆਤ ਦਰਸ਼ਨ ਕਰਾਉਂਦਾ ਹੈ। ਇਸ ਦਾ ਭਾਵ ਇਹ ਹੈ ਕਿ ਨਿਰਾਕਾਰ ਨਿਰਗੁਣ ਸ਼ਕਤੀਆਂ ਸਾਨੂੰ ਦਿਸਦੀਆਂ ਨਹੀਂ ਪਰ ਬ੍ਰਹਮ ਦਾ ਕੁਝ ਭਾਗ ਅਸੀਂ ਅੱਖਾਂ ਨਾਲ ਦੇਖਦੇ ਵੀ ਹਾਂ। ਸਾਡੇ

ਚੁਫੇਰੇ ਜਿਹੜਾ ਸੰਸਾਰ ਫੈਲਿਆ ਹੋਇਆ ਹੈ ਇਹ ਵੀ ਬ੍ਰਹਮ ਨੇ ਹੀ ਬਣਾਇਆ ਹੈ, ਉਸੇ ਦੀ ਸ਼ਕਤੀ ਨਾਲ ਚੱਲ ਰਿਹਾ ਹੈ, ਫਿਰ ਇਸ ਵਿਚ ਬੈਠ ਕੇ ਸਾਰੀ ਸ਼ਕਤੀ ਤੇ ਵਿਦਿਆ ਪਰਲੋਕ ਵੱਲ ਕਿਉਂ ਲਾਈ ਜਾਵੇ ਜਿਹੜਾ ਕਿ ਅਦ੍ਰਿਸ਼ਟ ਹੈ। ਭਾਵੇਂ ਇਸ ਵਿਚ ਸੰਦੇਹ ਨਹੀਂ ਕਿ ਪਰਲੋਕ ਸਵਾਰਨਾ ਸਾਡਾ ਆਦਰਸ਼ ਹੈ ਪਰੰਤੂ ਲੋਕ ਨੂੰ ਵਿਗਾੜ ਲੈਣਾ ਤੇ ਫਿਰ ਪਰਲੋਕ ਦੀ ਸੁੰਦਰ ਕਲਪਨਾ ਕਰਨਾ, ਇਹ ਅਧੂਰੀ ਸਾਧਨਾ ਹੈ। ਗੋਪਥ ਬ੍ਰਾਹਮਣ ਗ੍ਰੰਥ ਅਨੁਸਾਰ ਤਿੰਨ ਵੇਦ ਯੱਗ ਦੇ ਕੇਵਲ ਇਕ ਪੱਖ, ਪਰਲੋਕ ਦੇ ਸੰਸਕਾਰ ਪੇਸ਼ ਕਰਦੇ ਹਨ, ਪਰ ਅਥਰਵਵੇਦ ਯੱਗ ਦੇ ਦੂਜੇ ਮਹੱਤਵਪੂਰਨ ਪੱਖ ਦਾ ਸੰਸਕਾਰ ਸੁਝਾਉਂਦਾ ਹੈ।

ਰਾਜੇ ਮਹਾਰਾਜੇ ਧਾਰਮਿਕ ਕਾਰਜਾਂ ਲਈ ਰਾਜ ਪੁਰੋਹਤ ਦੀ ਅਗਵਾਈ ਪ੍ਰਾਪਤ ਕਰਿਆ ਕਰਦੇ ਸਨ। ਕਿਹਾ ਜਾਂਦਾ ਸੀ ਕਿ ਬਾਕੀ ਵੇਦਾਂ ਤੋਂ ਇਲਾਵਾ ਰਾਜਪੁਰੋਹਤ ਲਈ ਅਥਰਵਵੇਦ ਦਾ ਗਿਆਨ ਹਾਸਲ ਕਰਨਾ ਜਰੂਰੀ ਹੈ ਕਿਉਂਕਿ ਇਹ ਸ਼ੁੱਧ ਕਾਰਜ ਕਰਨ ਦੀ ਪਰੇਰਨਾ ਦਿੰਦਾ ਹੈ ਜਿਸ ਕਾਰਨ ਰਾਜ ਵਿਚ ਸੁਖ ਸ਼ਾਂਤੀ ਵਾਪਰਦੀ ਹੈ ਤੇ ਪਰਜਾ ਸੁਖੀ ਵਸਦੀ ਹੈ । ਅਥਰਵ ਵੇਦ ਦਾ ਹੀ ਕਥਨ ਹੈ ਕਿ ਜਿਸ ਰਾਜ ਵਿਚ ਅਥਰਵ ਦਾ ਗਿਆਤਾ ਪੁਰੋਹਤ ਵਾਸ ਕਰਦਾ ਹੋਵੇ ਉਥੇ ਅਪਰਾਧ ਹੁੰਦਾ ਹੀ ਨਹੀਂ ਤੇ ਰਾਜ ਭਾਗ ਰੌਲੇ ਰੱਪੇ ਤੇ ਉਥਲ ਪੁਥਲ ਤੋਂ ਬਚਿਆ ਰਹਿੰਦਾ ਹੈ ਤੇ ਨਾਲ ਨਾਲ ਰਾਜ ਵਿਸਥਾਰ ਹੁੰਦਾ ਜਾਂਦਾ ਹੈ।

ਸਭ ਤੋਂ ਪਹਿਲਾਂ ਅਥਰਵ ਸ਼ਬਦ ਦਾ ਅਰਥ ਜਾਣ ਲੈਣਾ ਜ਼ਰੂਰੀ ਹੈ । ਇਸ ਸ਼ਬਦ ਦੇ ਅਰਥ ਨਿਰੁਕਤ ਅਤੇ ਗੋਪਥ ਬ੍ਰਾਹਮਣ ਗ੍ਰੰਥ ਵਿਚ ਕੀਤੇ ਹੋਏ ਹਨ । ਇਸ ਸ਼ਬਦ ਦੀ ਧਾਤੂ 'ਥਰਵ' ਹੈ ਤੇ ਥਰਵ ਹਿੰਸਾਵਾਚਕ ਸ਼ਬਦ ਹੈ। ਥਰਵ ਸ਼ਬਦ ਦਾ ਅਰਥ ਹੈ ਪਾਪ, ਸਾਜਸ਼ ਅਤੇ ਅਤਿਆਚਾਰ । ਇਸ ਤੋਂ ਪਹਿਲਾਂ 'ਅ' ਅੱਖਰ ਲਾ ਕੇ ਇਸ ਦਾ ਵਿਰੋਧੀ ਸ਼ਬਦ (ਵਿਪਰੀਤਾਰਥਕ) ਅਥਰਵ ਬਣਾ ਲਿਆ। ਸੋ ਅਥਰਵ ਦਾ ਅਰਥ ਹੋਇਆ ਅਹਿੰਸਾ, ਪਾਪ ਦਾ ਵਿਨਾਸ਼, ਕੁਟਿਲਤਾ ਤੇ ਸਾਜ਼ਸ਼ ਦਾ ਖਾਤਮਾ । ਅਥਰਵ ਨਾਂ ਦਾ ਇਕ ਰਿਸੀ ਵੀ ਹੋਇਆ ਹੈ ਜਿਸ ਨੇ ਇਸ ਵੇਦ ਦੇ ਬਹੁਤ ਸਾਰੇ ਮੰਤਰ ਦੇਖੇ, ਭਾਵ ਕਲਮਬੰਦ ਕੀਤਾ । ਇਸ ਵੇਦ ਦੇ ਵੱਡੇ ਭਾਗ ਦਾ ਰਚੇਤਾ ਆਂਗੀਰਸ ਰਿਸ਼ੀ ਹੈ। ਇਹੀ ਕਾਰਨ ਹੈ ਕਿ ਅਥਰਵ ਵੇਦ ਦਾ ਨਾਮ ਬਹੁਤ ਥਾਵਾਂ ਤੇ 'ਅਥਰਵਾਂਗੀਰਸ ਲਿਖਿਆ ਹੋਇਆ ਪ੍ਰਾਪਤ ਹੋਇਆ ਹੈ। ਪਾਰਸੀਆਂ ਦੀ ਧਰਮ ਪੋਥੀ ਅਵੇਸਤਾ ਵਿਚ ਵੀ ਅਥਰਵ ਸ਼ਬਦ ਅਗਨੀ ਪੂਜਾ ਦੇ ਅਰਥ ਵਿਚ ਵਰਤਿਆ ਹੋਇਆ ਮਿਲਦਾ ਹੈ।

ਪੱਛਮੀ ਵਿਦਵਾਨਾਂ ਅਨੁਸਾਰ ਜਾਦੂ ਟੂਣੇ ਅਥਰਵ ਵੇਦ ਦੇ ਮੰਤਰਾਂ ਦਾ ਆਦਰਸ਼ ਹਨ। ਇਸ ਵੇਦ ਵਿਚ ਜਾਦੂ ਟੂਣਿਆ ਰਾਹੀਂ ਸੰਸਾਰਕ ਸੁਖ ਪ੍ਰਾਪਤ ਕਰਨ ਦੀਆਂ ਵਿਧੀਆਂ ਦੱਸੀਆਂ ਹਨ। ਬਹੁਤ ਸਾਰੇ ਮੰਤਰ ਅਜਿਹੇ ਹਨ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਬਿਮਾਰੀਆਂ ਦੂਰ ਕਰਦੇ ਹਨ। ਵੈਰੀਆਂ ਦਾ ਨਾਸ ਕਰਨ ਵਾਲੇ ਸਰਾਪ ਵੀ ਇਸ ਵਿਚ ਦਰਜ ਹਨ । ਆਯੁਰਵੈਦਿਕ ਵਿਦਿਆ ਇਸੇ ਵੇਦ ਦੀ ਮਹੱਤਵਪੂਰਨ ਦੇਣ ਹੈ । ਅਰੋਗ ਰਹਿਣ ਲਈ ਕੀ ਉਪਾਉ ਕੀਤੇ ਜਾਣ, ਬੀਮਾਰੀਆਂ ਦਾ ਟਾਕਰਾ ਕਿਵੇਂ ਕਰੀਏ ਆਦਿਕ ਸਬੰਧੀ ਮੰਤਰ ਹਨ । ਖੰਘ ਆਦਿਕ ਬਿਮਾਰੀ ਨਾਲ ਗ੍ਰਸਤ ਲੋਕਾਂ ਨੂੰ ਹਦਾਇਤ ਕੀਤੀ ਗਈ ਹੈ ਕਿ ਉਹ ਖੁੱਲ੍ਹੀਆਂ ਜੰਗਲ ਦੀਆਂ ਹਵਾਵਾਂ ਵਿਚ ਰਹਿਣ ਲੱਗ ਜਾਣ। ਰੋਗ ਦੇ ਆਰੰਭ ਵਿਚ ਹੀ ਇਸਨੂੰ ਖਤਮ ਕਰਕੇ ਚੈਨ ਲੈਣਾ ਚਾਹੀਦਾ ਹੈ ਕਿਉਂਕਿ ਬਿਮਾਰੀ ਜਿੰਨੀ ਲੰਮੀ ਹੁੰਦੀ ਜਾਵੇਗੀ ਉਸ ਦਾ ਇਲਾਜ ਉੱਨਾ ਹੀ ਲੰਮਾ ਤੇ ਮੁਸ਼ਕਲ ਹੋ ਜਾਵੇਗਾ । ਅਥਰਵ ਵੇਦ ਦੇ ਕਰਤੇ ਰਿਸ਼ੀਆਂ ਨੂੰ ਹਜ਼ਾਰਾਂ ਸਾਲ ਪਹਿਲਾਂ ਪਤਾ ਸੀ ਕਿ ਬਿਮਾਰੀ ਨਿਕੇ ਨਿਕੇ ਜੀਵਾਂ ਤੋਂ ਫੈਲਦੀ ਹੈ ਜਿਨ੍ਹਾਂ ਨੂੰ ਕੀਟਾਣੂ ਕਿਹਾ ਜਾਂਦਾ ਹੈ। ਰੋਗ ਨਾਲ ਭਰੇ ਕੀਟਾਣੂਆਂ ਦਾ ਨਾਸ਼ ਕਰਨ ਵਾਸਤੇ ਉਪਾਅ ਦੱਸੇ ਹਨ। ਲਿਖਿਆ ਹੈ ਕਿ ਰੋਗ ਫੈਲਾਉਣ ਵਾਲੇ ਕੀਟਾਣੂ ਪਾਣੀ

ਅਤੇ ਭੋਜਨ ਆਦਿਕ ਵਿਚ ਪੈਦਾ ਹੋ ਕੇ ਪੀਣ ਖਾਣ ਵਕਤ ਸਾਡੇ ਸਰੀਰ ਵਿੱਚ ਚਲੇ ਜਾਂਦੇ ਹਨ। ਕਈ ਭਿਆਨਕ ਰੋਗਾਂ ਦੇ ਇਲਾਜ ਤਾਂ ਬਹੁਤ ਵੇਰਵੇ ਨਾਲ ਲਿਖੇ ਗਏ ਮਿਲਦੇ ਹਨ। ਕੱਟੇ ਗਏ ਅੰਗ ਦਾ ਇਲਾਜ ਕਿਵੇਂ ਕਰੀਏ, ਗਰਭਵਤੀ ਇਸਤਰੀ ਨੂੰ ਕਿਹੋ ਜਿਹੀ ਖੁਰਾਕ ਦੇਈਏ ਤਾਂ ਕਿ ਤੰਦਰੁਸਤ ਬਲਵਾਨ ਸੰਤਾਨ ਪੈਦਾ ਹੋਵੇ, ਸੱਪ ਦੇ ਜ਼ਹਿਰ ਤੋਂ ਕਿਵੇਂ ਬਚਿਆ ਜਾਵੇ ਤੇ ਦੰਦਾਂ ਦੀ ਰਾਖੀ ਕਿਵੇਂ ਕੀਤੀ ਜਾਵੇ, ਇਸਦਾ ਪੂਰਾ ਵੇਰਵਾ ਲਿਖਿਆ ਮਿਲਦਾ ਹੈ। ਜੇ ਕਿਹਾ ਜਾਵੇ ਕਿ ਅਥਰਵ ਵੇਦ ਦੀ ਬਹੁਤੀ ਮਹਾਨਤਾ ਇਸ ਦੇ ਉਪਵੇਦ ਆਯੁਰਵੈਦਿਕ ਸਿੱਖਿਆ ਕਾਰਨ ਹੈ ਤਾਂ ਇਹ ਕੋਈ ਅਤਿਕਥਨੀ ਨਹੀਂ ਹੈ ।

ਅਥਰਵਵੇਦ ਦੇ 20 ਅਧਿਆਇ, 731 ਸੂਕਤ ਅਤੇ 5927 ਮੰਤਰ ਹਨ। ਸੱਤ ਕਾਂਡਾਂ ਵਿਚ ਛੋਟੇ ਛੋਟੇ ਸੂਕਤ ਸ਼ਾਮਲ ਹਨ। ਪਹਿਲੇ ਅਧਿਆਏ ਦੇ ਹਰੇਕ ਸੂਕਤ ਵਿਚ ਚਾਰ ਮੰਤਰ ਹਨ। ਛੇਵੇਂ ਅਧਿਆਇ ਵਿਚ ਅੱਠ ਸੂਕਤ ਅਤੇ ਹਰੇਕ ਸੂਕਤ ਵਿਚ ਘੱਟੋ ਘੱਟ ਤਿੰਨ ਮੰਤਰ ਜਰੂਰ ਹਨ। ਸੱਤਵੇਂ ਕਾਂਡ ਵਿਚ 18 ਸੂਕਤ ਹਨ । ਅੱਠਵੇਂ ਕਾਂਡ ਵਿਚ ਵੱਡੇ ਸੂਕਤ ਹਨ ਅਤੇ ਅਨੇਕ ਵਿਸ਼ਿਆਂ ਤੇ ਵਿਚਾਰ ਹੋਈ ਹੈ । ਤੇਹਰਵੇਂ ਤੋਂ ਅਠਾਰਵੇਂ ਕਾਂਡ ਤੱਕ ਵਿਸ਼ੇ ਦੀ ਏਕਤਾ ਹੈ। ਇਨ੍ਹਾਂ ਕਾਂਡਾਂ ਵਿਚ ਰਾਜਨੀਤਕ, ਭੂਗੋਲਿਕ ਅਤੇ ਅਧਿਆਤਮਕ ਸਿੱਖਿਆ ਦਿੱਤੀ ਗਈ ਹੈ । ਵਿਆਹ, ਵਰਤ, ਯੱਗ, ਸ਼ਰਾਬ ਅਤੇ ਮਾੜੇ ਸੁਫਨਿਆ ਤੇ ਮੁਕਤ ਹੋਣ ਬਾਰੇ ਮੰਤਰ ਹਨ। ਉੱਨੀਵਾਂ ਅਤੇ ਵੀਹਵਾਂ ਕਾਂਡ ਖਿਲ-ਕਾਂਡ ਹਨ, ਭਾਵ ਪਿਛੋਂ ਜੋੜੇ ਗਏ । ਕਈ ਵਿਦਵਾਨ ਉਨੀਵੇਂ ਵੀਹਵੇਂ ਅਧਿਆਇ ਨੂੰ ਅਥਰਵ ਵੇਦ ਦਾ ਭਾਗ ਨਹੀਂ ਮੰਨਦੇ ਤੇ ਆਖਦੇ ਹਨ ਕਿ ਇਹ ਬਹੁਤ ਪਿੱਛੋਂ ਦੀ ਰਚਨਾ ਹੈ ਪਰ ਇਹ ਗੱਲ ਠੀਕ ਨਹੀਂ ਲਗਦੀ। ਇੱਕ ਤਾਂ ਪੁਰਾਣੇ ਗ੍ਰੰਥਾਂ ਵਿਚ ਇਨ੍ਹਾਂ ਦਾ ਕੁਝ ਥਾਵਾਂ ਤੇ ਜਿਕਰ ਆਉਂਦਾ ਹੈ ਤੇ ਇਹਨਾਂ ਅਧਿਆਵਾਂ ਵਿਚ ਜਿਹੜੇ ਰਿਸ਼ੀਆਂ ਦੇ ਉਚਾਰਨ ਕੀਤੇ ਹੋਏ ਮੰਤਰ ਹਨ ਇਨ੍ਹਾਂ ਵਿਚੋਂ ਬਹੁਤੇ ਉਹੀ ਹਨ ਜਿਨ੍ਹਾਂ ਨੇ ਰਿਗਵੇਦ ਦੇ ਮੰਤਰ ਬਚੇ । ਇਉਂ ਇਨ੍ਹਾਂ ਕਾਂਡਾਂ ਦੀ ਪ੍ਰਮਾਣਿਕਤਾ ਉਤੇ ਸ਼ੱਕ ਕਰਨ ਦੀ ਵਧੇਰੇ ਗੁੰਜਾਇਸ਼ ਨਹੀਂ ਰਹਿੰਦੀ ।

ਅਥਰਵ ਵੇਦ ਦਾ ਲਗਭਗ ਪੰਜਵਾਂ ਹਿੱਸਾ ਰਿਗਵੇਦ ਵਿਚੋਂ ਲਿਆ ਗਿਆ ਹੈ ਕਿਉਂਕਿ 1200 ਮੰਤਰ ਅਜਿਹੇ ਹਨ, ਜਿਹੜੇ ਰਿਗ ਵੇਦ ਵਿਚੋਂ ਹਨ । ਇਸ ਵੇਦ ਵਿਚ ਰਿਗਵੇਦ ਵਰਗੀ ਹੀ ਪੁਰਾਣੀ ਭਾਰਤੀ ਸੰਸਕ੍ਰਿਤੀ ਦਾ ਪੂਰਾ ਵਰਣਨ ਹੈ। ਲੋਕਾਂ ਦੇ ਵਿਸ਼ਵਾਸ ਤੇ ਵਹਿਮ ਭਰਮ ਆਦਿਕ ਚਿੱਤਰੇ ਗਏ ਹਨ । ਵੈਰੀਆਂ ਨੂੰ ਕਿਵੇਂ ਹਰਾਈਏ, ਦੁਸ਼ਟਾਂ ਦਾ ਖਾਤਮਾ ਕਿਵੇਂ ਕਰੀਏ, ਗਰਭਵਤੀਆਂ ਤੇ ਪ੍ਰਸੂਤਾ ਔਰਤਾਂ ਦੀ ਰੱਖਿਆ ਪਰੇਤਾਂ ਅਤੇ ਚੰਡਾਲ ਰੂਹਾਂ ਤੋਂ ਕਿਵੇਂ ਕਰੀਏ, ਆਦਿਕ ਵੇਰਵੇ ਸਮਝਾਏ ਗਏ ਹਨ ।

ਦੋ ਪਰਕਾਰ ਦੇ ਜਾਦੂ ਦਾ ਜ਼ਿਕਰ ਕੀਤਾ ਹੋਇਆ ਹੈ:

1. ਸ਼ੋਭਣ ਜਾਦੂ

2. ਅਸ਼ੋਭਣ ਜਾਦੂ

ਸ਼ੋਭਣ ਜਾਦੂ ਆਪਣੀ ਰੱਖਿਆ ਕਰਨ ਵਾਸਤੇ ਸਹਾਈ ਹੁੰਦਾ ਹੈ। ਹੋ ਸਕਦਾ ਹੈ ਕੋਈ ਦੁਸ਼ਟ ਆਤਮਾ ਵਿਅਕਤੀ ਉਤੇ ਹਮਲਾ ਕਰ ਦੇਵੇ ਜਾ ਇਹ ਵੀ ਸੰਭਵ ਹੈ ਕਿ ਵੈਰੀ ਕਿਸੇ ਮੰਤਰ ਰਾਹੀਂ ਵਿਨਾਸ਼ਕਾਰੀ ਰੂਹ ਨੂੰ ਤੁਹਾਡੇ ਸਿਰ ਉਪਰ ਤੈਨਾਤ ਕਰ ਦੇਵੇ। ਮੰਤਰਾਂ ਦੇ ਉਚਾਰਣ ਰਾਹੀਂ ਅਤੇ ਕੁੱਝ ਵਿਸ਼ੇਸ਼ ਰੀਤਾਂ ਰਸਮਾਂ ਰਾਹੀਂ ਇਸ ਤੋਂ ਬਚਾਉ ਦੇ ਉਪਾਅ ਦਰਸਾਏ ਗਏ ਹਨ।

ਅਸ਼ੋਭਣ ਜਾਦੂ ਨੂੰ ਕਾਲਾ ਜਾਦੂ ਵੀ ਕਿਹਾ ਗਿਆ ਹੈ । ਇਸ ਦਾ ਉਦੇਸ਼ ਕਿਸੇ ਦਾ ਨੁਕਸਾਨ ਕਰਨਾ ਹੁੰਦਾ ਹੈ। ਵੈਰੀਆਂ ਦਾ ਖਾਤਮਾ ਕਰਨਾ, ਬਿਗਾਨੀ ਔਰਤ ਨੂੰ ਵਸ ਵਿਚ ਕਰਨਾ, ਬੇਗਾਨੀ ਧਨ ਸੰਪਤੀ ਆਪਣੇ ਪਾਸ ਮੰਗਵਾ ਲੈਣੀ ਅਤੇ ਸ਼ਮਸ਼ਾਨ ਘਾਟ ਵਿਚ ਜਾ ਕੇ ਮੁਰਦੇ ਨੂੰ ਜਗਾ ਲੈਣਾ ਆਦਿਕ ਸਾਰੇ ਕਰਮ ਅਸ਼ੋਭਣ ਜਾਦੂ ਦੇ ਖੇਤਰ ਵਿਚ ਆਉਂਦੇ ਹਨ।

ਕਈ ਪ੍ਰਕਾਰ ਦੀਆਂ ਦਵਾਈਆਂ ਦਾ ਵਰਣਨ ਹੈ । ਬੁਖਾਰ ਕਿੰਨੀਆਂ ਕਿਸਮਾਂ ਦੇ ਹੁੰਦੇ ਹਨ, ਇਸ ਦਾ ਵੇਰਵਾ ਹੈ। ਨੱਕ, ਅੱਖਾਂ ਅਤੇ ਦੰਦਾਂ ਵਿਚ ਵੜ ਗਏ ਕੀਟਾਣੂਆਂ ਤੇ ਉਪਾਅ ਦੀਆਂ ਵੱਖ ਵੱਖ ਵਿਧੀਆਂ ਦੱਸੀਆਂ ਹਨ। ਸੂਰਜ ਦੀਆਂ ਕਿਰਨਾਂ ਨਾਲ ਕੀਟਾਣੂਆਂ ਦਾ ਨਾਸ਼ ਕਰਨ ਦਾ ਢੰਗ ਦੱਸਿਆ ਹੈ ।

ਵੇਦ ਰਿਸ਼ੀਆਂ ਦੀ ਬਰੀਕ ਜਾਣਕਾਰੀ ਬਾਰੇ ਸਾਨੂੰ ਅੱਜ ਹੈਰਾਨੀ ਹੁੰਦੀ ਹੈ। ਪੁਰਾਣੇ ਸਮੇਂ ਵਿਚ ਵੀ ਲਾਖ ਬਹੁਤ ਸਾਰੇ ਕੰਮਾਂ ਵਿਚ ਵਰਤੀ ਜਾਂਦੀ ਸੀ । ਲਾਖ ਦੀ ਕਿਸਮ, ਉਸ ਨੂੰ ਤਿਆਰ ਹੁੰਦੇ ਦੇਖਣ ਅਤੇ ਉਸਦੀ ਪ੍ਰਾਪਤੀ ਦੇ ਢੰਗ ਅਤੇ ਉਸਦੀ ਵਰਤੋਂ ਬਾਰੇ ਜਦੋਂ ਅਸੀਂ ਅਥਰਵਵੇਦ ਵਿਚ ਪੜ੍ਹਦੇ ਹਾਂ ਤਾਂ ਪਤਾ ਲਗਦਾ ਹੈ ਕਿ ਹਜਾਰਾਂ ਸਾਲ ਪਹਿਲਾਂ ਦੇ ਰਿਸ਼ੀਆਂ ਦੀ ਬੂਝ ਬੂਝ ਕਿੰਨੀ ਬਾਰੀਕ ਸੀ । ਇਨ੍ਹਾਂ ਸਨਾਤਨੀ ਰਿਸ਼ੀਆਂ ਦੀਆਂ ਕੁੱਝ ਲੱਭਤਾਂ ਅਜਿਹੀਆਂ ਹਨ ਜਿਨ੍ਹਾਂ ਨੂੰ ਆਧੁਨਿਕ ਵਿਗਿਆਨ ਵੀ ਸਵੀਕਾਰ ਕਰ ਚੁੱਕੀ ਹੈ। ਵੇਦ ਵਿਚ ਲਿਖਿਆ ਹੈ–

1. ਲਾਖ ਕਿਸੇ ਰੁੱਖ ਦਾ ਰਸ ਨਹੀਂ ਹੁੰਦਾ। ਇਸ ਨੂੰ ਖਾਸ ਪ੍ਰਕਾਰ ਦੇ ਕੀੜੇ ਪੈਦਾ ਕਰਦੇ ਹਨ। ਇਹਨਾਂ ਕੀੜਿਆ ਵਿਚੋਂ ਵੀ ਕੇਵਲ ਮਾਦਾ ਕੀੜੀ ਲਾਖ ਉਪਜਾਉਂਦੀ ਹੈ। ਲਾਲ ਢਿੱਡ ਵਾਲੀ ਇਸ ਕੀੜੀ ਦਾ ਨਾਮ ਸ਼ਿਲਾਦੀ ਹੈ। ਇਹ ਕੀੜੀ ਧਵ, ਖਦਿਰ ਨਾਂ ਦੇ ਦਰਖਤਾਂ ਅਤੇ ਅਕਸਰ ਬੀਮਾਰ ਰੁੱਖਾਂ ਉੱਤੇ ਲਾਖ ਪੈਦਾ ਕਰਦੀ ਹੈ ।
2. ਮਾਦਾ ਕੀੜੀਆਂ ਵੱਡੀਆਂ ਹੋ ਕੇ ਅੰਡੇ ਦਿੰਦੀਆਂ ਹਨ ਪਰ ਅੰਡੇ ਦੇਣ ਤੋਂ ਪਹਿਲਾਂ ਹੀ ਮਰ ਜਾਂਦੀਆਂ ਹਨ ਅਤੇ ਰੰਗ ਪੀਲਾ ਪੈ ਜਾਂਦਾ ਹੈ। ਕੀੜੀ ਦੇ ਇਸ ਰੂਪ ਨੂੰ 'ਸੂਰਜ ਵਰਣ' ਕਿਹਾ ਜਾਂਦਾ ਹੈ । ਇਸ ਦੇ ਸਰੀਰ ਉੱਤੇ ਲੂੰਈ ਹੁੰਦੀ ਹੈ।
3. ਲਾਖ ਦੀ ਉਤਪਤੀ ਬਰਸਾਤ ਰੁੱਤ ਦੀਆਂ ਹਨੇਰੀਆਂ ਰਾਤਾਂ ਵਿਚ ਵਧੇਰੇ ਹੁੰਦੀ ਹੈ, ਇਸ ਕਰਕੇ ਇਕ ਸੂਕਤ ਵਿਚ ਅਸਮਾਨ ਨੂੰ ਪਿਤਾ ਅਤੇ ਰਾਤ ਨੂੰ ਮਾਤਾ ਕਿਹਾ ਗਿਆ ਹੈ।
4. ਲਾਖ ਦੇ ਕੀੜੇ ਦੋ ਪ੍ਰਕਾਰ ਦੇ ਹੁੰਦੇ ਹਨ:

   (ੳ) ਰੀਂਗਣ ਵਾਲੇ

   (ਅ) ਉਡਣ ਵਾਲੇ।

ਉਡਣ ਵਾਲੇ ਕੀੜੇ ਨਰ ਹੁੰਦੇ ਹਨ ਤੇ ਮਾਦਾ ਕੀੜੀ ਕੇਵਲ ਰੀਂਗਦੀ ਹੈ ਕਿਉਂਕਿ ਇਸ ਦੇ ਨਰ ਵਾਂਗ ਖੰਭ ਨਹੀਂ ਹੁੰਦੇ । ਮਾਦਾ ਕੀੜੀਆਂ ਟਹਿਣੀਆ ਉਤੇ ਘਿਸਰਦੀਆਂ ਹੋਈਆਂ ਲਾਖ ਉਪਜਾਉਂਦੀਆਂ ਰਹਿੰਦੀਆਂ ਹਨ।

ਵਿਆਹੁਤਾ ਜੀਵਨ ਸੁਖੀ ਬਤੀਤ ਹੋਵੇ ਇਸ ਸਬੰਧੀ ਪ੍ਰਾਰਥਨਾਵਾਂ ਦੇ ਮੰਤਰ ਹਨ। ਤੰਦਰੁਸਤ ਔਲਾਦ ਅਤੇ ਪੁੱਤਰ ਵਰਦਾਨ ਦੀ ਅਭਿਲਾਖਾ ਕੀਤੀ ਗਈ ਹੈ। ਪਤੀ ਵਾਸਤੇ ਪਤਨੀ ਨੂੰ ਵਸ ਵਿਚ ਕਰਨ ਦੇ ਅਤੇ ਪਤਨੀ ਲਈ ਪਤੀ ਨੂੰ ਕਾਬੂ ਕਰਨ ਦੇ ਮੰਤਰ ਹਨ । ਪਤੀ ਪਤਨੀ ਵਿਚ ਪਰੇਮ ਹਮੇਸ਼ਾ ਵਧਦਾ ਰਹੇ ਇਸ ਬਾਰੇ ਟੂਕਾਂ ਹਨ। ਕੁਝ ਕੁ

ਦਿਲਚਸਪ ਤੱਥ ਤੇ ਟੂਣੇ ਜਾਦੂ ਹਨ। ਜਿਸ ਆਦਮੀ ਨੇ ਕਿਸੇ ਔਰਤ ਨੂੰ ਵਸ ਵਿਚ ਕਰਨਾ ਹੋਵੇ ਉਹ ਮਿੱਟੀ ਦੀ ਉਸ ਦੀ ਮੂਰਤ ਬਣਾਵੇ ਤੇ ਫਿਰ ਅਥਰਵੇਦ ਦੇ ਖਾਸ ਮੰਤਰਾਂ ਦਾ ਉਚਾਰਨ ਕਰਦਾ ਹੋਇਆ ਉਸ ਮੂਰਤ ਦੇ ਦਿਲ ਵਿਚ ਤੀਰ ਦਾ ਵਾਰ ਕਰੇ। ਇਵੇਂ ਹੀ ਇਸਤਰੀ, ਮਰਦ ਦਾ ਮਿੱਟੀ ਦਾ ਬੁੱਤ ਬਣਾ ਕੇ ਗਰਮ ਤੀਰ ਨਾਲ ਉਸਦਾ ਮੱਥਾ ਵਿੰਨ੍ਹ ਦਏ ਤਾਂ ਉਹ ਮਿਲਾਪ ਲਈ ਪਾਗਲ ਹੋ ਜਾਵੇਗਾ। ਇਸ ਵੇਲੇ ਉਚਾਰਣ ਕੀਤਾ ਜਾਣ ਵਾਲਾ ਮੰਤਰ ਇਹ ਹੈ:

ਹੇ ਮਾਰੂਤ, ਮੇਰੇ ਪਤੀ ਦੇ ਹੋਸ਼ ਉਡਾ ਦਿਉ ।

ਹੇ ਅੰਤਰਿਕਸ਼, ਹੇ ਅਗਨੀ,

ਉਸ ਨੂੰ ਪਾਗਲ ਕਰ ਦਿਉ ਤਾਂ ਕਿ ਉਹ ਕੇਵਲ ਮੈਨੂੰ ਹੀ ਯਾਦ ਕਰਦਾ ਰਹੇ। (6.130.4) ਅਥਰਵ

ਲਿਖਿਆ ਹੈ ਕਿ ਇਸ ਮੰਤਰ ਦੇ ਅਸਰ ਸਦਕਾ ਪਤੀ ਦੌੜਦਾ ਹੋਇਆ ਆਵੇਗਾ ਭਾਵੇਂ ਤਿੰਨ ਜਾਂ ਪੰਜ ਯੋਜਨ ਵੀ ਦੂਰ ਕਿਉਂ ਨਾ ਗਿਆ ਹੋਇਆ ਹੋਵੇ ।

ਅਥਰਵਵੇਦ ਨੂੰ ਰਿਗਵੇਦ ਦਾ ਪੂਰਕ ਮੰਨਿਆ ਗਿਆ ਹੈ ਕਿਉਂਕਿ ਦੋਹਾਂ ਵਿਚ ਵਿਸ਼ਾ ਵਸਤੂ ਵਖ-ਵਖ ਹੁੰਦਾ ਹੋਇਆ ਵੀ ਸਮਾਜ ਲਈ ਕਲਿਆਣਕਾਰੀ ਹੈ। ਸੰਸਾਰ ਵਿਚ ਦੋ ਤਰ੍ਹਾਂ ਦੇ ਮਨੁੱਖ ਵਸਦੇ ਹਨ। ਇਕ ਉਹ ਹਨ ਜਿਨ੍ਹਾਂ ਦੀ ਬੁੱਧੀ ਅਤਿ ਨਿਰਮਲ ਤੇ ਚਿੰਤਨ ਬਹੁਤ ਗੰਭੀਰ ਹੁੰਦਾ ਹੈ । ਉਹ ਉਚ ਪੱਧਰੇ ਕਾਵਿ ਦੇ ਰਸੀਏ ਹੁੰਦੇ ਹਨ। ਰਿਗਵੇਦ ਉੱਦਾਤ, ਤੇ ਉੱਚੀਆਂ ਰੁਚੀਆਂ ਦੀ ਪੂਰਤੀ ਕਰਦਾ ਹੈ । ਪਰ ਦੂਜੀ ਪਰਕਾਰ ਦੇ ਲੋਕਾਂ ਦਾ ਸੁਹਜ ਸੁਆਦ ਓਨੀ ਉੱਚ ਪੱਧਰ ਦਾ ਨਹੀਂ ਹੁੰਦਾ। ਉਹਨਾਂ ਵਾਸਤੇ ਭੂਤ, ਪ੍ਰੇਤ, ਜਿੰਨ, ਪੈਸਾਚ, ਸਾਕਣੀਆਂ ਅਤੇ ਕਲਜੋਗਣਾਂ ਆਦਿਕ ਸ਼ਕਤੀਆਂ ਦੀ ਵੀ ਹੋਂਦ ਮਹੱਤਵਪੂਰਨ ਹੁੰਦੀ ਹੈ। ਇਥੋਂ ਤੱਕ ਕਿ ਬਿਮਾਰੀਆਂ ਦੇ ਇਲਾਜ ਲਈ ਦਵਾ ਦਾਰੂ ਦੀ ਥਾਂ ਉਹ ਮੰਤਰ ਟੂਣੇ ਉਤੇ ਵਧੇਰੇ ਵਿਸ਼ਵਾਸ ਰਖਦੇ ਹਨ। ਅਜਿਹੇ ਵਿਅਕਤੀਆਂ ਲਈ ਅਥਰਵਵੇਦ ਹੈ। ਰਿਗਵੇਦ ਵਿਚ ਜਨ-ਕਲਿਆਣ ਲਈ ਪ੍ਰਾਰਥਨਾਵਾਂ ਹਨ ਪਰ ਅਥਰਵਵੇਦ ਵਿਚ ਦੁਸ਼ਮਣਾਂ ਦਾ ਵਿਨਾਸ਼ ਕਰਨ ਵਾਲੇ ਸਰਾਪ ਵੀ ਹਨ ਜਿਹਨਾਂ ਨਾਲ ਮੌਤਾਂ ਹੁੰਦੀਆਂ ਹਨ, ਬਿਮਾਰੀ ਫੈਲਦੀ ਹੈ, ਵੈਰੀ ਦਾ ਖਾਨਦਾਨ ਤਬਾਹ ਹੋ ਜਾਂਦਾ ਹੈ ਤੇ ਉਸਦੀ ਸੰਪਤੀ ਆਦਿਕ ਖਤਮ ਹੋ ਜਾਂਦੀ ਹੈ। ਸੋ ਅਥਰਵਵੇਦ ਸਾਨੂੰ ਪੁਰਾਣੇ ਮਨੁੱਖੀ ਧਰਮ ਅਤੇ ਵਹਿਮਾਂ ਭਰਮਾਂ ਦੀ ਵਿਚਿਤਰ ਝਾਕੀ ਦਿਖਾਉਂਦਾ ਹੈ।

ਚਾਰੇ ਵੇਦ ਜੀਵਨ ਦੇ ਚਾਰ ਮਹੱਤਵਪੂਰਨ ਪੱਖਾਂ ਦੀ ਪ੍ਰਤੀਨਿਧਤਾ ਕਰਦੇ ਹਨ। ਰਿਗਵੇਦ ਰੂਹਾਨੀ ਗਿਆਨ ਦਾ ਭੰਡਾਰ ਹੈ, ਯਜੁਰਵੇਦ ਕਰਮ ਸ਼ਾਸਤਰ ਦਾ ਪ੍ਰਤੀਨਿਧ ਹੈ, ਸਾਮਵੇਦ ਉਪਾਸਨਾ ਕਰਨ ਦੀ ਅਗਵਾਈ ਕਰਦਾ ਹੈ ਅਤੇ ਅਥਰਵਵੇਦ ਵਿਗਿਆਨ ਦੇ ਭੇਦ ਪ੍ਰਗਟ ਕਰਦਾ ਹੈ। ਇਹਨਾਂ ਚਾਰੇ ਵੇਦਾਂ ਵਿਚੋਂ ਪ੍ਰਾਪਤ ਹੋਈ ਵਿਦਿਆ ਮਨੁੱਖ ਦੀ ਸ਼ਖ਼ਸੀਅਤ ਨੂੰ ਸੰਪੂਰਣ ਬਣਾਉਂਦੀ ਹੈ।

## ਵੈਦਿਕ ਦੇਵਤੇ

ਰਿਗਵੇਦਕ ਆਰੀਅਨਾਂ ਦਾ ਜੀਵਨ ਅਤੇ ਧਾਰਮਿਕ ਸੰਸਕਾਰ ਸਿਧੇ ਸਾਦੇ ਸਨ। ਬਹੁਤ ਸਾਰੇ ਦੇਵਤਿਆਂ ਦੀ ਅਰਾਧਨਾ ਹੁੰਦੀ ਸੀ। ਜਨਮ ਅਤੇ ਮੌਤ ਦੇ ਸੰਸਕਾਰਾਂ ਸਮੇਂ, ਯੱਗ ਹਵਨ ਸਮੇਂ ਵਿਆਹ ਸ਼ਾਦੀ ਅਤੇ ਜੰਗ ਸਮੇਂ ਵੱਖ-ਵੱਖ ਦੇਵਾਂ ਦੀ ਉਸਤਤੀ ਕੀਤੀ ਜਾਂਦੀ ਸੀ। ਦੇਵਤਿਆਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ ·

1. ਧਰਤੀ ਉਤਲੇ ਦੇਵ (ਪ੍ਰਿਥਵੀ-ਸਥਾਨ)

2 ਵਾਯੂ ਮੰਡਲ ਵਿਚਲੇ ਦੇਵ (ਮਧਯਮ-ਸਥਾਨ)

3. ਸਵਰਗ ਵਿਚ ਵਸਦੇ ਦੇਵ (ਦਯੂ-ਸਥਾਨ)

ਧਰਤੀ ਉਤਲੇ ਦੇਵ ਪ੍ਰਿਥਵੀ, ਸੋਮ ਅਤੇ ਅਗਨੀ ਹਨ। ਵਾਯੂਮੰਡਲ ਵਿਚ ਵਿਚਰਦੇ ਦੇਵਤਿਆਂ ਵਿਚ ਇੰਦਰ, ਵਾਯੂ, ਮਾਰੁਤਸ, ਪ੍ਰਜਨਿਆ ਆਦਿਕ ਸ਼ਾਮਲ ਹਨ ਅਤੇ ਸਵਰਗੀ ਦੇਵਾਂ ਵਿਚ ਵਰੁਣ, ਦਯੂਸ, ਵਿਸ਼ਨੂੰ, ਪੁਸ਼ਾਣ, ਮਿੱਤਰ, ਸਵਿਤਰੀ, ਅਸ਼ਵਨੀ ਅਤੇ ਸੂਰਜ ਆਉਂਦੇ ਹਨ। ਸ਼ਕਤੀ ਵਾਸਤੇ ਸੂਰਜ ਦੀ ਉਸਤਤੀ ਕੀਤੀ ਜਾਂਦੀ ਸੀ। ਵਰੁਣ, ਵਿਸ਼ਵ ਦੀ ਨੈਤਿਕਤਾ ਦਾ ਰਾਖਾ ਹੈ ਜਿਹੜਾ ਅਸਮਾਨ ਤੇ ਰਾਜ ਕਰਦਾ ਹੈ। ਮੀਂਹ, ਹਨੇਰੀਆਂ ਅਤੇ ਬੱਦਲ ਬਿਜਲੀਆਂ ਦਾ ਦੇਵ ਇੰਦਰ ਹੈ। ਖੇਤੀ ਪ੍ਰਧਾਨ ਸਮਾਜ ਦਾ ਜੀਵਨ ਬਾਰਸ਼ਾਂ ਉਤੇ ਨਿਰਭਰ ਕਰਦਾ ਹੈ ਇਸ ਕਰਕੇ ਇੰਦਰ ਦਾ ਹਰਮਨ ਪਿਆਰ ਹੋਣਾ ਸੁਭਾਵਕ ਸੀ। ਉਹ ਫਸਲਾਂ ਨੂੰ ਸੋਕੇ ਤੋਂ ਤਾਂ ਬਚਾਉਂਦਾ ਹੀ ਸੀ ਪਰ ਜੇ ਹੜ੍ਹ ਆ ਜਾਣ, ਉਸ ਅੱਗੇ ਸ਼ਾਂਤ ਹੋ ਜਾਣ ਦੀ ਪ੍ਰਾਰਥਨਾ ਕੀਤੀ ਜਾਂਦੀ ਸੀ। ਵੈਦਿਕ ਦੇਵਤਿਆਂ ਦੀ ਕੁਲ ਗਿਣਤੀ 33 ਦੱਸੀ ਗਈ ਹੈ। ਇਹਨਾਂ ਨੂੰ ਉਪਰ ਦੱਸੇ ਤਿੰਨ ਸੰਸਾਰਾਂ ਵਿਚ ਇਸ ਤਰ੍ਹਾਂ ਵੰਡਿਆ ਗਿਆ ਹੈ ਕਿ ਗਿਆਰਾਂ ਦੇਵ ਪ੍ਰਿਥਵੀ ਸਥਾਨ ਹਨ, ਗਿਆਰਾਂ ਮਧਯਮਸਥਾਨ ਅਤੇ ਗਿਆਰਾਂ ਦਯੂਸਥਾਨ ਤੇ ਹਨ। ਦੇਵ ਨੂੰ ਜਨਮ ਅਤੇ ਮੌਤ ਤੋਂ ਪਾਰ ਦੀ ਅਵਸਥਾ ਪ੍ਰਾਪਤ ਹੈ। ਬੇਸ਼ਕ ਅਥਰਵ ਵੇਦ ਵਿਚ ਲਿਖਿਆ ਹੈ ਕਿ ਕੁਝ ਦੇਵਤੇ ਪਹਿਲਾਂ ਹੋਂਦ ਵਿਚ ਆਏ ਅਤੇ ਕੁਝ ਬਾਦ ਵਿਚ ਪਰ ਉਹਨਾਂ ਦਾ ਜਨਮ ਮਨੁੱਖਾਂ ਵਾਂਗ ਹੋਇਆ ਨਹੀਂ ਮੰਨਿਆ ਜਾਂਦਾ।

ਦੇਵਤੇ ਸੋਮ ਰਸ ਪੀ ਕੇ ਅਮਰ ਹੋ ਜਾਂਦੇ ਸਨ। ਸੋਮ ਰਸ ਉਹਨਾਂ ਨੂੰ ਅਗਨੀ ਨੇ ਸੁਗਾਤ ਵਜੋਂ ਦਿੱਤਾ ਸੀ। ਦੇਵਾਂ ਦੇ ਸਰੀਰ ਹੱਡ ਮਾਸ ਦੇ ਨਹੀਂ ਬਣੇ ਹੋਏ। ਕੁਦਰਤ ਦੇ ਵੱਖ ਵੱਖ ਰੂਪ ਹੀ ਉਹਨਾਂ ਦੇ ਅੰਗ ਹਨ। ਜਿਵੇਂ ਸੂਰਜ ਦੇਵ ਦੇ ਹੱਥ ਉਸ ਦੀਆਂ ਕਿਰਨਾ ਹਨ। ਅਗਨੀ ਦੇਵ ਦੀ ਜੀਭ ਅਤੇ ਬਾਕੀ ਅੰਗ ਉਸ ਦੀਆਂ ਲਾਟਾਂ ਹਨ। ਕੁਝ ਦੇਵ ਸ਼ਾਂਤ ਸੁਭਾਅ ਦੇ ਹਨ ਅਤੇ ਕੁਝ ਲੜਾਕੇ। ਇੰਦਰ ਕ੍ਰੋਧਵਾਨ ਦੇਵਤਾ ਹੈ। ਬਦਲਾਂ ਦੀ ਗਰਜ ਉਸ ਦੇ ਗੁੱਸੇ ਨੂੰ ਹੀ ਪਰਗਟ ਕਰਦੀ ਹੈ। ਪਰ ਬ੍ਰਹਸਪਤੀ ਸ਼ਾਂਤ ਸੁਭਾ ਦਾ ਦੇਵ ਹੈ ਜਿਹੜਾ ਸਦਾ ਪੂਜਾ ਪਾਠ ਵਿਚ ਲੀਨ ਰਹਿੰਦਾ ਹੈ। ਇੰਦਰ ਦੀਆਂ ਅਨੇਕਾਂ ਲੜਾਈਆਂ ਰਿਗਵੇਦ ਵਿਚ ਦਰਜ ਹਨ ਜਿਨ੍ਹਾਂ ਵਿਚ ਉਸ ਨੇ ਅਸੁਰਾਂ, ਪੈਸਾਚਾਂ ਰਾਖਸ਼ਸਾਂ ਨਾਲ ਸੰਘਰਸ਼ ਕੀਤਾ। ਹਜ਼ਾਰਾਂ ਨੂੰ ਮੌਤ ਦੇ ਘਾਟ ਉਤਾਰਿਆ।

ਦੇਵਾਂ ਦਾ ਮਨ ਪਸੰਦ ਭੋਜਨ, ਦੁੱਧ, ਦਹੀਂ, ਮੱਖਣ, ਅਨਾਜ, ਭੇਡਾਂ, ਬਕਰੀਆਂ ਅਤੇ ਬਾਕੀ ਪਸ਼ੂਆਂ ਦਾ ਮਾਸ ਹੈ। ਅਗਨੀ ਦੇਵਤਾ ਬਾਕੀ ਦੇਵਾਂ ਦਾ ਵਿਚੋਲਾ ਹੈ। ਇਹ ਭੋਜਨ ਸਵਰਗ ਵਿਚ ਪੁਚਾਉਂਦਾ ਰਹਿੰਦਾ ਹੈ। ਜਦੋਂ ਧਰਤੀ ਉਤੇ ਲੋਕ ਯਗ ਹਵਨ ਕਰਦੇ ਹਨ ਤਾਂ ਦੇਵਤੇ ਉਡਣ ਖਟੋਲਿਆਂ ਵਿਚ ਬੈਠ ਕੇ ਪੂਜਾ ਅਸਥਾਨ ਉਤੇ ਆ ਉਤਰਦੇ ਹਨ ਤੇ ਸ਼ਰਧਾਲੂਆਂ ਵਲੋਂ ਭੇਟਾ ਕੀਤੀਆਂ ਵਸਤਾਂ ਸਵੀਕਾਰ ਕਰਦੇ ਹਨ। ਜੋ ਵਸਤ ਪਿਆਰ ਆਦਰ ਨਾਲ ਉਹਨਾਂ ਨੂੰ ਦੇ ਦਿਓ ਉਹ ਉਹੀ ਮਨਜ਼ੂਰ ਕਰ ਲੈਂਦੇ ਹਨ, ਵੈਸੇ ਸੋਮਰਸ ਉਹਨਾਂ ਦੀ ਮਨ ਪਸੰਦ ਚੀਜ਼ ਹੈ।

ਕੁਝ ਕੁ ਅਮੂਰਤ ਦੇਵਾਂ ਦਾ ਜ਼ਿਕਰ ਵੀ ਰਿਗਵੇਦ ਵਿਚ ਮਿਲਦਾ ਹੈ, ਉਹਨਾਂ ਵਿਚ ਹਨ ਸ਼ਰਧਾ, ਮੰਨਯੂ (ਗੁਸੇ ਦਾ ਦੇਵ), ਅਤੇ ਊਸ਼ਾ, ਪ੍ਰਭਾਤ ਦੀ ਦੇਵੀ, ਜਿਹੜੀ ਮਨੁੱਖ ਦੇ ਹਿਰਦੇ ਨੂੰ ਪ੍ਰਕਾਸ਼ਮਾਨ ਕਰਕੇ ਸਿਰਜਣਾਤਮਕ ਸ਼ਕਤੀਆਂ ਪ੍ਰਦਾਨ ਕਰਦੀ ਹੈ। ਕੋਮਲ ਕਲਾ ਅਤੇ ਕਾਵਿ ਉਸ ਦੀ ਪ੍ਰੇਰਨਾ ਸਦਕਾ ਜਨਮ ਲੈਂਦੇ ਹਨ। ਫਿਰ ਵੀ ਸਾਰੇ ਦੇਵਤਿਆਂ ਨੂੰ ਵੱਖ ਵੱਖ ਸੁੰਤਤਰ ਸ਼ਕਤੀਆਂ ਮੰਨਣ ਦੀ ਥਾਂ ਇਕ ਸਤਿ ਦੇ ਵਿਵਿਧ ਰੂਪ ਸਵੀਕਾਰ ਕੀਤੇ ਗਏ ਹਨ। ਰਿਗਵੇਦ ਦੇ ਇਕ ਮੰਤਰ (1-64-49) ਵਿਚ ਸਪਸ਼ਟ ਲਿਖਿਆ ਹੈ ਕਿ ਦੇਵ ਇਕ ਹਨ। ਸਾਧੂਆਂ ਨੇ ਕੇਵਲ ਵੱਖ

ਵੱਖ ਨਾਮ ਰਖ ਲਏ ਹਨ। ਕੋਈ ਅਗਨੀ ਕਹਿ ਦਿੰਦਾ ਹੈ, ਕਈ ਯਮ, ਕੋਈ ਇੰਦਰ ਆਖ ਦਿੰਦਾ ਹੈ ਤੇ ਕੋਈ ਵਰੁਣ ਦੇ ਨਾਂ ਨਾਲ ਉਸ ਦੀ ਪੂਜਾ ਕਰਦਾ ਹੈ ।

ਵਿਧਾਤਾ, ਵਿਸ਼ਵਕਰਮਾ, ਪਰਜਾਪਤੀ ਅਤੇ ਰਿਤ ਹੋਰ ਮਹੱਤਵਪੂਰਨ ਦੇਵ ਹਨ। ਇਹਨਾਂ ਦਾ ਸਬੰਧ ਰਚਨਾਤਮਕ ਸ਼ਕਤੀਆਂ ਨਾਲ ਜੋੜਿਆ ਗਿਆ ਹੈ । ਅਪੱਸਰਾਵਾਂ ਅਤੇ ਗੰਧਰਵਾਂ ਦਾ ਸੰਕੇਤ ਵੀ ਰਿਗਵੇਦ ਵਿਚ ਆਇਆ ਹੈ ਪਰ ਵਧੇਰੇ ਵਿਸਥਾਰ ਨਾਲ ਇਹਨਾਂ ਬਾਰੇ ਅੱਗੇ ਜਾ ਕੇ ਪੁਰਾਣਾ ਵਿਚ ਲਿਖਿਆ ਗਿਆ ਹੈ । ਬ੍ਰਹਮਾ ਨੂੰ 'ਦਾਤਾ' ਜਾ 'ਵਿਧਾਤਾ' ਸ਼ਬਦਾਂ ਨਾਲ ਬਿਆਨ ਕੀਤਾ ਗਿਆ ਮਿਲਦਾ ਹੈ ।

ਵੈਦਿਕ ਮਤਿ, ਪਿਛੋਂ ਜਾ ਕੇ ਅਨੇਕ ਰਸਮਾਂ ਰੀਤਾਂ, ਕਰਮ ਕਾਂਡਾਂ ਦੀ ਉਲਝਣ ਵਿਚ ਫਸ ਗਿਆ। ਬਲੀਆਂ ਦਿਤੀਆਂ ਜਾਣ ਲੱਗ ਪਈਆਂ। ਵੱਖ ਵੱਖ ਪ੍ਰਕਾਰ ਦੇ ਪਸ਼ੂਆਂ ਦੀ ਬਲੀ ਦੇਣ ਤੋਂ ਇਲਾਵਾ ਆਦਮੀ ਦੀ ਬਲੀ ਦਾ ਰਿਵਾਜ ਚੱਲ ਪਿਆ ਸੀ। 'ਮਨੁਸ਼ਮੇਧ ਯੱਗ ਬਹੁਤ ਵੱਡਾ ਧਾਰਮਿਕ ਸਮਾਰੋਹ ਗਿਣਿਆ ਜਾਣ ਲਗ ਪਿਆ। ਇਥੋਂ ਤਕ ਕਿ ਪੁਜਾਰੀਆਂ ਦੀਆਂ ਵੀ ਸ਼੍ਰੇਣੀਆਂ ਬਣ ਗਈਆਂ। ਕੋਈ ਪੁਜਾਰੀ ਕੇਵਲ ਮੰਤਰ ਉਚਾਰਣ ਕਰਦਾ ਸੀ ਜਿਸ ਨੂੰ ਹੋਤਰੀ ਆਖਦੇ ਸਨ। ਅਧਵਰਯੂ, ਯੱਗ ਕਰਨ ਵਾਲੇ ਆਦਮੀ ਨਾਲ ਸਬੰਧਤ ਰੀਤਾਂ ਨਿਭਾਉਂਦਾ, ਅੱਗ ਵਿਚ ਘਿਉ ਪਾਉਂਦਾ ਤੇ ਉਦਗਾਤਰੀ, ਭਜਨਾ ਦਾ ਗਾਇਨ ਕਰਦਾ । ਜਿਹੜਾ ਪੁਜਾਰੀ ਸਭ ਤੋਂ ਅੱਗੇ ਬੈਠ ਕੇ ਅਗਵਾਈ ਕਰਦਾ ਉਹ ਪੁਰੋਹਿਤ ਅਖਵਾਉਂਦਾ ਸੀ। ਇਕ ਪੁਜਾਰੀ ਦੂਜੇ ਪੁਜਾਰੀ ਦੇ ਕੰਮ ਵਿਚ ਵਿਘਨ ਨਹੀਂ ਪਾ ਸਕਦਾ ਸੀ ਕਿਉਂਕਿ ਇਸ ਨਾਲ ਯੱਗ ਦੀ ਪਵਿੱਤਰਤਾ ਖੰਡਿਤ ਹੋ ਸਕਦੀ ਸੀ ਤੇ ਫਿਰ ਦੇਵਤਿਆਂ ਦੇ ਨਰਾਜ਼ ਹੋਣ ਦਾ ਡਰ ਸੀ। ਕਦੀ ਕਦੀ ਤਾਂ ਯੱਗ ਦੀਆਂ ਰਸਮਾਂ ਦਿਨਾਂ ਜਾਂ ਹਫਤਿਆ ਤਕ ਨਹੀਂ ਸਗੋਂ ਮਹੀਨਿਆ ਤਕ ਚਲਦੀਆਂ ਰਹਿੰਦੀਆਂ। ਇੰਨੇ ਲੰਮੇ ਸਮੇਂ ਲਈ ਪੂਜਾ ਦਾ ਕਾਰਜ ਰਾਜੇ ਹੀ ਕਰਵਾ ਸਕਦੇ ਸਨ। ਪ੍ਰਤੱਖ ਹੈ ਕਿ ਪੁਜਾਰੀ ਸ਼੍ਰੇਣੀ ਨੇ ਲੋਕਾਂ ਤੇ ਹਾਵੀ ਹੋ ਕੇ ਆਪਣਾ ਅਧਿਕਾਰ ਖੇਤਰ ਕਾਫੀ ਵਧਾ ਲਿਆ ਸੀ। ਧਰਮ ਨੂੰ ਆਧਾਰ ਬਣਾ ਕੇ ਜਨ ਸਾਧਾਰਣ ਦੀ ਲੁੱਟ ਖਸੁੱਟ ਸ਼ੁਰੂ ਹੋ ਗਈ। ਬਲੀ ਦੇ ਹੱਕ ਵਿਚ ਇਹ ਮਿੱਥ ਘੜੀ ਗਈ ਕਿ ਜਦੋਂ ਬ੍ਰਹਮਾ ਨੇ ਸੰਸਾਰ ਸਿਰਜਨਾ ਕਰਨੀ ਚਾਹੀ ਤਾਂ ਉਸ ਨੇ ਆਪਣੇ ਆਪ ਦੀ ਬਲੀ ਦਿੱਤੀ ਸੀ। ਸੰਸਾਰ ਉਤਪਤੀ ਸਭ ਤੋਂ ਮਹਾਨ ਯੱਗ ਸੀ ਜਿਹੜਾ ਪਰਮਾਤਮਾ ਨੇ ਆਪ ਕੀਤਾ । ਮਨੁੱਖ ਨੂੰ ਉਸ ਨੇ ਕਿਉਂਕਿ ਆਪਣੇ ਵਰਗਾ ਬਣਾਇਆ ਹੈ ਇਸ ਕਰਕੇ ਮਨੁੱਖ ਦਾ ਵੀ ਫਰਜ ਹੈ ਕਿ ਆਪਣੇ ਸਿਰਜਣਹਾਰ ਵਰਗੇ ਕੰਮ ਕਾਜ ਕਰੇ। ਇਸ ਵਾਸਤੇ ਯੱਗ ਵਿਚ ਬਲੀ ਦੇਣੀ ਅਤਿ ਜ਼ਰੂਰੀ ਬਣ ਗਈ । ਬ੍ਰਹਮ ਮਹਾਂਬਲੀ ਹੈ ਤੇ ਬਲੀ ਦੇਣੀ ਧਰਮ ਹੈ।

## ਬਲੀ ਤੇ ਯੱਗ

ਵੇਦ ਵਿਚ ਇਕ ਸ਼ਬਦ ਆਉਂਦਾ ਹੈ 'ਤਰਈ' । ਤਰਈ ਵਿਦਿਆ ਦਾ ਭਾਵ ਹੈ ਤਿੰਨ ਪੱਖੀ ਗਿਆਨ ਰਿਕ, ਯਜੁਸ ਤੇ ਸਾਮ । ਸ਼ਬਦ 'ਰਿਕ' ਦਾ ਅਰਥ ਹੈ ਪੂਜਾ। ਯਜੁਸ ਦੀ ਧਾਤੂ 'ਯਜ' ਹੈ, ਅਰਥ ਇਸ ਦਾ ਵੀ ਪੂਜਾ ਹੈ ਪਰ ਰਿਕ ਨਾਲ ਇਸਦਾ ਵਖਰੇਵਾਂ ਇਹ ਹੈ ਕਿ ਯਜ, ਪੂਜਾ-ਸਮੱਗਰੀ, ਪੂਜਾ-ਵਿਧੀ ਦਾ ਫਾਰਮੂਲਾ ਹੈ। ਯੱਗ ਕਿਵੇਂ ਕਰਨਾ ਹੈ ਇਸ ਦਾ ਵਰਣਨ ਯਜੁਸ ਸ਼ਬਦ ਨਾਲ ਸਬੰਧਤ ਮੰਤਰਾਂ ਵਿਚ ਮਿਲਦਾ ਹੈ। ਸੋ ਰਿਕ ਮੰਤਰ ਹਨ, ਤੇ ਯਜੁਸ ਮੰਤਰ ਉਚਾਰਣ ਕਰਨ ਦੀਆਂ ਵਿਧੀਆਂ ।

ਯੱਗ ਵਿਚ ਬਲੀ ਦਿੱਤੀ ਜਾਂਦੀ ਸੀ। ਹੋਤ੍ਰ ਪੁਜਾਰੀ ਰਿਗਵੇਦ ਵਿਚੋਂ ਮੰਤਰ ਉਚਾਰਣ ਕਰਦਾ ਸੀ ਤੇ ਅਧਵਰਯੂ ਪੁਜਾਰੀ ਯੁੱਗ ਦੇ ਮੰਤਰ ਉਚਾਰਦਾ ਹੋਇਆ ਨਿਸ਼ਚਿਤ ਵਿਧੀਆਂ ਨਾਲ ਯੱਗ ਕਰਦਾ ਸੀ । ਉਦਗਾਤ

ਪੁਜਾਰੀ ਸਾਹਮਣੇ ਬੈਠ ਕੇ ਸਾਮ ਵੇਦ ਦੇ ਮੰਤਰ ਗਾਉਂਦਾ। ਜਦੋਂ ਅਸਵਮੇਧ ਯੱਗ ਕੀਤਾ ਜਾਂਦਾ ਤਾਂ ਵੀਣਾ ਵਜਾਈ ਜਾਂਦੀ ਤੇ ਘੋੜੇ ਦੀ ਬਲੀ ਦਿੱਤੀ ਜਾਂਦੀ।

ਯੱਗ ਵਿਚ ਧਨ ਦੀ ਪ੍ਰਾਪਤੀ ਲਈ, ਰਾਜ ਦੀ ਖ਼ੁਸ਼ਹਾਲੀ ਲਈ, ਬਿਮਾਰੀ, ਕੁਦਰਤੀ ਆਫਤਾਂ ਤੋਂ ਛੁਟਕਾਰਾ ਤੇ ਦੁਸ਼ਮਣਾਂ ਦੇ ਖਾਤਮੇ ਲਈ ਪ੍ਰਾਰਥਨਾ ਹੁੰਦੀ । ਅੱਗ ਵਿਚ ਗੋਕੇ ਘਿਉ ਸਮੇਤ ਕਈ ਪ੍ਰਕਾਰ ਦੀ ਸਮੱਗਰੀ ਪਾਈ ਜਾਂਦੀ। ਇਸ ਸਮੱਗਰੀ ਨੂੰ ਹੋਮ ਕਿਹਾ ਜਾਂਦਾ ਸੀ।

ਰਿਗਵੇਦ ਦੇ ਮੂਲ ਤੇ ਸਭ ਤੋਂ ਪੁਰਾਤਨ ਮੰਤਰ ਮਨੁੱਖੀ ਮਨ ਦੀ ਮਾਸੂਮੀਅਤ ਦਾ ਪ੍ਰਗਟਾਵਾ ਹਨ। ਬੱਚਿਆਂ ਵਰਗੇ ਦਿਲਾਂ ਵਾਲੇ ਨਿਰਛਲ ਰਿਸ਼ੀ ਕੁਦਰਤ ਦੇ ਰੰਗ ਆਹਮੋ-ਸਾਹਮਣੇ ਖਲੋ ਕੇ ਦੇਖ ਰਹੇ ਸਨ .. । ਨਿੱਕੀਆਂ ਨਿੱਕੀਆਂ ਗੱਲਾਂ ਉਨ੍ਹਾ ਲਈ ਵੱਡੇ ਵੱਡੇ ਰਹੱਸ ਹਨ । ਪਾਣੀ ਨਾਲ ਭਰੇ ਬੱਦਲਾਂ ਵਿਚ ਅੱਗ, ਬਿਜਲੀ ਬਣਕੇ ਕਿਵੇਂ ਛਿਪ ਗਈ ਹੈ। ਇਵੇਂ ਹੀ ਘਿਉ ਵਿਚ ਅਗਨੀ ਕਿਵੇਂ ਬੈਠੀ ਹੈ । ਲੱਕੜ ਵਿਚ ਅਗਨੀ ਛੁਪੀ ਹੋਈ ਹੈ । ਇਨ੍ਹਾਂ ਗੱਲਾਂ ਤੇ ਉਹ ਹੈਰਾਨ ਹਨ। ਪਰੰਤੂ ਹਰੇਕ ਧਰਮ ਨਾਲ ਇਹ ਵਾਪਰਦਾ ਹੈ ਕਿ ਪਿੱਛੋਂ ਜਾ ਕੇ ਕਰਮਕਾਂਡ ਜੋਰ ਫੜ ਜਾਂਦੇ ਹਨ ਤੇ ਮੂਲ ਆਤਮਕ ਭਾਵਨਾਵਾਂ ਦੂਜੇ ਨੰਬਰ ਤੇ ਆ ਜਾਂਦੀਆ ਹਨ। ਹਰੇਕ ਧਰਮ ਵਿਚ ਕਿਸੇ ਨਾ ਕਿਸੇ ਪ੍ਰਕਾਰ ਦਾ ਕਰਮ ਕਾਂਡ ਮੌਜੂਦ ਹੈ ਪਰ ਵੈਦਿਕ ਧਰਮ ਵਰਗਾ ਗੁੰਝਲਦਾਰ ਸਿਲਸਿਲਾ ਕਿਸੇ ਹੋਰ ਧਰਮ ਵਿਚ ਨਹੀਂ । ਭਾਵੇਂ ਚਾਰੇ ਵੇਦਾਂ ਵਿਚ ਯੱਗ ਅਤੇ ਬਲੀ ਦੀਆਂ ਰਸਮਾਂ ਦਾ ਜ਼ਿਕਰ ਹੈ ਪਰ ਯਜੁਰਵੇਦ ਦਾ ਕੇਂਦਰੀ ਵਿਸ਼ਾ ਯੱਗ ਹੈ।

ਯੱਗ ਦੇ ਆਰੰਭ ਵਿਚ ਵੇਦੀ ਦੇ ਆਲੇ ਦੁਆਲੇ ਘਾਹ ਵਿਛਾ ਦਿੱਤਾ ਜਾਂਦਾ ਹੈ। ਇਹ ਦੇਵਤਿਆਂ ਦੇ ਬੈਠਣ ਦਾ ਸਥਾਨ ਹੈ । ਪੁਜਾਰੀ ਮੰਤਰ ਉਚਾਰਦੇ ਜਾਂਦੇ ਹਨ ਤੇ ਦੇਵਤੇ ਪ੍ਰਸੰਨ ਹੋ ਹੋ ਕੇ ਆਕਾਸ਼ ਵਿਚੋਂ ਉਤਰਦੇ ਇਥੇ ਬੈਠਦੇ ਜਾਂਦੇ ਹਨ ਜਿਨ੍ਹਾ ਦੇ ਨਾਮ ਹਨ- ਹੋਤ, ਪੋਤ੍ਰ, ਨੇਸਤ੍ਰ, ਅਗਨਿਧ, ਪ੍ਰਸ਼ਾਸਤ੍ਰ, ਅਧਵਰਯੂ, ਬ੍ਰਾਹਮਣ ਤੇ ਉਦਗਾਤ੍ਰ । ਕੋਈ ਅਗਨੀ ਬਾਲਦਾ ਹੈ, ਕੋਈ ਸਮੱਗਰੀ ਅੱਗ ਵਿਚ ਭੇਟ ਕਰਦਾ ਹੈ, ਕੋਈ ਮੰਤਰ ਉਚਾਰ ਰਿਹਾ ਹੈ ਤੇ ਕੋਈ ਗਾ ਰਿਹਾ ਹੈ। ਸਭ ਦੇ ਜ਼ਿੰਮੇ ਕੰਮ ਲੱਗੇ ਹੋਏ ਹਨ ।

ਜਿਹੜੀ ਸਮੱਗਰੀ ਹੋਮ ਕੀਤੀ ਜਾਂਦੀ ਸੀ, ਭਾਵ ਅਗਨੀ ਵਿਚ ਭੇਟ ਕੀਤੀ ਜਾਂਦੀ ਸੀ ਉਸ ਵਿਚ ਦੁੱਧ, ਘਿਓ, ਅਨਾਜ, ਰੋਟੀ ਜਾਂ ਕਿਸੇ ਜਾਨਵਰ ਦਾ ਮਾਸ ਹੁੰਦਾ ਸੀ। ਮਾਸ ਉਸ ਜਾਨਵਰ ਦਾ ਹੁੰਦਾ ਜਿਸਦੀ ਬਲੀ ਦਿੱਤੀ ਗਈ । ਬੱਕਰੇ ਦੀ, ਬਲਦ ਦੀ, ਭੇਡ ਦੀ ਜਾਂ ਘੋੜੇ ਦੀ ਬਲੀ ਦਿੱਤੀ ਜਾਂਦੀ ਸੀ। ਮਨੁੱਖ ਦੀ ਬਲੀ ਦੇਣ ਦਾ ਜ਼ਿਕਰ ਵੀ ਆਉਂਦਾ ਹੈ ਪਰ ਬਹੁਤ ਘੱਟ ਤੇ ਰਿਸ਼ੀਆਂ ਨੇ ਇਸ ਨੂੰ ਚੰਗੀ ਨਹੀਂ ਮੰਨਿਆ। ਸ਼ਹਿਦ ਅਤੇ ਸ਼ਰਾਬ ਭੇਟ ਕਰਨ ਦਾ ਜ਼ਿਕਰ ਮੌਜੂਦ ਹੈ । ਯੱਗ ਦੀ ਸਮੱਗਰੀ ਇਕੱਠੀ ਕਰਨ ਲਈ ਖਾਸ ਬਰਤਨ ਬਣਾਏ ਜਾਂਦੇ। ਬੜੇ ਸੁੰਦਰ ਕਲਸ ਇਸ ਕੰਮ ਲਈ ਵਰਤੇ ਜਾਂਦੇ। ਇਸੇ ਸਮੱਗਰੀ ਦਾ ਬਚਿਆ ਹਿੱਸਾ ਪ੍ਰਸਾਦ ਦੇ ਰੂਪ ਵਿਚ ਸ਼ਰਧਾਲੂ ਨੂੰ ਛਕਾਇਆ ਜਾਂਦਾ ਸੀ। ਸਭ ਤੋਂ ਵੱਡਾ ਯੱਗ ਅਸਵਮੇਧ ਯੱਗ ਹੁੰਦਾ ਸੀ।

ਅਸ਼ਵਮੇਧ ਯੱਗ ਰਾਜਨੀਤਕ ਸ਼ਕਤੀ ਪ੍ਰਦਾਨ ਕਰਨ ਵਾਲਾ ਸਾਧਨ ਹੈ ਪਰ ਉਸ ਤੋਂ ਵੀ ਵਧੀਕ ਮਹੱਤਵਪੂਰਨ ਸੋਮ ਯੱਗ ਹੈ । ਰਾਜਸੀ ਸ਼ਕਤੀ ਦੇ ਨਾਲ ਨਾਲ ਆਤਮਕ ਸ਼ਕਤੀ ਪ੍ਰਾਪਤ ਕਰਨ ਲਈ, ਸੁਖ ਸ਼ਾਂਤੀ ਲਈ, ਚੰਗੀ ਸਿਹਤ ਲਈ, ਸੰਤਾਨ ਲਈ, ਲੰਮੀ ਉਮਰ ਲਈ ਤੇ ਸਾਰੇ ਇਲਾਕੇ ਦੇ ਕਲਿਆਣ ਲਈ ਇਹ ਯੱਗ ਕੀਤਾ ਜਾਂਦਾ ਸੀ । ਯੱਗ ਕਰਵਾਉਣ ਦੀ ਸਮਰੱਥਾ ਕੇਵਲ ਧਨੀ ਲੋਕਾਂ ਦੀ ਹੁੰਦੀ ਸੀ ।

ਵੀ. ਐਮ. ਆਪਟੇ ਨੇ ਆਪਣੇ ਨਿਬੰਧ ਵੈਦਿਕ ਗੀਤਾਂ ਵਿਚ ਵਿਸਥਾਰ ਨਾਲ ਇਕ ਖਾਸ ਯੱਗ ਅਤੇ ਬਲੀ ਦਾ ਜ਼ਿਕਰ ਪੂਰੀ ਬਾਰੀਕੀ ਨਾਲ ਕੀਤਾ ਹੈ। ਉਨ੍ਹਾਂ ਦੁਆਰਾ ਦੱਸਿਆ ਗਿਆ ਹੂਬਹੂ ਚਿੱਤਰ ਇਸ ਪ੍ਰਕਾਰ ਹੈਃ

'ਜਿਸ ਪਸ਼ੂ ਦੀ ਬਲੀ ਦੇਣੀ ਹੋਵੇ ਉਸਦੇ ਦੁਆਲੇ ਤਿੰਨ ਵਾਰ ਬਲਦੀ ਲੱਕੜ ਫੇਰੀ ਜਾਂਦੀ ਹੈ। ਇਹ ਇਕ ਜਾਦੂ ਹੈ ਤੇ ਮੰਨਿਆ ਜਾਂਦਾ ਹੈ ਕਿ ਇਉਂ ਬਦਰੂਹਾਂ ਪਸ਼ੂ ਦੇ ਨੇੜੇ ਨਹੀਂ ਆਉਣਗੀਆਂ। ਪਸ਼ੂ ਨੂੰ ਵੇਦੀ ਦੇ ਨੇੜੇ ਲਿਜਾਣ ਤੋਂ ਪਹਿਲਾਂ ਕਈ ਪ੍ਰਕਾਰ ਦੇ ਪਵਿੱਤਰ ਜਲ ਇਸ ਉਪਰ ਛਿੜਕੇ ਜਾਂਦੇ ਹਨ, ਫਿਰ ਪਸ਼ੂ ਨੂੰ ਲੋਹੇ ਦੀਆਂ ਦੋ ਨੁਕੀਲੀਆਂ ਛੜਾਂ ਛੁਹਾਈਆਂ ਜਾਂਦੀਆਂ ਹਨ। ਇਹ ਸਲਾਖਾਂ ਬਾਅਦ ਵਿਚ ਮਾਸ ਅੱਗ ਵਿਚ ਪਕਾਉਣ ਦੇ ਕੰਮ ਆਉਂਦੀਆਂ ਹਨ। ਇਹ ਪ੍ਰਾਰਥਨਾਵਾਂ ਕੀਤੀਆਂ ਜਾਂਦੀਆਂ ਹਨ ਕਿ ਮਾਰੇ ਜਾ ਰਹੇ ਪਸ਼ੂ ਦਾ ਪਾਪ ਨਾ ਲੱਗੇ ਕਿਉਂਕਿ ਪਸ਼ੂ ਵਾਸਤਵ ਵਿਚ ਮਰ ਹੀ ਨਹੀਂ ਰਿਹਾ, ਉਹ ਤਾਂ ਦੇਵਤਿਆਂ ਪਾਸ ਜਾ ਰਿਹਾ ਹੈ। ਖ਼ੂਨ ਖਰਾਬਾ ਨਾ ਹੋਵੇ, ਇਸ ਲਈ ਪਸ਼ੂ ਦੇ ਗਲ ਵਿਚ ਰੱਸਾ ਵਲੇਟ ਕੇ ਉਸਨੂੰ ਗਲ ਘੋਟ ਕੇ ਮਾਰ ਦਿੱਤਾ ਜਾਂਦਾ ਹੈ । ਰੱਸਾ ਖਿੱਚਣ ਦਾ ਕੰਮ ਸਮਿੱਤ੍ਰ ਪੁਜਾਰੀ ਕਰਦੇ ਹਨ । ਫਿਰ ਪਸ਼ੂ ਨੂੰ ਕੱਟ ਕੇ ਚਰਬੀ ਵੱਖ ਕਰ ਦਿੱਤੀ ਜਾਂਦੀ ਹੈ ਜੋ ਅਗਨੀ ਭੇਟ ਕਰਕੇ ਦੇਵਤਿਆਂ ਦੀ ਖ਼ੁਰਾਕ ਬਣਾਈ ਜਾਂਦੀ ਹੈ। ਖ਼ੂਨ ਰਾਖਸ਼ਾਂ ਅਤੇ ਪਰੇਤ ਆਤਮਾਵਾਂ ਵਾਸਤੇ ਵੱਖਰੇ ਟੋਏ ਵਿਚ ਪਾ ਦਿੱਤਾ ਜਾਂਦਾ ਹੈ। ਲੋਹੇ ਦੀਆਂ ਸਲਾਖਾਂ ਅੱਗ ਵਿਚ ਰੱਖ ਦਿੱਤੀਆਂ ਜਾਂਦੀਆਂ ਹਨ। ਤਿੰਨ ਗਊਆਂ ਜਜਮਾਨ ਵੱਲੋਂ ਦਾਨ ਕੀਤੀਆਂ ਜਾਂਦੀਆਂ ਹਨ।

ਲਾਸ਼ ਦੇ ਟੁਕੜੇ ਕਰਕੇ ਮਾਸ ਬਰੀਕ ਕੱਟ ਲਿਆ ਜਾਂਦਾ ਹੈ। ਚਾਵਲ ਬਣਾਏ ਜਾਂਦੇ ਹਨ। ਪਸ਼ੂ ਦੇ ਖਾਸ ਖਾਸ ਅੰਗ ਖਾਸ ਖਾਸ ਦੇਵਤਿਆਂ ਨੂੰ ਭੇਟ ਕੀਤੇ ਜਾਂਦੇ ਹਨ ਤੇ ਫਿਰ ਪੁਜਾਰੀ ਭੋਜਨ ਛਕਦੇ ਹਨ। ਬਾਅਦ ਵਿਚ ਮਹਿਮਾਨ ਭੋਜਨ ਕਰਦੇ ਹਨ ਤੇ ਅਖੀਰ ਵਿਚ ਜਜਮਾਨ । ਬਚਿਆ ਘਿਉ, ਚਰਬੀ, ਬਚਿਆ ਮਾਸ, ਘਾਹ ਦਾ ਬੰਡਲ ਸਭ ਅਗਨੀ ਭੇਟ ਕੀਤੇ ਜਾਂਦੇ ਹਨ। ਮੋਟੀਆਂ ਹੱਡੀਆਂ ਜੋ ਬਲ ਨਹੀਂ ਸਕਣਗੀਆਂ ਟੋਇਆ ਪੁੱਟ ਕੇ ਦੱਬ ਦਿੱਤੀਆਂ ਜਾਂਦੀਆਂ ਹਨ ਤਾਂ ਕਿ ਇਹ ਪਵਿੱਤਰ ਵਸਤਾਂ ਕਿਤੇ ਜਿੰਨਾਂ ਪ੍ਰੇਤਾਂ ਦੇ ਕੰਮ ਨਾ ਆ ਜਾਣ ਕਿਉਂਕਿ ਇਨ੍ਹਾਂ ਨਾਲ ਸ਼ਕਤੀ ਪ੍ਰਾਪਤ ਹੁੰਦੀ ਹੈ । "

ਯਾਸਕ ਮੁਨੀ ਦਸਦੇ ਹਨ ਕਿ ਯੱਗ ਕਰਦਿਆਂ ਤੇ ਬਲੀ ਦਿੰਦਿਆਂ ਜੋ ਅਨੇਕ ਪ੍ਰਕਾਰ ਦੇ ਮੰਤਰ ਉਚਾਰੇ ਜਾਂਦੇ ਹਨ ਉਹ ਇਕੋ ਹਸਤੀ-ਆਤਮਾ ਦੇ ਵੱਖ-ਵੱਖ ਰੂਪ ਹਨ। ਘੋੜਿਆਂ ਬਾਰੇ, ਘਾਹ, ਬੂਟ, ਬਨਸਪਤੀ ਤੇ ਪੰਛੀਆਂ ਬਾਰੇ ਰਚੇ ਮੰਤਰ ਇਨ੍ਹਾਂ ਵਸਤਾਂ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਨਹੀਂ ਰਚੇ ਗਏ ਸਗੋਂ ਵੇਦਾਂ ਦੇ ਰਿਸ਼ੀਆ ਨੇ ਇਹ ਸਾਰੀਆਂ ਵਸਤਾਂ ਇਕ ਆਤਮਾ ਦੇ ਵੱਖ-ਵੱਖ ਰੂਪ ਮੰਨੇ ਹਨ। ਰਿਸ਼ੀਆ ਵਾਸਤੇ ਸੰਸਾਰ ਦੀ ਹਰ ਵਸਤੂ ਆਤਮਾ ਦਾ ਰਥ ਹੈ ਇਸ ਲਈ ਇਹ ਸਤਿਕਾਰਯੋਗ ਹੈ । ਪਹੁੰਚਣਾ ਆਤਮਾ ਤੱਕ ਹੀ ਹੈ। ਜੇ ਕੋਈ ਬੰਦਾ ਤੁਹਾਡੇ ਪਹਿਰਾਵੇ ਦੀ ਉਸਤਤਿ ਕਰੇ; ਤੁਹਾਡੀ ਬੋਲੀ ਦੀ ਸ਼ਲਾਘਾ ਕਰੇ ਤਾਂ ਅਸਲ ਵਿਚ ਉਹ ਤੁਹਾਡੀ ਹੀ ਉਸਤਤਿ ਕਰ ਰਿਹਾ ਹੈ।

## ਸ਼੍ਰੋਮਣੀ ਵੈਦਿਕ ਦੇਵਤੇ

ਸੱਤ ਦਰਿਆਵਾਂ ਦੀ ਉਪਜਾਊ ਧਰਤੀ ਸਪਤ ਸਿੰਧੂ ਉਤੇ ਆਬਾਦ ਆਰੀਆ ਲੋਕ ਖੁਸ਼ਹਾਲ ਜੀਵਨ ਬਤੀਤ ਕਰ ਰਹੇ ਸਨ। ਹਰੀਆਂ ਲਹਿਰਾਂਦੀਆਂ ਫਸਲਾਂ, ਵਗਦੇ ਦਰਿਆ, ਸਵੱਛ ਆਕਾਸ਼ ਤੇ ਉੱਤਰ ਦੀ ਪਰਬਤਮਾਲਾ ਮਨ ਅੰਦਰ ਤਰੰਗਾਂ ਛੇੜਦੇ ਸਨ, ਤਦ ਮੰਤਰਾਂ ਦਾ ਉਚਾਰਣ ਹੁੰਦਾ ਸੀ । ਸਾਵਣ ਦੀਆਂ ਘਟਾਵਾਂ ਦੇਖ ਕੇ- ਬਿਜਲੀ ਦੀ ਗਰਜ ਦੇਖਕੇ ਉਹ ਇਨ੍ਹਾਂ ਨੂੰ ਦੇਵਤਿਆਂ ਦੇ ਨਾਮ ਦੇ ਕੇ ਉਸਤਤ ਕਰਦੇ । ਸੂਰਜ ਦਾ ਨਾਮ, ਮਿੱਤਰ ਦੇਵਤਾ,

ਆਕਾਸ ਦਾ ਤੇ ਜਲ ਦਾ ਵਰੁਣ, ਪ੍ਰਿਥਵੀ ਦੇਵਤਾ ਧਰਤੀ ਦਾ ਤੇ ਅਗਨੀ ਦੇਵ ਅੱਗ ਦੇ ਪ੍ਰਤੀਕ ਹਨ। ਇਹ ਦੇਵਤੇ ਵੇਦਾਂ ਦੀ ਰਚਨਾ ਤੋਂ ਪਹਿਲਾਂ ਦੇ ਹਨ। ਹੋ ਸਕਦਾ ਹੈ ਪੂਰਵ ਵੈਦਿਕ ਕਾਲ ਵਿਚ ਇਨ੍ਹਾਂ ਦੀ ਉਸਤਤ ਤੇ ਪੂਜਾ ਕੁੱਝ ਭਿੰਨ ਢੰਗ ਨਾਲ ਹੁੰਦੀ ਹੋਵੇ ਪਰ ਇਹ ਦੇਵ ਮੌਜੂਦ ਸਨ। ਅਦਿਤੀ ਸਾਰੇ ਦੇਵਾਂ ਦੀ ਜਣਨੀ ਸੀ। ਅਦਿਤੀ ਨੂੰ ਅਨੰਤ ਮੰਨਿਆ ਗਿਆ।

ਮੈਕਸਮੂਲਰ ਦਾ ਕਥਨ ਹੈ, 'ਅਦਿਤੀ, ਪੁਰਾਤਨ ਦੇਵੀ, ਵਾਸਤਵ ਵਿਚ ਅਨੰਤਤਾ ਨੂੰ ਪਰਗਟ ਕਰਨ ਲਈ ਇਕ ਨਾਮ ਰੱਖਿਆ ਗਿਆ। ਇਹ ਅਨੰਤਤਾ ਤਰਕਪੂਰਣ ਨਿਰਾਕਾਰ ਕਲਪਣਾ ਨਹੀਂ ਸੀ ਸਗੋਂ ਪਰਗਟ ਸੰਸਾਰ ਦੀ ਅਨੰਤਤਾ ਸੀ। ਉਸ ਸਭ ਕੁੱਝ ਦੀ ਅਨੰਤਤਾ ਜਿਸ ਨੂੰ ਅੱਖਾਂ ਦੇਖ ਸਕਦੀਆਂ ਹਨ, ਬੇਅੰਤ ਪਸਾਰ, ਧਰਤੀ ਤੋਂ ਪਾਰ, ਬੱਦਲਾਂ ਤੋਂ ਪਾਰ, ਆਕਾਸ਼ ਤੋਂ ਪਾਰ।'

ਸ਼ੁਰੂ ਵਿਚ ਕੇਵਲ ਤਿੰਨ ਦੇਵਤੇ ਸਨ। ਫਿਰ ਇਨ੍ਹਾਂ ਦੀ ਗਿਣਤੀ ਤੇਤੀ ਹੋ ਗਈ। ਉਸ ਤੋਂ ਪਿੱਛੋਂ ਇਹ ਤੇਤੀ ਸੌ ਹੋ ਗਏ ਤੇ ਅਖੀਰ ਵਿਚ ਤੇਤੀ ਕਰੋੜ ਦੇਵਤਿਆਂ ਦਾ ਜ਼ਿਕਰ ਆਉਂਦਾ ਹੈ ਜਿਸਦਾ ਭਾਵ ਇਹ ਲੈਣਾ ਚਾਹੀਦਾ ਹੈ ਕਿ ਇਨ੍ਹਾਂ ਦੀ ਗਿਣਤੀ ਅਨੰਤ ਹੈ। ਦੇਵਤਿਆਂ ਦੀ ਵਧੀਕ ਗਿਣਤੀ ਵਾਸਤਵ ਵਿਚ ਪੂਰਬਲੇ ਦੇਵਤਿਆਂ ਦੀਆਂ ਹੀ ਵਿਭਿੰਨ ਸ਼ਕਤੀਆਂ ਹਨ।

ਮੰਤਰ ਰਚਨਾ ਕਰਦੇ ਹੋਏ ਰਿਸ਼ੀ ਜਿਸ ਕਿਸੇ ਵੀ ਦੇਵ ਦੀ ਉਸਤਤਿ ਕਰਦੇ ਹਨ ਉਸੇ ਨੂੰ ਉਹ ਸਰਬੋਤਮ ਮੰਨ ਕੇ ਚਲਦੇ ਹਨ। ਅਸਲ ਵਿਚ ਉਨ੍ਹਾਂ ਦੇ ਅਰਧ-ਚੇਤਨ ਮਨ ਵਿਚ ਕਿਸੇ ਵੱਡੀ ਅਧਿਆਤਮਕ ਸ਼ਕਤੀ ਦਾ ਗਿਆਨ ਮੌਜੂਦ ਸੀ। ਦੇਵਤਿਆਂ ਨੂੰ ਉਹ ਕਿਸੇ ਕੇਂਦਰੀ ਸ਼ਕਤੀ ਦਾ ਪ੍ਰਗਟਾਵਾ ਮੰਨਦੇ ਹਨ। ਸ਼ਕਤੀ ਉਹੀ ਹੈ- ਕੇਂਦਰੀ ਅਤੇ ਅਸੀਮ, ਇਸ ਦੇ ਵੱਖ-ਵੱਖ ਪ੍ਰਗਟਾਵੇ ਦੇਵਤਿਆ ਰਾਹੀਂ ਹੋ ਰਹੇ ਹਨ। ਹਰ ਦੇਵ ਅਨੂਪਮ ਅਤੇ ਸਰਬ-ਸ਼ਕਤੀਮਾਨ ਹੈ ਕਿਉਂ ਕਿ ਸਰਬਸ਼ਕਤੀਮਾਨਤਾ ਦਾ ਉਹ ਪ੍ਰਗਟਾਵਾ ਕਰ ਰਿਹਾ ਹੈ।

ਵਰੁਣ ਨੈਤਿਕ ਅਨੁਸ਼ਾਸਨ ਦਾ ਮਾਲਕ ਹੈ। ਉਸ ਦੀ ਉਸਤਤਿ ਵਿਚ ਮੰਤਰ ਹੈ:

ਅਸੀਂ ਗੁਨਾਹਗਾਰ ਲੋਕ ਹਾਂ ਓ ਵਰੁਣ ਦੇਵ
ਤੇਰੇ ਹੁਕਮਾਂ ਦੀ ਹਰ ਰੋਜ਼ ਉਲੰਘਣਾ ਕਰਦੇ ਹਾਂ
ਪਰ ਸਾਨੂੰ ਮੌਤ ਦਾ ਨਿਸ਼ਾਨਾ ਨਾ ਬਣਾ

ਤੂੰ ਉਨ੍ਹਾਂ ਨੂੰ ਖਤਮ ਕਰਦਾ ਹੈਂ ਜੋ ਤੇਰਾ ਅਨਾਦਰ ਕਰਦੇ ਹਨ
ਪਰ ਸਾਨੂੰ ਤੂੰ ਆਪਣੇ ਕ੍ਰੋਧ ਰਾਹੀ ਨਾਸ਼ ਨਾ ਕਰੀਂ
ਓ ਵਰੁਣ ਅਸੀਂ ਤੇਰੀ ਉਪਮਾ ਕਰਦੇ ਹਾਂ
ਭਾਵੇਂ ਅਸੀਂ ਅਜਿਹੇ ਰਥਵਾਨ ਹਾਂ ਜਿਨ੍ਹਾਂ ਦੇ ਘੋੜੇ ਥੱਕੇ ਹੋਏ ਹਨ
ਪਰ ਸਾਡਾ ਭਲਾ ਕਰ ਮਾਲਕ।

ਓ ਵਰੁਣ

ਦੇਵਤਿਆਂ ਵਿਰੁੱਧ ਅਸੀਂ ਨਾਸਵਾਨ ਲੋਕ ਅਵੱਗਿਆ ਵੀ ਕਰੀਏ

ਅਗਿਆਨਤਾ ਵਸ ਤੇਰੇ ਹੁਕਮ ਨਾ ਮੰਨੀਏ

ਤਦ ਵੀ ਐ ਵਰੁਣ ਸਾਨੂੰ ਸਜ਼ਾ ਨਾ ਦੇਹ।

ਐਂ ਚਮਕਦੇ ਵਰੁਣ

ਸਾਡੀ ਸਮਰੱਥਾ ਅਤੇ ਵਿਚਾਰ ਤਿੱਖੇ ਕਰ

ਮਨ ਨੂੰ ਇਸ ਪ੍ਰਕਾਰ ਅਨੁਸ਼ਾਸਿਤ ਕਰੀਏ ਕਿ ਇਹ

ਬਦੀ ਦੇ ਸਾਗਰ ਵਿਚੋਂ ਕਿਸ਼ਤੀ ਵਾਂਗ ਪਾਰ ਲੰਘਾ ਦਏ।

ਅੰਮ੍ਰਿਤ ਵੇਲੇ ਇਸ਼ਨਾਨ ਕਰਨ ਸਮੇਂ ਇਹ ਮੰਤਰ ਉਚਾਰਿਆ ਜਾਣਾ ਪਵਿਤ੍ਰ ਕਾਰਜ ਮੰਨਿਆ ਜਾਂਦਾ ਸੀ:

ਸੁਨਹਿਰੀ ਪਾਣੀਆਂ ਦੇ ਮਾਲਕ ਵਰੁਣ ਤੋਂ

ਮੈਂ ਇਸ਼ਨਾਨ ਕਰਨ ਲਈ ਇਕ ਘਾਟ ਮੰਗਦਾ ਹਾਂ

ਬਦ ਲੋਕਾਂ ਪਾਸੋਂ ਮੈਂ ਖਾਣਾ ਖਾਧਾ,

ਬਦ ਲੋਕਾਂ ਪਾਸੋਂ ਦਾਨ ਪ੍ਰਾਪਤ ਕੀਤਾ,

ਜੋ ਪਾਪ ਕਮਾਇਆ ਮਨ, ਬਚਨ ਤੇ ਕਰਮਾ ਰਾਹੀਂ ਕਮਾਇਆ,

ਇੰਦਰ, ਵਰੁਣ, ਬ੍ਰਹਿਸਪਤੀ ਤੇ ਸੂਰਜ ਉਨ੍ਹਾਂ ਨੂੰ ਬਾਰ ਬਾਰ ਸ਼ੁੱਧ ਕਰਨ ।

ਖਾਣ ਪੀਣ ਤੇ ਨਾਜਾਇਜ਼ ਢੰਗ ਰਾਹੀਂ ਵਸਤਾਂ ਪ੍ਰਾਪਤ ਕਰਨ

ਦੇ ਪਾਪ ਨੂੰ ਵਰੁਣ ਦੇਵ ਆਪਣੇ ਹੱਥ ਨਾਲ ਸਾਫ ਕਰੇ

ਮੈਂ ਬਦੀ, ਅਪਵਿੱਤਰਤਾ ਤੇ ਪਾਪ ਤੋਂ ਮੁਕਤ ਹੋ ਕੇ ਸਵਰਗ ਵਿਚ ਜਾਵਾਂ

'ਤੇ ਮਾਲਕ ਕਰਤਾਰ ਦਾ ਸੰਸਾਰ ਪ੍ਰਾਪਤ ਕਰ ਸਕਾਂ।

ਅਥਰਵ ਵੇਦ ਵਿਚ ਵਰੁਣ ਦਾ ਚਿੱਤਰ ਇਉਂ ਖਿੱਚਿਆ ਹੈ:

ਇਨ੍ਹਾਂ ਸੰਸਾਰਾਂ ਦਾ ਸ਼ਕਤੀਸ਼ਾਲੀ ਸ਼ਾਸਕ ਹਰੇਕ ਦੇ ਐਨ ਨੇੜੇ ਮੌਜੂਦ ਹੁੰਦਾ ਹੈ ਭਾਵੇਂ ਕੋਈ ਛੁਪ ਛੁਪ ਕੇ ਕੰਮ ਕਰੇ। ਜੇ ਕੋਈ ਬੰਦਾ ਲੁਕ ਕੇ ਚੱਲੇ, ਬਿਸਤਰੇ ਵੱਲ ਜਾਵੇ ਜਾ ਬਿਸਤਰੇ ਤੋਂ ਉਠੇ, ਵਰੁਣ ਦੇਖਦਾ ਹੈ। ਜਦੋਂ ਦੋ ਬੰਦੇ ਆਪਸ ਵਿਚ ਘੁਸਰ-ਮੁਸਰ ਕਰਨ, ਉਦੋਂ ਤੀਜਾ ਵਰੁਣ ਉੱਥੇ ਮੌਜੂਦ ਹੁੰਦਾ ਹੈ। ਧਰਤੀ ਉਸਦੇ ਕਬਜ਼ੇ ਵਿਚ ਹੈ ਤੇ ਅਨੰਤ ਆਕਾਸ਼ ਉਸਦੇ ਅਧੀਨ ਹਨ। ਸਮੁੰਦਰ ਉਸਦਾ ਕਮਰਕਸਾ ਹੈ ਪਰ ਪਾਣੀ ਦੀ ਇਕ ਬੂੰਦ ਵਿਚ ਵੀ ਉਹ ਮੌਜੂਦ

ਹੈ। ਜੇ ਕੋਈ ਅਸਮਾਨ ਤੋਂ ਵੀ ਪਾਰ ਦੌੜ ਜਾਵੇ, ਮਹਾਰਾਜ ਵਰੁਣ ਉਸਦੇ ਨੇੜੇ ਤੇੜੇ ਹੋਵੇਗਾ।

ਵਰਣ ਦੇਵ ਆਕਾਸ਼ ਵਿਚ ਚਮਕਦਾ ਹੈ। ਉਹ ਆਕਾਸ਼ ਦਾ ਮਾਲਕ ਹੈ। ਉਹ ਸਾਰੇ ਸੰਸਾਰ ਦਾ ਪਹਿਰੇਦਾਰ ਹੈ ਜੋ ਪਾਪੀਆਂ ਨੂੰ ਸਜ਼ਾਵਾਂ ਦਿੰਦਾ ਹੈ ਤੇ ਪੁੰਨ ਕਰਨ ਵਾਲਿਆਂ ਨੂੰ ਇਨਾਮ । ਉਹ ਉਨ੍ਹਾਂ ਪਾਪੀਆਂ ਨੂੰ ਮੁਆਫ ਵੀ ਕਰ ਦਿੰਦਾ ਹੈ ਜਿਹੜੇ ਉਸਦੀ ਸ਼ਰਣ ਵਿਚ ਆ ਜਾਂਦੇ ਹਨ । ਉਸ ਬਾਰੇ ਕੁੱਝ ਮੰਤਰ ਇਉਂ ਹਨः

ਅਸੀਂ ਤੈਨੂੰ ਯਾਦ ਰਖਦੇ ਹਾਂ,
ਤੇਰੀ ਉਪਮਾ ਕਰਦੇ ਹਾਂ, ਇਸ ਲਈ ਹੇ ਵਰੁਣ ਸਾਡੇ ਤੇ ਮਿਹਰਬਾਨ ਹੋ।
ਹੇ ਵਰੁਣ ਸਾਡੀ ਅਗਵਾਈ ਕਰ
ਅਸੀਂ ਤੇਰੀ ਹੀ ਸ਼ਰਣ ਵਿਚ ਰਹੀਏ
ਤੂੰ ਸਭ ਯੋਧਿਆਂ ਤੋਂ ਮਹਾਨ ਯੋਧਾ ਹੈਂ।
ਸਾਡੇ ਪਾਪ ਦੂਰ ਕਰ
ਤੇਰੇ ਵਿਧਾਨ ਵਿਚ ਅਸੀਂ ਵਧੀਏ ਫੁੱਲੀਏ
ਜਿੰਨਾ ਚਿਰ ਮੈਂ ਗੀਤ ਬੁਣਦਾ ਰਹਾਂ ਧਾਗਾ ਨਾ ਕੱਟ
ਹੇ ਵਰੁਣ, ਡਰ ਮੇਰੇ ਤੋਂ ਦੂਰ ਭਜਾ
ਹੇ ਨਿਆਂਕਾਰੀ ਬਾਦਸ਼ਾਹ ਸਾਡੇ ਤੇ ਦਇਆ ਕਰ
ਜਿਵੇਂ ਵੱਛੇ ਦੇ ਗਲੋਂ ਰੱਸਾ ਖੋਲ੍ਹ ਦਈਦਾ ਹੈ ਇਸੇ ਤਰ੍ਹਾਂ
ਮੇਰੇ ਪਾਪ ਦੂਰ ਕਰੋ, ਪਾਪ ਬਹੁਤ ਦੂਰ ਭਜਾ ਦਿਓ।
ਤੇਰੀ ਆਗਿਆ ਬਗੈਰ ਮੈਂ ਅੱਖ ਵੀ ਨਹੀਂ ਝਪਕ ਸਕਦਾ।

ਹੇ ਵਰੁਣ ਜਿਨ੍ਹਾਂ ਹਥਿਆਰਾਂ ਨਾਲ ਤੂੰ ਪਾਪੀਆਂ ਨੂੰ
ਮਾਰਦਾ ਹੈਂ ਉਹ ਸਾਡੇ ਉਤੇ ਨਾ ਚਲਾ।
ਅਸੀਂ ਹਨੇਰੇ ਵੱਲ ਨਾ ਜਾਈਏ
ਸਾਡੇ ਦੁਸ਼ਮਣਾਂ ਨੂੰ ਭਾਂਜ ਦੇਹ ਤਾਂ ਕਿ ਅਸੀਂ ਜਿਉਂ ਸਕੀਏ।

ਹੇ ਸ਼ਕਤੀਮਾਨ ਵਰੁਣ ਜਿਵੇਂ ਅਸੀਂ ਭੂਤਕਾਲ ਵਿਚ ਤੇਰੀ
ਉਪਮਾ ਕਰਦੇ ਸੀ, ਜਿਵੇਂ ਵਰਤਮਾਨ ਵਿਚ ਤੇਰੇ ਗੁਣ ਗਾਉਂਦੇ ਹਾਂ
ਇਸੇ ਤਰ੍ਹਾਂ ਭਵਿੱਖ ਵਿਚ ਕਰਦੇ ਰਹੀਏ ।

ਹੇ ਅਜਿੱਤ ਨਾਇਕ ਵਿਸ਼ਵ ਦੇ ਸਾਰੇ ਨਿਯਮ ਤੇਰੇ ਬਣਾਏ ਹੋਏ ਹਨ।

ਇਹ ਕਾਨੂੰਨ ਚੱਟਾਨ ਵਾਂਗ ਅਹਿਲ ਹਨ ।

ਮੇਰੀ ਆਤਮ ਗਿਲਾਨੀ ਮੇਰੇ ਤੋਂ ਦੂਰ ਕਰ

ਦੂਜਿਆਂ ਵੱਲੋਂ ਕੀਤੀ ਬੁਰਾਈ ਦਾ ਮੇਰੇ ਤੇ ਅਸਰ ਨਾ ਹੋਵੇ

ਅਜੇ ਤਾਂ ਅਨੇਕ ਵਾਰ ਸੂਰਜ ਚੜ੍ਹੇਗਾ,

ਅਨੇਕਾਂ ਸਵੇਰਾਂ ਭਰੀ ਜ਼ਿੰਦਗਾਨੀ ਸਾਨੂੰ ਬਖਸ਼ਦੇ ਵਰੁਣ।

ਵਰੁਣ ਨੂੰ ਅਦਿਤੀ ਦਾ ਪੁੱਤਰ ਕਿਹਾ ਗਿਆ ਹੈ। ਦਿੱਤੀ ਦਾ ਭਾਵ ਹੈ ਸੀਮਾਂ ਵਿਚ, ਬੰਨ੍ਹੀ ਹੋਈ। ਅਦਿਤੀ ਦਾ ਅਰਥ ਹੈ ਅਨੰਤ, ਸੁਤੰਤਰ । ਜੋ ਧਰਤੀ ਅਤੇ ਆਕਾਸ਼ ਤੋਂ ਪਰੇ ਪਰੇ ਹੋਵੇ । ਕਿਉਂਕਿ ਵਰੁਣ ਅਦਿਤੀ ਦਾ ਪੁੱਤਰ ਹੈ ਇਸ ਕਰਕੇ ਇਹ ਅਦਿੱਖ ਸੰਸਾਰ ਦਾ ਹੁਕਮਰਾਨ ਵੀ ਹੈ।

## ਇੰਦਰ

ਸਭ ਦੇਵਤਿਆਂ ਤੋਂ ਵਧੀਕ ਵਾਰ ਇੰਦਰ ਦਾ ਜ਼ਿਕਰ ਆਇਆ ਹੈ। ਉਹ ਲੰਮੀਆਂ ਬਾਹਾਂ ਵਾਲਾ ਸ਼ਕਤੀਸ਼ਾਲੀ ਜਰਨੈਲ ਸੀ ਜੋ ਇਕੱਲਾ ਵੱਡੇ ਜਾਨਵਰ ਨੂੰ ਖਾ ਜਾਂਦਾ ਸੀ।

ਅਸੁਰਾਂ ਨਾਲ ਯੁੱਧ ਕਰਦਿਆਂ ਆਰੀਆ ਲੋਕਾਂ ਦਾ ਬੜਾ ਨੁਕਸਾਨ ਹੋ ਰਿਹਾ ਸੀ। ਉਨ੍ਹਾਂ ਦੇ ਅਨੇਕ ਸੈਨਿਕ ਅਤੇ ਲੋਕ ਮਾਰੇ ਜਾ ਰਹੇ ਸਨ। ਆਰੀਆਂ ਨੇ ਇਸਦੇ ਕਾਰਨ ਪਤਾ ਕਰਨ ਲਈ ਵਿਚਾਰ-ਵਟਾਂਦਰਾ ਕੀਤਾ। ਇਸ ਵਿਚਾਰ-ਚਰਚਾ ਤੋਂ ਬਾਅਦ ਇਹ ਸਿੱਟਾ ਨਿਕਲਿਆ ਕਿ ਅਜਿਹਾ ਇਸ ਕਰਕੇ ਹੋ ਰਿਹਾ ਹੈ ਕਿਉਂਕਿ ਅਸੁਰਾਂ ਪਾਸ ਉਨ੍ਹਾਂ ਦਾ ਰਾਜਾ ਹੈ ਜਦੋਂ ਕਿ ਆਰੀਆ ਲੋਕਾਂ ਦਾ ਕੋਈ ਰਾਜਾ ਨਹੀਂ । ਤੁਰੰਤ ਇੰਦਰ ਨੂੰ ਰਾਜਾ ਚੁਣਿਆ ਗਿਆ ਕਿਉਂਕਿ ਉਸ ਤੋਂ ਵਧੀਕ ਹੋਰ ਕੋਈ ਸੂਰਬੀਰ ਉਸ ਵਰਗਾ ਯੋਗ ਨਹੀਂ ਸੀ । ਇੰਦਰ ਨੇ ਦਰਿਆਵਾਂ ਦੇ ਰੁਖ ਬਦਲ ਦਿੱਤੇ ਤੇ ਅਸੁਰਾਂ ਦੇ ਸ਼ਹਿਰਾਂ ਨੂੰ ਪਾਣੀ ਵਿਚ ਡਬੋ ਦਿੱਤਾ। ਉਸ ਨੇ ਅਗਨੀ ਦੇਵਤਾ ਨੂੰ ਕਿਹਾ- ਸਾੜ ਦੇਹ। ਪਿੰਡਾਂ ਦੇ ਪਿੰਡ ਸ਼ਹਿਰਾਂ ਦੇ ਸ਼ਹਿਰ ਅਗਨੀ ਨੇ ਹੁਕਮ ਮੰਨ ਕੇ ਭਸਮ ਕਰ ਦਿੱਤੇ । ਲਗਦਾ ਹੈ ਕਿ ਜਿਵੇਂ ਇੰਦਰ ਪਹਿਲਾ ਆਰੀਆ ਰਾਜਾ ਹੋਵੇ ਤੇ ਉਸ ਤੋਂ ਬਾਅਦ ਲਗਾਤਾਰ ਨਿਯਮਬੱਧ ਸਟੇਟ ਚੱਲ ਪਈ ਹੋਵੇ। ਪਰ ਇੰਦਰ ਦੇ ਰਾਜ ਦੀਆਂ ਹੱਦਾਂ ਕਿੱਥੇ ਤਕ ਸਨ, ਇਸ ਬਾਰੇ ਕੋਈ ਸੰਕੇਤ ਵੇਦ ਵਿਚ ਨਹੀਂ ਹੈ । ਉਸਦੀ ਉਸਤਤਿ ਵਿਚ ਉਚਾਰੇ ਗਏ ਮੰਤਰ ਕੁੱਝ ਇਸ ਪ੍ਰਕਾਰ ਦੇ ਹਨ:

ਮੰਤਰਾਂ ਨਾਲ ਸਜੇ ਓ ਸੁਹਣੇ ਇੰਦਰ

ਜੋ ਲੋਕ ਸਵਰਗੀ ਰਸਮਾਂ ਨਿਭਾਣ ਦੇ ਇਛੁੱਕ ਹਨ

ਜੋ ਧਨ ਪ੍ਰਾਪਤੀ ਦੇ ਚਾਹਵਾਨ ਹਨ

ਤੇ ਜਿਹੜੇ ਗਿਆਨਵਾਨ ਹਨ

ਉਸ ਪ੍ਰਕਾਰ ਤੇਰੇ ਨਜ਼ਦੀਕ ਰਹਿੰਦੇ ਹਨ

ਜਿਵੇਂ ਔਰਤਾਂ ਆਪਣੇ ਪਿਆਰੇ ਪਤੀਆਂ ਦੇ ਨੇੜੇ।
ਉਨ੍ਹਾਂ ਦਾ ਚਿੰਤਨ ਤੈਨੂੰ ਛੂਹ ਲੈਂਦਾ ਹੈ।

ਐ ਮੇਰੇ ਮਾਲਕ ਇੰਦਰ
ਜਿਹੜਾ ਬਾਦਸ਼ਾਹ ਬਦਜ਼ਬਾਨ ਹੋਏ, ਸਾਨੂੰ ਉਸਦੀ ਪਰਜਾ ਨਾ ਬਣਾਈਂ
ਜੋ ਕੁਰੱਖਤ ਹੋਵੇ, ਜੋ ਦਬਕੇ ਮਾਰੇ ਤੇ ਜੋ ਜ਼ਾਲਮ ਹੋਵੇ
ਉਹ ਸਾਡਾ ਰਾਜਾ ਨਾ ਹੋਵੇ
ਸਾਡਾ ਧਿਆਨ ਤੇਰੇ ਵਿਚ ਲੱਗਾ ਰਹੇ।

ਬਹੁਤ ਲੋਕਾਂ ਦੀ ਉਸਤਤੀ ਵਿਚਕਾਰ ਖਲੋਤੇ ਇੰਦਰ, ਅਸੀਂ ਤੇਰੇ ਹਾਂ।
ਕੇਵਲ ਤੇਰੇ ਲਈ ਅਸੀਂ ਬੁੱਧੀ ਦਾ ਵਿਸਥਾਰ ਕੀਤਾ
ਤੇਰੇ ਬਗੈਰ ਓ ਮਾਲਕ ਹੋਰ ਕੋਈ ਪ੍ਰਸੰਨਤਾ ਨਹੀਂ ਦਿੰਦਾ
ਸਾਨੂੰ ਅਗਿਆਨਤਾ ਵਿਚੋਂ ਬਾਹਰ ਕੱਢ ਐ ਦੇਵ
ਸਾਨੂੰ ਸਿੱਖਿਆ ਦੇਹ, ਸਹਾਇਤਾ ਕਰ
ਤੂੰ ਸ਼ਕਤੀਵਾਨ ਹੈਂ ਤੇ ਜਾਣਦਾ ਹੈਂ ਇਹ ਕੰਮ ਕਿਵੇਂ ਕਰਨਾ ਹੈ ।

ਸ਼ਕਤੀਸ਼ਾਲੀ ਇੰਦਰ,
ਇਸ ਦੁਲਹਨ ਨੂੰ ਪੁੱਤਰਾਂ ਦੀ ਅਤੇ ਧਨ ਦੀ ਦਾਤ ਦੇਹ
ਇਸ ਦੇ ਦਸ ਬੇਟੇ ਹੋਣ ਤੇ ਇਸ ਦਾ ਪਤੀ ਇਸਦਾ ਗਿਆਰ੍ਹਵਾਂ ਬੇਟਾ ਹੋਵੇ।

ਉੱਤਮ ਜਨਮ ਵਾਲਾ ਇੰਦਰ ਉਚੀ ਰੂਹ ਦਾ ਸੁਆਮੀ ਹੈ।
ਉਹ ਦੇਵਤਿਆਂ ਦਾ ਰਖਵਾਲਾ ਹੈ ਜਿਸਦੇ ਇਕ ਸਾਹ ਨਾਲ ਦੋ ਜਹਾਨ ਕੰਬਦੇ ਹਨ
ਡੋਲ ਰਹੀ ਧਰਤੀ ਨੂੰ ਉਸਨੇ ਥਿਰ ਕੀਤਾ, ਟਕਰਾਉਂਦੇ ਪਰਬਤਾਂ ਨੂੰ ਸ਼ਾਂਤ ਕੀਤਾ
ਵਾਯੂਮੰਡਲ ਦੀ ਮਿਣਤੀ ਕੀਤੀ ਤੇ ਸਵਰਗ ਨੂੰ ਸਹਾਰਾ ਦਿੱਤਾ ।
ਉਸਨੇ ਦੈਂਤ ਮਾਰੇ, ਸੱਤ ਦਰਿਆ ਕਾਬੂ ਕੀਤੇ ਤੇ ਵੱਲਯ ਰਾਖਸ਼ ਦੀ ਗੁਫਾ ਵਿਚੋਂ ਪਸ਼ੂ ਛੁਡਾ ਲਿਆਂਦੇ ।
ਦੋ ਪੱਥਰਾਂ ਵਿਚ ਉਸਨੇ ਅਗਨੀ ਪੈਦਾ ਕੀਤੀ ।

ਬ੍ਰਹਿਮੰਡ ਨੂੰ ਕਾਂਬਾ ਛੇੜਨ ਵਾਲੇ ਇੰਦਰ ਨੇ ਦੈਂਤਾਂ ਦਾ ਪਿੱਛਾ ਕੀਤਾ ਤੇ ਵੈਰੀ ਦੇ ਖ਼ਜ਼ਾਨੇ ਲੁੱਟੇ।
ਲੋਕ ਕਹਿੰਦੇ ਹਨ ਉਹ ਕਿਥੇ ਹੈ ? ਉਹ ਭਿਅੰਕਰ ਹੈ, ਉਹ ਨਹੀਂ ਹੈ,
ਦੁਸ਼ਮਣ ਦੇ ਧਨ ਉਤੇ ਉਹ ਹੂੰਝਾ ਫੇਰ ਦਿੰਦਾ ਹੈ ।
ਸ਼ਾਇਰ ਕਹਿੰਦੇ ਹਨ- ਉਸਤੇ ਵਿਸ਼ਵਾਸ ਰੱਖੋ ।

ਗਰੀਬਾਂ, ਲਤਾੜਿਆਂ ਨਿਮਾਣਿਆਂ ਤੇ ਪੁਜਾਰੀਆਂ ਨੂੰ ਉਹੀ ਹਲੂਣਦਾ ਹੈ
ਸੁਹਣੇ ਮੁੱਖ ਵਾਲਾ ਇੰਦਰ ਸੋਮ-ਰਸ ਭੇਟ ਕਰਨ ਵਾਲੇ ਦੀ ਸਹਾਇਤਾ ਕਰਦਾ ਹੈ
ਘੋੜੇ, ਪਸ਼ੂ, ਪਿੰਡ ਤੇ ਰਥ ਉਸਦੇ ਵਸ ਵਿਚ ਹਨ।
ਸੂਰਜ ਪੈਦਾ ਕਰਕੇ ਉਸਨੇ ਦਿਨ ਚਾੜ੍ਹਿਆ।

ਉਹ ਪਾਣੀਆਂ ਨੂੰ ਰਾਹ ਦਿਖਾਉਂਦਾ ਹੈ।
ਕਮਜ਼ੋਰ ਵੀ ਤੇ ਸ਼ਕਤੀਸ਼ਾਲੀ ਵੈਰੀ ਵੀ ਉਸਦੀ ਮੱਦਦ ਮੰਗਦੇ ਹਨ ।
ਉਸ ਬਗੈਰ ਵਿਜੇ ਸੰਭਵ ਨਹੀਂ।
ਉਹ ਸ਼ਕਤੀ ਦਾ ਕੇਂਦਰ ਹੈ।
ਪਾਪੀਆਂ ਦੇ ਟੁਕੜੇ ਉਹ ਬਿਜਲੀਆਂ ਨਾਲ ਕਰ ਦਿੰਦਾ ਹੈ ।
ਜਿਹੜੇ ਉਹਨੂੰ ਗੁੱਸੇ ਕਰ ਦੇਣ ਉਨ੍ਹਾਂ ਨੂੰ ਉਹ ਬਰਦਾਸਤ ਨਹੀਂ ਕਰਦਾ ।
ਉਹ ਦਸਯੂਆਂ (ਦਾਸਾਂ) ਨੂੰ ਕਤਲ ਕਰਦਾ ਹੈ।
ਉਸ ਨੇ ਪਤਝੜ ਵਿਚ ਸੰਬਰ ਲੱਭਿਆ।
ਉਸਨੇ ਦੈਂਤ ਕਤਲ ਕੀਤਾ । ਸੱਤ ਕਿਰਨਾਂ ਨਾਲ ਉਹ ਸੱਤ ਦਰਿਆ ਵਗਾ ਦਿੰਦਾ ਹੈ ।
ਸਵਰਗ ਵੱਲ ਚੜ੍ਹ ਰਹੇ ਰੋਹਿਣ ਨੂੰ ਉਸਨੇ ਬਿਜਲੀ ਨਾਲ ਟੁਕੜੇ ਟੁਕੜੇ ਕਰ ਦਿੱਤਾ।
ਉਸ ਅੱਗੇ ਧਰਤ ਆਕਾਸ਼ ਝੁਕਦੇ ਹਨ।
ਉਸਦੀ ਸ਼ਕਤੀ ਅਗੇ ਪਰਬਤ ਕੰਬਦੇ ਹਨ।
ਉਹ ਸੋਮਰਸ ਦਾ ਪਿਅੱਕੜ ਹੈ। ਜੋ ਸੋਮ ਭੇਟ ਕਰੇ ਉਹ ਉਸਦੀ ਮਦਦ ਕਰਦਾ ਹੈ,
ਜੋ ਪੂਜਾ ਸਮੱਗਰੀ ਤਿਆਰ ਕਰੇ, ਭੇਟਾ ਦਏ, ਉਸਦੀ ਉਸਤਤਿ ਕਰੇ, ਉਸਤੇ ਪ੍ਰਸੰਨ ਹੁੰਦਾ ਹੈ।
ਕਵੀ ਕਹਿੰਦੇ ਹਨ- ਤੂੰ ਬੇਅੰਤ ਹੈਂ, ਸੱਚਾ ਹੈਂ।
ਆਪਣੇ ਉਪਾਸ਼ਕਾਂ ਨੂੰ ਸ਼ਕਤੀ ਦਿੰਦਾ ਹੈਂ।

ਹਰ ਯੁੱਗ ਵਿਚ ਪਤਨੀ ਦੀ ਆਪਣੀ ਸੌਕਣ ਨਾਲ ਲੜਾਈ ਰਹੀ ਹੈ । ਰਿਗਵੇਦ ਵਿਚ ਵੀ ਅਜਿਹਾ ਇਕ ਪ੍ਰਸੰਗ ਆਉਂਦਾ ਹੈ ਜਦੋਂ ਇੰਦਰ ਦੀ ਪਤਨੀ ਇੰਦਰਾਣੀ ਪਤੀ ਨਾਲ ਲੜਦੀ ਹੈ ਤੇ ਇਸ ਲੜਾਈ ਦਾ ਕਾਰਨ ਇੰਦਰ ਦੀ ਦੂਜੀ ਪਤਨੀ ਅਗਨੀ ਹੈ। ਇਕ ਸੰਵਾਦ ਇਸ ਪ੍ਰਕਾਰ ਹੈ:

ਇੰਦਰ- ਹੇ ਸੋਹਣੇ ਕੇਸਾਂ ਵਾਲੀ, ਹੇ ਬਹਾਦਰ ਪਤਨੀ, ਮੇਰੀ ਅਗਨੀ ਨਾਲ ਤੇਰੇ ਗੁੱਸੇ ਦਾ ਕੀ ਕਾਰਨ ਹੈ ?

ਇੰਦਰਾਣੀ- ਅਗਨੀ ਦੁਸ਼ਟ ਹੈ । ਉਹ ਮੈਨੂੰ ਕਹਿੰਦੀ ਹੈ ਕਿ ਮੈਂ ਨਿਰਬਲ ਪੁੱਤਰਾਂ ਦੀ ਮਾਂ ਹਾਂ।

ਇੰਦਰ ਦੀ ਉਸਤਤੀ ਵਿਚ ਰਚੇ ਮੰਤਰ ਕਈ ਜਗ੍ਹਾ ਦਸਦੇ ਹਨ ਕਿ ਆਰੀਆ ਦੇ ਜਰਨੈਲ ਇੰਦਰ ਨੇ ਮੂਲ ਵਾਸੀਆਂ ਦਾ ਭਾਰੀ ਗਿਣਤੀ ਵਿਚ ਕਤਲਿਆਮ ਕੀਤਾ ਸੀ-

ਉਸ ਨੇ ਪੰਜਾਹ ਹਜ਼ਾਰ ਕਾਲਿਆਂ ਨੂੰ ਧਰਤੀ ਉੱਤੇ ਵਿਛਾ ਦਿੱਤਾ

ਦੁਸ਼ਮਣਾਂ ਦੇ ਗੜ੍ਹ ਇਵੇਂ ਪਾੜ ਦਿੱਤੇ ਜਿਵੇਂ ਪੁਰਾਣਾ ਕੱਪੜਾ ਲੀਰ ਲੀਰ ਕਰ ਦਿੱਤਾ ਹੋਵੇ ।

ਜਦੋਂ ਰਾਜਾ ਸੁਦਾਸ ਨੂੰ ਦਸ ਰਾਜਿਆਂ ਨੇ ਘੇਰ ਲਿਆ

ਤਾਂ ਇੰਦਰ ਨੇ ਪਾਣੀਆਂ ਦੇ ਰੁਖ ਬਦਲ ਦਿੱਤੇ ਤੇ ਸੁਦਾਸ ਨੂੰ ਬਚਾਇਆ।

## ਅਗਨੀ

ਅਗਨੀ ਉਹ ਦੇਵ ਹੈ ਜਿਹੜਾ ਹਰ ਵਕਤ ਅੱਗ ਦੇ ਰੂਪ ਵਿਚ ਸਾਡੇ ਪਾਸ ਰਹਿੰਦਾ ਹੈ। ਸਵੇਰ ਸਾਰ ਜਦੋਂ ਘਰਾਂ ਵਿਚ ਚੁੱਲ੍ਹੇ ਬਲਦੇ ਸਨ ਤਾਂ ਥੋੜ੍ਹੀ ਮਾਤਰਾ ਵਿਚ ਖਾਣ ਸਮੱਗਰੀ ਚੁਲ੍ਹੇ ਵਿਚ ਸੁੱਟ ਕੇ ਅਗਨੀ ਪੂਜਾ ਕੀਤੀ ਜਾਂਦੀ ਸੀ ਤੇ ਇਹ ਦਿਨ ਦੀ ਪਹਿਲੀ ਬਲੀ ਮੰਨੀ ਜਾਂਦੀ ਸੀ। ਇਹ ਉਹ ਦੇਵਤਾ ਹੈ ਜਿਹੜਾ ਤੁਰੰਤ ਮਨੁੱਖਾਂ ਦੀਆਂ, ਭਾਵ ਆਪਣੇ ਉਪਾਸ਼ਕਾਂ ਦੀਆਂ ਲੋੜਾਂ, ਖਾਣਾ ਆਦਿ ਪਕਾ ਕੇ ਪੂਰੀਆ ਕਰਦਾ ਹੈ। ਇਸ ਦੀ ਉਸਤਤੀ ਪਿੱਛੇ ਇਕ ਮਨੋਰਥ ਇਹ ਵੀ ਹੈ ਕਿ ਇੰਦਰ ਵਾਯੂ, ਵਰੁਣ, ਉਸ਼ਾ, ਅਸ਼ਵਨੀ ਆਦਿਕ ਦੇਵ ਕਈ ਵਾਰ ਪ੍ਰਾਰਥਨਾਵਾਂ ਵੱਲ ਧਿਆਨ ਨਹੀਂ ਦਿੰਦੇ ਪਰ ਅਗਨੀ ਤੁਰੰਤ ਪਰਗਟ ਹੋ ਜਾਂਦਾ ਹੈ। ਇਸ ਨੂੰ ਸੈਂਕੜੇ ਜੀਭਾਂ ਵਾਲਾ ਤੇ ਸੁਨਹਿਰੀ ਵਾਲਾਂ ਵਾਲਾ ਦੇਵ ਕਿਹਾ ਗਿਆ । ਇਸਦੇ ਵਾਲ ਕਾਲੇ ਰੰਗ ਦੇ ਵੀ ਹਨ (ਧੂਏਂ ਵੱਲ ਸੰਕੇਤ ਹੈ) । ਕਿਉਂਕਿ ਕੋਈ ਵੀ ਯੱਗ ਅਗਨੀ ਤੋਂ ਬਗੈਰ ਨਹੀਂ ਹੋ ਸਕਦਾ, ਇਸ ਕਰਕੇ ਇਸ ਦਾ ਸਤਿਕਾਰ ਕੀਤਾ ਜਾਂਦਾ ਹੈ ਕਿ ਇਹ ਬਾਕੀ ਦੇਵਤਿਆਂ ਨੂੰ ਵੀ ਬੁਲਾਉਂਦਾ ਹੈ। ਯੱਗ ਦੌਰਾਨ ਅਗਨੀ ਸਾਹਮਣੇ ਆਹੂਤੀਆਂ ਦਿੰਦੇ ਪੁਜਾਰੀ ਇਹੋ ਮੰਤਰ ਉਚਾਰਦੇ ਹਨ ਕਿ ਹੇ ਅਗਨੀ, ਇੰਦਰ ਦੇਵਤਾ ਨੂੰ ਕਹੋ ਬਿਰਾਜਮਾਨ ਹੋਣ, ਵਰੁਣ ਨੂੰ ਸੱਦਕੇ ਲੈ ਆਓ, ਆਦਿਕ । ਅਗਨੀ ਦੀ ਮਨਭਾਉਂਦੀ ਖੁਰਾਕ ਘਿਉ ਮੰਨਿਆ ਗਿਆ ਹੈ । ਇਸ ਕਰਕੇ ਯੱਗ ਵਿਚ ਦੇਸੀ ਘਿਉ, ਖਾਸ ਕਰ ਗੋਕੇ ਘਿਉ ਦੀਆਂ ਆਹੂਤੀਆਂ ਪਾਈਆਂ ਜਾਂਦੀਆਂ ਹਨ ।

ਅਗਨੀ ਹਰ ਕਿਤੇ ਹੈ । ਉਹ ਪੌਦਿਆਂ ਵਿਚ ਛੁਪਿਆ ਬੈਠਾ ਹੈ। ਜਦੋਂ ਲੱਕੜਾਂ ਬਾਲਦੇ ਹਾਂ ਉਹ ਪਰਗਟ ਹੋ ਕੇ ਆਕਾਸ਼ ਵਿਚ ਉੱਚਾ ਚਲਾ ਜਾਂਦਾ ਹੈ ਤੇ ਬੱਦਲ ਬਣ ਜਾਂਦਾ ਹੈ । ਬੱਦਲ ਬਣ ਕੇ ਫਿਰ ਉਹ ਬਾਰਸ਼ ਕਰਦਾ ਹੈ ਜਿਸ ਨਾਲ ਬਿਰਖ ਬੂਟੇ ਪੈਦਾ ਹੁੰਦੇ ਹਨ ਅਤੇ ਵਧਦੇ ਫੁਲਦੇ ਹਨ। ਸੋ ਧੂੰਏਂ ਦੇ ਰੂਪ ਵਿਚ ਇਹ ਲੱਕੜੀ ਵਿਚੋਂ ਉਪਰ ਉੱਠ

ਕੇ ਜਦੋਂ ਬਾਰਸ਼ ਬਣ ਕੇ ਹੇਠਾਂ ਉਤਰਿਆ ਤਾਂ ਫਿਰ ਬੂਟਿਆਂ ਵਿਚ ਸਮਾ ਗਿਆ। ਇਹ ਪਾਣੀਆਂ ਵਿਚ ਵੀ ਮੌਜੂਦ ਹੈ ਤੇ ਆਕਾਸ਼ ਵਿਚ ਇਹ ਬਿਜਲੀ ਬਣ ਕੇ ਲਿਸ਼ਕਾਰੇ ਮਾਰਦਾ ਹੈ । ਸੂਰਜ ਵਿਚ ਵੀ ਅਗਨੀ ਦਾ ਹੀ ਨਿਵਾਸ ਹੈ।

ਅਗਨੀ ਭੂਤਾਂ ਪ੍ਰੇਤਾਂ ਅਤੇ ਲਾਸ਼ਾਂ ਨੂੰ ਖਾ ਜਾਂਦਾ ਹੈ (ਮਨੁੱਖਾਂ ਦੇ ਸਸਕਾਰ ਵੱਲ ਇਸ਼ਾਰਾ ਹੈ) । ਉਹ ਧਰਤੀ ਤੋਂ ਆਕਾਸ਼ ਵੱਲ ਉਪਰ ਨੂੰ ਅਤੇ ਖੱਬੇ ਸੱਜੇ ਚਾਰੇ ਪਾਸੇ ਹਰ ਦਿਸ਼ਾ ਵਿਚ ਫੈਲਿਆ ਹੋਇਆ ਹੈ। ਬਹੁਤ ਸਾਰੇ ਯੁੱਧਾਂ ਵਿਚ ਉਸਨੇ ਇੰਦਰ ਦਾ ਸਾਥ ਦਿੱਤਾ। ਜਦੋਂ ਇੰਦਰ ਨੇ ਅਗਨੀ ਨੂੰ ਕਿਹਾ- ਸ਼ੱਤਰੂ ਦੇ ਨਗਰ ਨਿਗਲ ਜਾਹ ਤਾਂ ਅਗਨੀ ਨੇ ਵਿਆਪਕ ਤਬਾਹੀ ਮਚਾ ਦਿਤੀ ਸੀ।

**ਅਗਨੀ ਦੇ ਮੰਤਰ**

ੳ ਅਗਨੀ
ਪਿਤਾ ਦੀ ਪੁੱਤਰ ਨਾਲ ਜਿਵੇਂ ਨੇੜਤਾ ਹੈ ਉਵੇਂ ਸਾਡੇ ਨਾਲ ਸਾਂਝ ਰੱਖ।
ਸਾਡਾ ਭਲਾ ਕਰਨ ਹਿਤ ਸਾਡਾ ਸਾਥ ਦੇਹ।

ਪਿਤਾ-ਪੁਰਖੀ ਜਾਇਦਾਦ ਵਾਂਗ ਅਗਨੀ ਸਾਡਾ ਧਨ ਹੈ
ਉਹ ਸਾਡਾ ਮਦਦਗਾਰ ਹੈ।
ਵਿਦਵਾਨ ਅਧਿਆਪਕ ਵਾਂਗ ਉਹ ਰੌਚਕ ਅਤੇ ਉੱਤਮ ਸਿੱਖਿਆ ਪ੍ਰਦਾਨ ਕਰਦਾ ਹੈ।
ਤ੍ਰਿਪਤ ਮਹਿਮਾਨ ਵਾਂਗ ਉਹ ਆਰਾਮ ਕਰਦਾ ਹੈ
ਉਹ ਇਕ ਪੁਜਾਰੀ ਵੀ ਹੈ ਤੇ ਆਪਣੇ ਪ੍ਰਸ਼ੰਸਕਾਂ ਨੂੰ ਸੁੰਦਰ ਘਰ ਰਹਿਣ ਲਈ ਦਿੰਦਾ ਹੈ।
ਸੂਰਜ ਵਾਂਗ ਉਹ ਸਭ ਦਾ ਬਰਾਬਰ ਹਿਤਕਾਰੀ ਹੈ
ਜਦੋਂ ਉਹ ਸਾਡੇ ਵਿਚਕਾਰ ਮਿੱਤਰ ਰਾਜਕੁਮਾਰ ਵਾਂਗ ਬੈਠਦਾ ਹੈ
ਤਾਂ ਇੰਜ ਲਗਦਾ ਹੈ ਜਿਵੇਂ ਅਸੀਂ ਪਿਤਾ ਦੀ ਗੋਦ ਵਿਚ ਬੈਠੇ ਹੋਈਏ।
ਵਿਸ਼ਵਾਸਪਾਤਰ ਪਤਨੀ ਵਾਂਗ ਉਹ ਬੇਦਾਗ਼ ਹੈ।

ਮਿਸਤਰੀ ਜਿਵੇਂ ਰਥ ਨੂੰ ਸਿੰਗਾਰਦਾ ਹੈ ਉਸੇ ਪ੍ਰਕਾਰ ਅੱਗ
ਦੀ ਉਸਤਤ ਅਸੀਂ ਆਪਣੀ ਬੁੱਧੀ ਰਾਹੀਂ ਸ਼ਿੰਗਾਰੀਆਂ ਹੋਈਆਂ ਮੰਤਰ-ਪੰਕਤੀਆਂ ਨਾਲ ਕਰਦੇ ਹਾਂ ।
ਉਹ ਸਮਰੱਥ ਜਾਣੀ ਜਾਣ ਅੰਤਰਜਾਮੀ ਹੈ
ਉਸਦੀ ਹਾਜ਼ਰੀ ਵਿਚ ਸਾਡੇ ਮਨ ਉੱਲਾਸ ਨਾਲ ਭਰ ਜਾਂਦੇ ਹਨ
ੳ ਅਗਨੀ ਤੇਰੀ ਮਿਤਰਤਾ ਸਦਕਾ ਸਾਨੂੰ ਕਸ਼ਟ ਨਾ ਹੋਣ। ਅਸੀਂ ਤੇਰੇ ਹਾਂ।

ਕਿਸ਼ਤੀ ਜਿਵੇਂ ਦਰਿਆ ਪਾਰ ਕਰਵਾ ਦਿੰਦੀ ਹੈ
ਸਾਨੂੰ ਆਪਣੇ ਦੁਸ਼ਮਣਾਂ ਤੋਂ ਬਚਾ ਕੇ ਪਾਰ ਉਤਾਰ ਓ ਅਗਨੀ, ਪਾਪ ਸਾਥੋਂ ਵਿਛੜ ਜਾਣ।
ਓ ਅਗਨੀ, ਧਨ ਵੱਲ ਜਾਂਦੇ ਰਸਤੇ ਉਤੇ ਸਾਨੂੰ ਲੈ ਜਾ ਓ ਚਮਕ ਦਮਕ ਵਾਲੇ ਦੇਵਤਾ ਤੂੰ ਜਾਣੀਜਾਣ ਹੈਂ
ਪਾਪ ਹੁਸ਼ਿਆਰੀ ਨਾਲ ਸਾਡੇ ਵੱਲ ਵਧਦੇ ਹਨ, ਉਨ੍ਹਾਂ ਤੋਂ ਬਚਾ।
ਬੇਅੰਤ ਸੁੰਦਰ ਸ਼ਬਦਾਂ ਨਾਲ ਅਸੀਂ ਪ੍ਣਾਮ ਕਰਦੇ ਹਾਂ।

ਹੇ ਅਗਨੀ ਮੇਰੇ ਵੱਲੋਂ ਭੇਟ ਕੀਤਾ ਈਨ੍ਹਣ ਬਾਲਣ ਸਵੀਕਾਰ ਕਰ
ਮੇਰੀ ਸੇਵਾ ਮਨਜ਼ੂਰ ਕਰ, ਮੇਰੇ ਗੀਤ ਸੁਣ। ਤੂੰ ਧਨ ਦਾ ਮਾਲਕ ਹੈਂ, ਧਨ ਵੰਡਦਾ ਹੈਂ
ਹੇ ਸਮਝਦਾਰ ਅਤੇ ਸ਼ਕਤੀਸ਼ਾਲੀ ਦੇਵ ਅਸਾਡੇ ਦੁਸ਼ਮਣ ਮਿੱਤਰ ਹੋ ਜਾਣ

ਉਹ ਸਾਡੇ ਲਈ ਆਕਾਸ ਵਿਚੋਂ ਵਰਖਾ ਭੇਜਦਾ ਹੈ
ਉਹ ਬੇਅੰਤ ਸ਼ਕਤੀ ਦਿੰਦਾ ਹੈ
ਉਹ ਸਾਨੂੰ ਅਣਗਿਣਤ ਖਾਧ ਪਦਾਰਥ ਦਿੰਦਾ ਹੈ।

ਸਭ ਦੇਵਾਂ ਤੋਂ ਛੋਟੀ ਉਮਰ ਵਾਲੇ
ਦੇਵਾਂ ਦੇ ਦੂਤ, ਪੂਜਾ ਦੇ ਅਧਿਕਾਰੀ ਆਓ ਆਪਣੇ ਉਪਾਸ਼ਕਾਂ ਪਾਸ ਆਓ
ਅਸੀਂ ਤੁਹਾਡੇ ਵਾਸਤੇ ਬੇਚੈਨ ਹਾਂ। ਤੂੰ ਸਿਆਣਾ ਹੈਂ ਤੂੰ ਆਨੰਦਿਤ ਹੈਂ ਤੂੰ ਬਲੀ ਲੈ,
ਨਿਰਵਿਘਨ ਯੱਗ ਸੰਪੂਰਨ ਕਰ।
ਇਸ ਪਵਿੱਤਰ ਘਾਹ ਉਪਰ ਬਿਰਾਜਮਾਨ ਰਹਿ ।

ਸਰਘੀ ਵੇਲੇ ਸਭ ਤੋਂ ਉੱਚਾ, ਉਹ ਸ਼ਕਤੀਸ਼ਾਲੀ ਦੇਵ
ਰੋਸ਼ਨੀ ਲੈ ਕੇ ਆਇਆ, ਹਨੇਰਿਆਂ ਵਿਚੋਂ ਚਮਕਿਆ
ਚਕਾਚੌਂਧ ਕਰ ਦੇਣ ਵਾਲੇ ਸੁੰਦਰ ਅਗਨੀ ਨੇ
ਜਨਮ ਲੈਂਦਿਆਂ ਹੀ ਮਨੁੱਖੀ ਆਬਾਦੀਆਂ ਵਿਚ ਰੌਣਕਾਂ ਲਾ ਦਿੱਤੀਆਂ।

ਧਰਤ ਅਤੇ ਆਕਾਸ਼ ਦੇ ਬੇਟੇ ਅਗਨੀ ਸੁੰਦਰ ਮੁਖੜੇ ਵਾਲੇ,

ਵੇਲਾਂ ਉਪਰ ਬਿਖਰੇ ਹੋਏ ਅਗਨੀ, ਰਾਤਾਂ ਅਤੇ ਹਨੇਰਿਆਂ ਵਿਚੋਂ ਨਿਕਲਣ ਵਾਲੇ ਦੇਵ

ਸਾਨੂੰ ਸੁਖੀ ਰੱਖ।

-ਨਾਸ਼ਵਾਨ ਜੀਵਾਂ ਦੇ ਮਹਿਮਾਨ ਅਗਨੀ ਦੀ ਜੈ ਜੈ ਕਾਰ ਹੋਵੇ

ਪਵਿੱਤਰ ਰਸਮਾ ਦੇ ਪੁਜਾਰੀ, ਸ਼ਾਨਦਾਰ ਰਥ ਦੇ ਸਵਾਰ

ਸਾਰੀਆਂ ਬੋਲੀਆਂ ਦੇ ਜਗਮਗਾਉਂਦੇ ਸੰਕੇਤ ਸ਼ਕਤੀਸ਼ਾਲੀ, ਦੈਵੀ,

ਸਭ ਦੇਵਾਂ ਦੇ ਬਰਾਬਰ ਅਗਨੀ ਦੀ ਜੈ ਜੈ ਕਾਰ ਹੋਵੇ ।

-ਤੂੰ ਧਰਤ ਅਕਾਸ਼ ਤਾਣ ਦਿੱਤੇ,

ਸਾਡੇ ਮਿੱਤਰ, ਮਾਪਿਆ ਦੇ ਸੱਚੇ ਪੁੱਤਰ ਅਗਨੀ ਆਓ,

ਜਵਾਨ ਦੇਵਤਾ ਅਸੀਂ ਤੈਨੂੰ ਸੱਦ ਰਹੇ ਹਾਂ,

ਸਾਡੇ ਪਾਸ ਬਾਕੀ ਦੇਵਤਿਆਂ ਨੂੰ ਵੀ ਲੈ ਕੇ ਆਓ।

# ਭਗਵਦ ਗੀਤਾ
## (ਗੀਤਾ ਨਾਲ ਵਾਕਫੀ)

ਵੈਦਿਕ ਦਰਸ਼ਨ ਦਾ ਤੱਤਸਾਰ ਜੇ ਕਿਸੇ ਇਕ ਗ੍ਰੰਥ ਵਿਚ ਸੂਤਰਬਧ ਹੈ ਤਾਂ ਉਹ ਗੀਤਾ ਹੈ। ਸਦੀਆਂ ਤੋਂ ਇਹ ਗ੍ਰੰਥ ਕਰੋੜਾਂ ਲੋਕਾਂ ਵਾਸਤੇ ਪ੍ਰੇਰਨਾ ਸਰੋਤ ਹੈ। ਪੱਛਮੀ ਦਾਰਸ਼ਨਿਕਾਂ ਨੂੰ ਸਭ ਤੋਂ ਵਧੀਕ ਗੀਤਾ ਨੇ ਟੁੰਬਿਆ । ਅੱਜ ਵਿਸ਼ਵ ਦੀ ਕੋਈ ਮਹੱਤਵਪੂਰਨ ਭਾਸ਼ਾ ਅਜਿਹੀ ਨਹੀਂ ਜਿਸ ਵਿਚ ਗੀਤਾ ਦਾ ਅਨੁਵਾਦ ਨਾ ਮਿਲਦਾ ਹੋਵੇ। ਸਗੋਂ ਇਕ ਇਕ ਭਾਸ਼ਾ ਵਿਚ ਕਈਆਂ ਵਿਦਵਾਨਾਂ ਦੇ ਵੱਖ-ਵੱਖ ਟੀਕੇ ਹਨ । ਗੀਤਾ ਬਾਰੇ ਇਹ ਅਖਾਣ ਹੁਣ ਤਕ ਪ੍ਰਚੱਲਤ ਹੈ ਕਿ ਅਰਜਣ ਵੱਛਾ ਹੈ ਤੇ ਕ੍ਰਿਸ਼ਨ ਗਵਾਲਾ, ਉਪਨਿਸ਼ਦ ਗਾਵਾਂ ਹਨ । ਕ੍ਰਿਸ਼ਨ ਨੇ ਇਨ੍ਹਾਂ ਗਾਵਾਂ ਦਾ ਜੋ ਦੁੱਧ ਚੋਇਆ ਉਸ ਦਾ ਨਾਮ ਗੀਤਾ ਹੈ।

ਮਹਾਨ ਮਹਾਂਕਾਵਿ ਮਹਾਂਭਾਰਤ (ਮਹਾਂਭਾਰਤ ਦਾ ਅਰਥ ਹੈ ਮਹਾਨ ਯੁੱਧ) ਦੇ ਪੱਚੀਵੇਂ ਅਧਿਆਇ ਤੋਂ ਲੈ ਕੇ ਬਿਆਲੀਵੇਂ ਅਧਿਆਇ ਤੱਕ ਗੀਤਾ ਦਾ ਉਚਾਰਣ ਅਠਾਰਾਂ ਅਧਿਆਇਆਂ ਵਿਚ ਦਰਜ ਹੈ। ਗੀਤਾ ਦੀ ਰਚਨਾ ਕਿਵੇਂ ਹੋਈ, ਕਦੀ-ਕਦੀ ਇਉਂ ਲਗਦਾ ਹੈ ਜਿਵੇਂ ਕੋਈ ਇਤਫਾਕੀਆ ਘਟਨਾ ਅਚਾਨਕ ਵਾਪਰੀ ਹੋਵੇ। ਪਰ ਗੁਰੂਆਂ ਅਵਤਾਰਾਂ ਨੇ ਸਾਨੂੰ ਦੱਸਿਆ ਹੈ ਕਿ ਕੋਈ ਘਟਨਾ ਅਚਾਨਕ ਵਾਪਰੀ ਹੋਈ ਅਨਹੋਣੀ ਨਹੀਂ ਹੁੰਦੀ । ਅਸੀਂ ਅਕਸਰ ਦੇਖਦੇ ਹਾਂ ਕਿ ਕਿਸੇ ਜੁਆਨ ਧੀ ਪੁੱਤਰ ਦੀ ਮੌਤ ਉੱਤੇ ਅਫਸੋਸ ਪਰਗਟ ਕਰਨ ਆਏ ਲੋਕ ਸਰਧਾਂਜਲੀਆਂ ਅਰਪਣ ਕਰਦੇ ਹੋਏ ਆਖਦੇ ਹਨ, "ਅਣਹੋਣੀ ਹੋ ਗਈ ਹੈ।" ਕਿਸੇ ਘਟਨਾ ਨੂੰ ਜਿਹੜਾ ਮਨੁੱਖ ਅਣਹੋਣੀ ਕਹਿ ਰਿਹਾ ਹੈ, ਕੀ ਉਸਨੂੰ ਪਤਾ ਹੈ ਕਿ 'ਹੋਣੀ' ਕੀ ਸੀ ? ਜਿਸਨੂੰ 'ਹੋਣੀ' ਦਾ ਪਤਾ ਹੈ ਉਸ ਲਈ ਕੋਈ ਵੀ ਘਟਨਾ ਅਨਹੋਣੀ ਨਹੀਂ ਹੈ। ਜੰਗ ਦੇ ਮੈਦਾਨ ਵਿਚ ਆਪਣੇ ਸਕੇ ਸਬੰਧੀਆਂ, ਗੁਰੂਆਂ ਅਤੇ ਮਿੱਤਰਾਂ ਨੂੰ ਸਾਹਮਣੇ ਜੰਗ ਲੜਨ ਲਈ ਖਲੋਤੇ ਦੇਖ ਕੇ ਅਰਜਣ ਹਥਿਆਰ ਸੁੱਟ ਦਿੰਦਾ ਹੈ ਤੇ ਆਖਦਾ ਹੈ- ਹੇ ਕ੍ਰਿਸ਼ਨ ਮੈਂ ਆਪਣੇ ਇਨ੍ਹਾਂ ਪਿਆਰਿਆਂ ਨੂੰ ਮਾਰ ਕੇ ਜੇ ਰਾਜ ਪ੍ਰਾਪਤ ਕਰ ਵੀ ਲਿਆ ਤਾਂ ਕੀ ਕਰਾਂਗਾ ਉਸ ਰਾਜ ਨੂੰ ਜਿਸ ਵਿਚ ਇਹ ਸਾਰੇ ਨਹੀਂ ਹੋਣਗੇ ?

ਮਹਾਂਭਾਰਤ ਵਿਚ ਅਨੇਕ ਸੰਕਟ ਵਾਪਰਦੇ ਦਿਖਾਏ ਗਏ ਹਨ ਪਰ ਇਹ ਸੰਕਟ ਸਭ ਤੋਂ ਨਿਰਾਲਾ ਅਤੇ ਸਿਖਰਲਾ ਹੈ। ਦੋਵੇਂ ਸੈਨਾਵਾਂ ਆਹਮੋ-ਸਾਹਮਣੇ ਹਨ, ਯੁੱਧ ਰੇਖਾ ਖਿੱਚੀ ਜਾ ਚੁੱਕੀ ਹੈ, ਜੰਗ ਦੇ ਬਿਗਲ ਵੱਜ ਰਹੇ ਹਨ ਤੇ ਪਾਂਡਵਾਂ ਦੇ ਸ਼੍ਰੋਮਣੀ ਜਰਨੈਲ ਨੇ ਹਥਿਆਰ ਸੁੱਟ ਦਿੱਤੇ ਹਨ। ਸ੍ਰੀ ਕ੍ਰਿਸ਼ਨ ਜੀ ਸਾਹਮਣੇ ਬਹੁਤ ਸਾਰੀਆਂ ਸਮੱਸਿਆਵਾਂ ਆਈਆਂ ਪਰ ਇਹੋ ਜਿਹੀ ਅਜੀਬ ਸਮੱਸਿਆ ਹੋਰ ਕੋਈ ਨਹੀਂ । ਤਦ ਗੀਤਾ ਦਾ ਉਪਦੇਸ਼ ਪ੍ਰਕਾਸ਼ਵਾਨ ਹੁੰਦਾ ਹੈ। ਸ੍ਰੀ ਕ੍ਰਿਸ਼ਨ ਜੀ ਆਖਦੇ ਹਨ- "ਸੁਣ ਹੇ ਅਰਜਣ।" ਜਿਵੇਂ ਜਿਵੇਂ ਗੀਤਾ ਦਾ ਪਾਠ ਕਰਦੇ ਜਾਈਏ ਤਿਵੇਂ-ਤਿਵੇਂ ਸਾਨੂੰ ਪ੍ਰਤੀਤ ਹੋਣ ਲਗਦਾ ਹੈ ਕਿ ਅਰਜਣ ਤਾਂ ਕੇਵਲ ਇਕ ਨਾਮ ਹੈ, ਇਹ ਤਾ ਸਾਨੂੰ ਸੰਬੋਧਨ ਕਰਕੇ ਲਿਖਿਆ ਗਿਆ ਗ੍ਰੰਥ ਹੈ। ਅਰਜਣ ਇਤਿਹਾਸ ਵਿਚ ਇਕ ਨਾਇਕ ਵਜੋਂ ਆਇਆ ਅਤੇ ਚਲਾ ਗਿਆ, ਅਸੀਂ ਅਜੇ ਜਿਉਂਦੇ ਜਾਗਦੇ ਹਾਂ ਤੇ ਸਾਡੇ ਸਾਹਮਣੇ ਸਾਡਾ ਆਪਣਾ ਮਹਾਂਭਾਰਤ ਹੈ।

ਭਗਵਤ ਗੀਤਾ ਮਨੁੱਖਤਾ ਦਾ ਰਸਤਾ ਹਮੇਸ਼ਾ ਰੋਸ਼ਨ ਕਰਦੀ ਰਹੀ । ਮਹਾਨ ਗਲਪਕਾਰ ਕ੍ਰਿਸ਼ਨਚੰਦਰ ਲਿਖਦਾ

ਹੈ, "ਸਾਡਾ ਜੀਵਨ ਸੰਪੂਰਣ ਮਹਾਂਭਾਰਤ ਹੈ। ਅਸੀਂ ਆਪ ਹੀ ਕੌਰਵ ਹਾਂ ਆਪ ਹੀ ਪਾਂਡਵ। ਅਸੀਂ ਆਪਣਿਆਂ ਨਾਲ ਲੜਨ ਲਈ ਹਥਿਆਰ ਲੈ ਕੇ ਨਿਕਲਦੇ ਹਾਂ ਅਤੇ ਆਪੇ ਆਪਣੇ ਹਥਿਆਰ ਸੁੱਟ ਦਿੰਦੇ ਹਾਂ । ਹਥਿਆਰ ਸੁੱਟਣ ਤੋਂ ਬਾਅਦ ਫਿਰ ਆਪਣੇ ਆਪ ਨੂੰ ਕਹਿੰਦੇ ਹਾਂ -ਸੁਣ ਹੇ ਅਰਜਣ। "

ਭਗਵਦ ਦਾ ਅਰਥ ਹੈ ਭਗਵਾਨ ਤੇ ਗੀਤਾ ਮਾਇਨੇ ਗੀਤ । ਸੋ ਭਗਵਦ ਗੀਤਾ ਦਾ ਅਰਥ ਹੈ- ਭਗਵਾਨ ਦਾ ਗੀਤ । ਜਦੋਂ ਯੁੱਧ ਦੇ ਮੈਦਾਨ ਵਿਚ ਅਰਜਣ ਨਿਰਉਤਸ਼ਾਹਿਤ ਤੇ ਨਿਸਤੇਜ ਹੋ ਗਿਆ ਤੇ ਲੜਨ ਤੋਂ ਇਨਕਾਰ ਕਰ ਦਿੱਤਾ ਤਦ ਉਸਨੂੰ ਗੀਤਾ ਦੇ ਰੂਪ ਵਿਚ ਰੂਹਾਨੀ ਖੁਰਾਕ ਦਿੱਤੀ ਗਈ। ਇਥੇ ਇਕ ਹੋਰ ਦਿਲਚਸਪ ਪ੍ਰਸੰਗ ਸਾਡੇ ਸਾਹਮਣੇ ਆ ਗਿਆ । ਕੌਰਵਾਂ ਅਤੇ ਪਾਂਡਵਾਂ ਸਾਰਿਆ ਦਾ ਸ਼੍ਰੋਮਣੀ ਤੀਰ-ਅੰਦਾਜ਼ ਅਰਜਣ ਸੀ । ਇਹ ਉਹੀ ਅਰਜਣ ਸੀ ਜਿਸਨੇ ਮੱਛੀ ਦਾ ਪ੍ਰਛਾਵਾਂ ਤੇਲ ਵਿਚ ਦੇਖ ਕੇ ਅੱਖ ਵਿੰਨ੍ਹ ਦਿੱਤੀ ਸੀ ਤੇ ਸਵੰਬਰ ਵਿਚ ਦ੍ਰੋਪਤੀ ਜਿੱਤ ਲਈ ਸੀ । ਜਦੋਂ ਜੰਗਲ ਵਿਚ ਗੁਰੂ ਦਰੋਣਾਚਾਰਜ ਸ਼ਸਤਰ ਵਿੱਦਿਆ ਸਿਖਾ ਰਹੇ ਸਨ, ਦੂਰ ਇਕ ਰੁੱਖ ਵੱਲ ਇਸ਼ਾਰਾ ਕਰਕੇ ਉਨ੍ਹਾਂ ਪੁੱਛਿਆ- ਕੀ ਦਿਸ ਰਿਹਾ ਹੈ ? ਕਿਸੇ ਨੇ ਕਿਹਾ ਰੁੱਖ ਦਿਸਦਾ ਹੈ। ਕਿਸੇ ਨੇ ਕਿਹਾ ਰੁੱਖ ਉੱਤੇ ਇਕ ਪੰਛੀ ਬੈਠਾ ਦਿਸਦਾ ਹੈ, ਪਰ ਅਰਜਣ ਨੇ ਕਿਹਾ ਕਿ ਮੈਨੂੰ ਕੇਵਲ ਪੰਛੀ ਦੀ ਅੱਖ ਦਿਸਦੀ ਹੈ। ਤਦ ਦਰੋਣਾਚਾਰਜ ਨੇ ਕਿਹਾ- ਬਸ ਫਿਰ ਦੇਖਦਾ ਕੀ ਹੈਂ ਫੁੰਡ ਦੇਹ। ਅਰਜਣ ਨੇ ਨਿਸ਼ਾਨਾ ਬੰਨ੍ਹਿਆ, ਤੀਰ ਚਲਾਇਆ ਅਤੇ ਪੰਛੀ ਦੀ ਅੱਖ ਫੁੰਡ ਦਿੱਤੀ। ਉਹ ਅਰਜਣ ਜੋ ਮਹਾਨ ਧਨੁਖਧਾਰੀ ਤਾਂ ਹੈ ਹੀ ਸੀ ਜਿਸਨੂੰ ਕੇਵਲ ਆਪਣਾ ਸੂਖ਼ਮ ਤੋਂ ਸੂਖ਼ਮ ਨਿਸ਼ਾਨਾ ਦੂਰੋਂ ਦਿਸਦਾ ਹੁੰਦਾ ਸੀ ਉਸੇ ਅਰਜਣ ਦੀਆਂ ਅੱਖਾਂ, ਸਾਹਮਣੇ ਦਿਸਦੇ ਨਿਸ਼ਾਨੇ ਤੋਂ ਭਟਕ ਗਈਆਂ ਸਨ। ਇਹ ਸਹੀ ਹੈ ਕਿ ਸਭ ਤੋਂ ਤੀਖਣ ਵਿਅਕਤੀ ਹੀ ਸਭ ਤੋਂ ਵੱਡੀ ਘੁੰਮਣਘੇਰੀ ਵਿਚ ਫਸਦਾ ਹੈ। ਸ੍ਰੀ ਕ੍ਰਿਸ਼ਨ ਨੇ ਉਸਨੂੰ ਜੋ ਉਪਦੇਸ਼ ਦਿੱਤਾ ਉਹ ਅਰਜਣ ਨੂੰ ਘੁੰਮਣਘੇਰੀ ਵਿਚੋਂ ਕੱਢਣ ਵਾਲਾ ਹੈ । ਕਰਮ ਕਰਨਾ ਤੇ ਕਰਮ ਦੇ ਨਤੀਜਿਆਂ ਦਾ ਵੀ ਧਿਆਨ ਰੱਖਣਾ, ਆਮ ਜੀਵਨ ਵਿਚ ਹੀ ਨਹੀਂ, ਜੰਗ ਦੇ ਮੈਦਾਨ ਵਿਚ ਵੀ, ਇਹ ਕਿਸੇ ਅਰਜਣ ਵਰਗੇ ਮਹਾਨ ਮਨੁੱਖ ਦਾ ਕੰਮ ਹੁੰਦਾ ਹੈ। ਉਹ ਮੌਤ ਤੋਂ ਭੈ-ਭੀਤ ਨਹੀਂ ਹੈ, ਨਾ ਉਸਨੂੰ ਇਹ ਵਹਿਮ ਹੈ ਕਿ ਉਹ ਹਾਰ ਜਾਏਗਾ। ਉਸਦੀ ਸਮੱਸਿਆ ਹੋਰ ਹੈ । ਇਹ ਸਮੱਸਿਆ ਇਕ ਯੋਧੇ ਦੀ ਨਹੀਂ ਹੈ।ਯੋਧਾ ਤਾ ਉਸ ਵਰਗਾ ਕੋਈ ਹੈ ਹੀ ਨਹੀਂ ਹੋਰ। ਵਾਸਤਵ ਵਿਚ ਯੋਧੇ ਤੋਂ ਵੱਡਾ ਉਸ ਅੰਦਰ ਇਕ ਮਨੁੱਖ ਹੈ । ਇਹੀ ਉਸ ਦੀ ਮਹਾਨਤਾ ਹੈ । ਜੰਗ ਦੇ ਮੈਦਾਨ ਵਿਚ ਤਾਂ ਕੇਵਲ ਯੋਧਾ ਹੋਣਾ ਚਾਹੀਦਾ ਸੀ ਅਰਜਣ ਨੂੰ, ਪਰ ਅਜਿਹਾ ਨਹੀਂ ਹੋਇਆ । ਉਸ ਅੰਦਰਲਾ ਵਡੇਰਾ ਇਨਸਾਨ ਉਸਨੂੰ ਦਸਦਾ ਹੈ ਕਿ ਨਤੀਜੇ ਭਿਆਨਕ ਨਿਕਲਣਗੇ, ਕਿ ਗੁਰੂ ਜਨ ਤੇ ਸਖੇ ਮੀਤ ਨਹੀਂ ਰਹਿਣਗੇ। ਉਹ ਸ੍ਰੀ ਕ੍ਰਿਸ਼ਨ ਜੀ ਨੂੰ ਕਹਿ ਰਿਹਾ ਹੈ ਕਿ ਹਾਰ ਜਾਂ ਜਿੱਤ- ਇਸ ਦੀ ਨਾ ਪ੍ਰਵਾਹ ਹੈ ਨਾ ਚਿੰਤਾ । ਯੋਧਾ ਕੇਵਲ ਯੁੱਧ ਕਰਦਾ ਹੈ ਪਰ ਉਸਨੂੰ ਵੱਡੇ ਤੇ ਭਿਆਨਕ ਨਤੀਜਿਆਂ ਦੀ ਚਿੰਤਾ ਹੈ। ਇਹੀ ਅਰਜਣ ਦੀ ਮਹਾਨਤਾ ਹੈ ਤੇ ਇਹੀ ਮਹਾਭਾਰਤ ਦੇ ਰਚਣਹਾਰੇ ਮਹਾਂਕਵੀ ਦੀ ਵਡਿੱਤਣ ।

ਇੱਥੇ ਇਹ ਗੱਲ ਵਰਣਨ ਯੋਗ ਹੈ ਕਿ ਜਿਸ ਪ੍ਰਕਾਰ ਗੀਤਾ ਦਾ ਗ੍ਰੰਥ ਅੱਜ ਸਾਡੇ ਸਾਹਮਣੇ ਹੈ ਇਹ ਜ਼ਰੂਰੀ ਨਹੀਂ ਕਿ ਇਸ ਰੂਪ ਵਿਚ ਇਹ ਮਹਾਂਭਾਰਤ ਦੇ ਮੈਦਾਨ ਵਿਚ ਸੁਣਾਇਆ ਗਿਆ ਹੋਵੇ । ਉਦੋਂ ਇੰਨੇ ਲੰਮੇ ਪ੍ਰਸ਼ਨਾ ਉੱਤਰਾਂ ਵਾਸਤੇ ਵਕਤ ਨਹੀਂ ਸੀ। ਅਰਜਣ ਸ੍ਰੀ ਕ੍ਰਿਸ਼ਨ ਜੀ ਦੇ ਥੋਹੜੇ ਬੋਲਾਂ ਨਾਲ ਹੀ ਧਰਮ ਦਾ ਕੁੱਲ ਰਹੱਸ ਸਮਝ ਗਿਆ ਹੋਵੇਗਾ । ਆਖਰ ਉਹ ਭੀਸ਼ਮ ਪਿਤਾਮਾ ਤੇ ਦਰੋਣਾਚਾਰਜ ਦਾ ਵਿਦਿਆਰਥੀ ਸੀ ਤੇ ਕ੍ਰਿਸ਼ਨ ਜੀ ਦਾ ਮਿੱਤਰ। ਉਹ ਆਮ ਵਿਅਕਤੀ ਅਤੇ ਸਾਧਾਰਣ ਲੜਾਕਾ ਨਹੀਂ ਸੀ । ਇਸ ਕਰਕੇ ਦੁਬਾਰਾ ਹਥਿਆਰ ਚੁੱਕਣ ਵਿਚ ਉਸਨੂੰ

ਵਧੀਕ ਦੇਰੀ ਨਹੀਂ ਲੱਗੀ। ਪਰ ਅਸੀਂ ਸੰਸਾਰ ਵਿਚਲੀ ਮਾਇਆ ਦੇ ਜਾਲ ਵਿਚ ਏਨੇ ਫਸੇ ਹੋਏ ਹਾਂ ਕਿ ਸਾਨੂੰ ਦੇਰ ਬਾਦ ਗੱਲ ਸਮਝ ਵਿਚ ਆਉਂਦੀ ਹੈ। ਇਸ ਲਈ ਹੋ ਸਕਦਾ ਹੈ ਰਿਸ਼ੀਆਂ ਨੇ ਗੀਤਾ ਦਾ ਵਿਸਥਾਰਪੂਰਵਕ ਰੂਪ ਬਾਦ ਵਿਚ ਸਾਡੀ ਸਹੂਲਤ ਲਈ ਸਿਰਜਿਆ ਹੋਵੇ ਕਿਉਂਕਿ ਅਰਜਣ ਦੇ ਸ਼ੰਕੇ ਦਾ ਹੱਲ ਤਾਂ ਗੀਤਾ ਦੀ ਪਉੜੀ 2.37 ਤੱਕ ਹੀ ਕ੍ਰਿਸ਼ਨ ਜੀ ਨੇ ਕਰ ਦਿੱਤਾ ਸੀ। ਵਿਸਤ੍ਰਿਤ ਰੂਪ ਬਾਦ ਵਿਚ ਬਣਿਆ। ਤਦ ਵੀ ਗੀਤਾ ਦੀ ਮਹਾਨਤਾ ਵਿਚ ਕੋਈ ਫਰਕ ਨਹੀਂ ਪੈਂਦਾ। ਕੁੱਲ ਉਪਨਿਸ਼ਦਾਂ ਦਾ ਦਰਸ਼ਨ ਜੇ ਸਾਨੂੰ ਇਕ ਥਾਂ ਤੇ ਪ੍ਰਾਪਤ ਹੁੰਦਾ ਹੈ ਉਹ ਗੀਤਾ ਹੀ ਹੈ। ਇਹ ਅਤਿਅੰਤ ਪਵਿੱਤਰ ਧਰਮ ਗ੍ਰੰਥ ਹੈ ਜਿਹੜਾ ਹਨੇਰੇ ਵਿਚ ਭਟਕੇ ਯਾਤਰੂਆਂ ਨੂੰ ਰਸਤਾ ਦਿਖਾਉਂਦਾ ਰਿਹਾ ਹੈ ।

## ਗੀਤਾ ਦਾ ਤੱਤਸਾਰ

### 1. ਨਿਸ਼ਕਾਮ ਕਰਮ ਸਰਬੋਤਮ

ਕਰਮ ਕਰਨਾ ਜੀਵਨ ਦਾ ਮੂਲ ਉਦੇਸ਼ ਹੈ। ਕਰਮਹੀਣਤਾ ਦਾ ਭਾਵ ਹੈ ਜੜ੍ਹ ਹੋ ਜਾਣਾ, ਨਿਰਜਿੰਦ ਹੋ ਜਾਣਾ। ਗਿਆਨੀ ਪੁਰਖ ਕਰਮ ਕਰਦੇ ਹਨ ਪਰ ਉਨ੍ਹਾਂ ਕਰਮਾਂ ਤੋਂ ਇਹ ਆਸ ਨਹੀਂ ਰਖਦੇ ਕਿ ਲਾਭ ਅਵੱਸ਼ ਮਿਲੇਗਾ। ਉਹ ਸਹੀ ਮਾਰਗ ਤੇ ਚਲਦੇ ਨਫੇ ਨੁਕਸਾਨ ਦੀ ਪ੍ਰਵਾਹ ਨਹੀਂ ਕਰਦੇ ।

### 2. ਤਿਆਗ

ਗੀਤਾ ਵਿਚ ਤਿਆਗ ਸ਼ਬਦ ਦੀ ਬਹੁਤ ਵਾਰੀ ਵਰਤੋਂ ਹੋਈ ਹੈ ਪਰ ਇਸ ਦਾ ਅਰਥ ਸਨਿਆਸ ਲੈ ਲੈਣਾ ਸਹੀ ਨਹੀਂ। ਸ੍ਰੀ ਕ੍ਰਿਸ਼ਨ ਆਪ ਸਨਿਆਸੀ ਨਹੀਂ ਸਨ । ਅਰਜਣ ਗ੍ਰਹਿਸਥੀ ਸੀ, ਫਿਰ ਜਦੋਂ ਉਹ ਤਿਆਗ ਸ਼ਬਦ ਦਾ ਪ੍ਰਯੋਗ ਕਰਦੇ ਹਨ ਤਾਂ ਇਸ ਦਾ ਭਾਵ ਹੈ ਸੰਸਾਰ ਵਿਚ ਰਹਿਣਾ ਪਰ ਸੰਸਾਰੀ ਨਹੀਂ ਹੋਣਾ। ਆਪਣੇ ਕਰਤੱਵ ਨੂੰ ਨਾ ਭੁੱਲਣਾ ਹੀ ਸਭ ਤੋਂ ਵੱਡਾ ਤਿਆਗ ਹੈ । ਗੀਤਾ ਦਾ ਵਾਕ ਹੈ- ਜੋ ਆਤਮ (ਪਰਮਾਤਮਾ) ਦਾ ਉਪਾਸਕ ਹੈ ਤੇ ਜੋ ਆਤਮ ਤੋਂ ਸੰਤੁਸ਼ਟ ਹੈ, ਕੇਵਲ ਆਤਮ ਤੋਂ, ਉਹ ਫਰਜ਼ਾਂ ਤੋਂ ਸੁਤੰਤਰ ਹੋ ਜਾਂਦਾ ਹੈ ।

### 3. ਅਵਤਾਰ-ਸਿਧਾਂਤ

ਸ੍ਰੀ ਕ੍ਰਿਸ਼ਨ ਜੀ ਗੀਤਾ ਵਿੱਚ ਅਰਜਣ ਸਾਹਮਣੇ ਆਪਣੀ ਈਸਵਰੀ ਸ਼ਕਤੀ ਦਾ ਪ੍ਰਤੱਖ ਪ੍ਰਗਟਾਵਾ ਕਰਕੇ ਆਖਦੇ ਹਨ - ਮੈਂ ਹਾਂ ਪੁਰਸ਼ੋਤਮ, ਮੈਂ ਹਾਂ ਉਹ ਜਿਸਨੇ ਸ੍ਰਿਸ਼ਟੀ ਰਚੀ ਤੇ ਆਪਣੀ ਕੁੱਲ ਸ਼ਕਤੀ ਦੇ ਇਕ ਨਿੱਕੇ ਜਿਹੇ ਹਿੱਸੇ ਨਾਲ ਇਸ ਨੂੰ ਚਲਾ ਰਿਹਾ ਹਾਂ। ਤਿੰਨ ਲੋਕਾਂ ਅਤੇ ਤਿੰਨ ਕਾਲਾਂ ਦਾ ਵਾਸਾ ਮੇਰੇ ਵਿਚ ਹੈ- ਮੈਂ ਹਾਂ ਇਨ੍ਹਾਂ ਦਾ ਜਨਮਦਾਤਾ।

ਫਿਰ ਉਹ ਆਖਦੇ ਹਨ ਕਿ ਕੇਵਲ ਹੁਣ ਨਹੀਂ ਜਦੋਂ ਸੰਸਾਰ ਵਿਚ ਅਧਰਮ ਦਾ ਪਸਾਰਾ ਹੋ ਜਾਂਦਾ ਹੈ ਤੇ ਧਰਮ ਨਸ਼ਟ ਹੋ ਜਾਂਦਾ ਹੈ, ਮੈਂ ਅਵਤਾਰ ਧਾਰਦਾ ਹਾਂ ਤੇ ਫਿਰ ਸ੍ਰਿਸ਼ਟੀ ਨੂੰ ਧਰਮ ਮਾਰਗ ਉੱਤੇ ਚਲਾਉਂਦਾ ਹਾਂ।

### 4 ਪ੍ਰਭੂ ਦੀ ਸ਼ਰਣ -

**ਸ੍ਰੀ ਕ੍ਰਿਸ਼ਨ ਆਖਦੇ ਹਨ:**

ਉਸ ਦੀ ਸ਼ਰਣ ਵਿਚ ਆਉ, ਸੰਪੂਰਨ ਮਨ ਨਾਲ । ਹੇ ਭਾਰਤ ਉਸਦੀ ਕਿਰਪਾ ਨਾਲ ਤੁਸੀਂ ਅਨੂਪਮ ਸ਼ਾਂਤੀ ਤੇ ਉਚਤਮ ਸਵਰਗ ਪ੍ਰਾਪਤ ਕਰ ਪਾਓਗੇ।

ਕ੍ਰਿਸ਼ਨ ਜੀ ਹਿਚਕਚਾ ਰਹੇ ਅਰਜਣ ਨੂੰ ਜੰਗ ਦੀ ਪ੍ਰੇਰਨਾ ਦਿੰਦੇ ਕਹਿੰਦੇ ਹਨ- ਜਿਨ੍ਹਾਂ ਨੂੰ ਤੂੰ ਸਾਹਮਣੇ ਖਲੋਤੇ ਦੇਖ ਰਿਹਾ ਹੈਂ- ਮੈਂ ਇਨ੍ਹਾਂ ਨੂੰ ਪਹਿਲੋਂ ਹੀ ਮਾਰ ਚੁੱਕਾ ਹਾਂ। ਕੇਵਲ ਦਿਖਾਈ ਦੇ ਰਹੇ ਹਨ ਇਹ, ਜਿਉਂਦੇ ਨਹੀਂ। ਜਿਹੜੇ ਜਿਉਂਦੇ ਨਹੀਂ ਹਨ, ਉਨ੍ਹਾਂ ਨੂੰ ਮਾਰਨ ਦਾ ਪਾਪ ਤੇਰੇ ਤੇ ਨਹੀਂ ਲੱਗੇਗਾ। ਸੋ ਯੁੱਧ ਕਰ ਤੇ ਹੱਕ ਦੀ ਲੜਾਈ ਲੜ। ਵਿਸ਼ਵਾਸ ਰੱਖ।

ਮਹਾਂਭਾਰਤ ਦੇ ਯੁੱਧ ਵਿਚ ਕ੍ਰਿਸ਼ਨ ਜੀ ਅਰਜਣ ਦੇ ਰਥਵਾਨ ਹਨ ਤੇ ਗੀਤਾ ਵਿਚ ਉਹ ਸਰਬਸ਼ਕਤੀਮਾਨ, ਸਰਬਵਿਆਪਕ, ਅੰਤਰਜਾਮੀ ਪਾਰਬ੍ਰਹਮ ਪਰਮੇਸ਼ਵਰ ਹਨ। ਇਸੇ ਪੱਖ ਤੋਂ ਗੀਤਾ ਦੀ ਮਹੱਤਤਾ ਸਦੀਵੀ ਬਣ ਗਈ ਹੈ ਕਿਉਂਕਿ ਹਵਸ, ਈਰਖਾ, ਲੋਭ, ਹੰਕਾਰ ਅਤੇ ਬਦੀ ਦਾ ਮਹਾਂਭਾਰਤ ਹਰ ਮਨੁੱਖ ਦੇ ਆਲੇ ਦੁਆਲੇ ਪਸਰਿਆ ਹੋਇਆ ਹੈ। ਮਨੁੱਖ ਦੀ ਲੋਚਾ ਹੈ ਕਿ ਇਨ੍ਹਾਂ ਬੁਰਾਈਆਂ ਉੱਤੇ ਫਤਹਿਯਾਬ ਹੋ ਕੇ ਰਣਯੋਧਾ ਬਣੇ। ਰਜਨੀਸ਼ ਆਖਦੇ ਹਨ, ਕ੍ਰਿਸ਼ਨ ਜੀ ਹਰ ਯੁੱਗ ਵਿਚ ਹਰ ਵਿਅਕਤੀ ਦੇ ਹਰ ਸੰਕਟ ਵਿਚ ਰਥਵਾਨ ਬਣਨ ਲਈ ਤਿਆਰ ਹਨ। ਉਹ ਰਥਵਾਨ ਬਣਨ ਲਈ ਤਿਆਰ ਹਨ ਪਰ ਅਸੀਂ ਉਨ੍ਹਾਂ ਨੂੰ ਇਹ ਕਾਰਜ ਸੌਂਪਣ ਲਈ ਤਿਆਰ ਨਹੀਂ ਕਿਉਂਕਿ ਜੇ ਉਨ੍ਹਾਂ ਨੇ ਸਾਡੇ ਜੀਵਨ ਦੀ ਅਗਵਾਈ ਕਰਨੀ ਸ਼ੁਰੂ ਕਰ ਦਿੱਤੀ, ਜੇ ਉਨ੍ਹਾਂ ਨੂੰ ਰਥ ਦੀਆਂ ਵਾਗਾਂ ਫੜਾ ਦਿੱਤੀਆਂ, ਫਿਰ ਉਹੀ ਹੋਵੇਗਾ ਜੋ ਰਥਵਾਨ ਚਾਹੇਗਾ। ਪਰ ਅਸੀਂ ਚਾਹੁੰਦੇ ਹਾਂ ਮਨਮਰਜੀ ਕਰੀਏ, ਇਸੇ ਕਰਕੇ ਗੀਤਾ ਨੂੰ ਅਲਮਾਰੀਆਂ ਦਾ ਸ਼ਿੰਗਾਰ ਬਣਾ ਕੇ ਰੱਖ ਲੈਂਦੇ ਹਾਂ, ਇਸ ਨੂੰ ਮੰਨਦੇ ਨਹੀਂ। ਮੰਨਣ ਨਾਲ ਨੇਕੀ ਦੇ ਰਾਹ ਤੁਰਨਾ ਪਵੇਗਾ ਤੇ ਇਹ ਰਾਹ ਔਕੜਾਂ ਭਰਿਆ ਹੈ। ਇਸ ਰਾਹ ਉੱਤੇ ਪੀੜ ਪਰਾਈ ਦਾ ਧਿਆਨ ਪਹਿਲਾਂ ਰੱਖਣਾ ਪਵੇਗਾ ਸਵਾਰਥ ਛੱਡਣਾ ਪਵੇਗਾ। ਜੇ ਆਪਣੇ ਰਿਸ਼ਤੇਦਾਰ ਜਾਂ ਪਰਿਵਾਰ ਦੇ ਜੀਅ ਗਲਤ ਹਨ ਤਾਂ ਉਨ੍ਹਾਂ ਦੇ ਵਿਰੁਧ ਖਲੋਣਾ ਪਵੇਗਾ। ਕੌਣ ਇਹੋ ਜਿਹੇ ਰਥਵਾਨ ਨੂੰ ਨੇੜੇ ਰੱਖ ਕੇ ਸੰਕਟ ਸਹੇੜੇਗਾ? ਕੋਈ ਅਰਜਣ ਹੀ ਹੋ ਸਕਦਾ ਹੈ ਇਹੋ ਜਿਹਾ। ਥੋੜ੍ਹੇ ਹੋਣ ਭਾਵੇਂ, ਪਰ ਕੁਝ ਲੋਕ ਅਜਿਹੇ ਹਨ ਜਿਨ੍ਹਾਂ ਦਾ ਰਥਵਾਨ ਕ੍ਰਿਸ਼ਨ ਹੈ।

### ਰਚਣਹਾਰ

ਗੀਤਾ ਦੇ ਕਰਤਾ ਨੇ ਆਪਣਾ ਨਾਮ ਗ੍ਰੰਥ ਵਿਚ ਅੰਕਿਤ ਨਹੀਂ ਕੀਤਾ। ਅਜਿਹਾ ਰਿਵਾਜ ਨਹੀਂ ਸੀ। ਰਿਸ਼ੀ ਲੋਕ ਸਮਝਦੇ ਸਨ ਕਿ ਜੇ ਚੰਗੀ ਬਾਣੀ ਉਤਰੀ ਹੈ ਤਾਂ ਉਹ ਮਨੁੱਖ ਦੀ ਨਹੀਂ ਦੈਵੀ ਹੈ। ਇਸ ਗ੍ਰੰਥ ਦੇ ਰਚਨਕਾਰ ਅਤੇ ਰਚਨਾਕਾਲ ਬਾਰੇ ਵਿਦਵਾਨਾਂ ਨੇ ਬਹੁਤ ਸਾਰੇ ਵਿਚਾਰ ਭਿੰਨ ਭਿੰਨ ਪ੍ਰਕਾਰ ਦੇ ਦਿੱਤੇ ਹਨ। ਗਰਬੇ ਦਾ ਮੱਤ ਹੈ ਕਿ ਪਹਿਲਾਂ ਇਹ ਸਾਂਖਯੋਗ ਦਾ ਗ੍ਰੰਥ ਸੀ ਤੇ ਪਿਛੋਂ ਜਾ ਕੇ ਕ੍ਰਿਸ਼ਨ-ਭਗਤਾਂ ਨੇ ਇਸ ਵਿਚ ਤਬਦੀਲੀਆਂ ਕਰਕੇ ਵਰਤਮਾਨ ਰੂਪ ਦੇ ਦਿੱਤਾ। ਹਾਪਕਿਨਜ਼ ਦਾ ਕਹਿਣਾ ਹੈ ਕਿ ਆਰੰਭ ਵਿਚ ਇਹ ਵਿਸਣੂ-ਭਗਤਾਂ ਵੱਲੋਂ ਰਚਿਆ ਗਿਆ ਗ੍ਰੰਥ ਸੀ ਤੇ ਹੋ ਸਕਦਾ ਹੈ ਉਸ ਤੋਂ ਪਹਿਲਾ ਇਹ ਨਿਰੋਲ ਰੂਹਾਨੀਅਤ ਦੀ ਕਵਿਤਾ ਹੋਵੇ ਤੇ ਬਾਅਦ ਵਿਚ ਉਪਨਿਸ਼ਦਾਂ ਤੋਂ ਵੀ ਪਿੱਛੋਂ ਇਸਨੂੰ ਹੁਣ ਵਾਲਾ ਰੂਪ ਮਿਲਿਆ ਹੋਵੇ। ਕੁੱਝ ਵਿਦਵਾਨ ਇਸ ਨੂੰ ਇਕ ਉਪਨਿਸ਼ਦ ਹੀ ਆਖਦੇ ਹਨ ਜੋ ਸਾਰੇ ਉਪਨਿਸ਼ਦਾਂ ਤੋਂ ਬਾਅਦ ਰਚਿਆ ਗਿਆ ਹੋਣ ਕਰਕੇ ਵਧੀਕ ਸੰਖੇਪ, ਸਟੀਕ ਤੇ ਸਾਰਥਕ ਬਣ ਗਿਆ ਕਿਉਂਕਿ ਪਹਿਲੇ ਗ੍ਰੰਥਾਂ ਦਾ ਤੱਤਸਾਰ ਇਸ ਵਿਚ ਸਮਾ ਚੁੱਕਾ ਹੈ। ਰੁਡਲਫ ਆਟੋ ਦਾ ਵਿਚਾਰ ਹੈ ਕਿ ਮੂਲ ਗੀਤਾ ਸੰਖੇਪ ਵਿਚ ਕ੍ਰਿਸ਼ਨ ਵੱਲੋਂ ਅਰਜਣ ਨੂੰ ਪਾਈ ਇਕ ਵੰਗਾਰ ਸੀ ਜਿਸ ਵਿਚ ਗੰਭੀਰ ਦਾਰਸ਼ਨਿਕ ਸੰਵਾਦ ਨਹੀਂ ਸਨ। ਇਕੋ ਮਸਲਾ ਸਾਹਮਣੇ ਸੀ- ਅਰਜਣ ਦਾ ਯੁੱਧ ਲੜਨੋ ਇਨਕਾਰ ਕਰਨਾ ਤੇ ਕ੍ਰਿਸ਼ਨ ਦਾ ਉਸਨੂੰ ਆਪਣੇ ਫਰਜ਼ ਤੋਂ ਚੇਤੰਨ ਕਰਵਾ ਕੇ ਮੁੜ ਤਿਆਰ ਕਰਨਾ। ਬਾਕੀ ਦੀ ਦਾਰਸ਼ਨਿਕਤਾ ਪਿਛਲੇਰੇ ਵਿਦਵਾਨਾ ਦਾ ਕਾਰਜ ਹੈ।

ਜਿੱਥੋਂ ਤਕ ਰਚਣਹਾਰੇ ਦਾ ਸਬੰਧ ਹੈ ਉਸ ਬਾਰੇ ਵਧੇਰੇ ਕਿੰਤੂ-ਪਰੰਤੂ ਬੇਅਰਥ ਹਨ ਕਿਉਂਕਿ ਮਹਾਂਭਾਰਤ ਦਾ ਕਰਤਾ ਵੇਦ ਵਿਆਸ ਹੈ ਤਾਂ ਗੀਤਾ ਦਾ ਕਰਤਾ ਹੋਰ ਕੋਈ ਕਿਵੇਂ ਹੋ ਗਿਆ ? ਸੋ ਬਿਨਾ ਸ਼ੱਕ ਗੀਤਾ ਦੀ ਰਚਨਾ ਵਿਆਸ ਦਾ ਕੀਤਾ ਗਿਆ ਮਹਾਨ ਕਾਰਜ ਹੈ ਜਿਸ ਵਿਚ ਪੂਰਬਲੀ ਸਾਧਨਾ ਤੇ ਆਤਮਕ-ਪ੍ਰਾਪਤੀਆਂ ਦਾ ਸਹਾਰਾ ਨਿਰਸੰਦੇਹ ਲਿਆ ਗਿਆ ਹੈ। ਇਹ ਠੀਕ ਹੈ ਕਿ ਏਡੀ ਲੰਮੀ ਫਿਲਾਸਫੀ, ਪ੍ਰਸ਼ਨ ਉਤਰ, ਇਹ ਸਭ ਯੁੱਧ ਦੇ ਮੈਦਾਨ ਵਿਚ ਉਦੋਂ ਸੰਭਵ ਨਹੀਂ ਸਨ ਜਦੋਂ ਤਤਪਰ ਫੌਜਾਂ ਆਹਮੋ-ਸਾਹਮਣੇ ਖਲੋਤੀਆਂ ਸਨ ਤੇ ਯੁੱਧ ਦੇ ਬਿਗਲ ਵੱਜ ਚੁੱਕੇ ਸਨ।

ਗੀਤਾ ਓਨੀ ਹੀ ਪੁਰਾਣੀ ਹੈ ਜਿੰਨਾ ਪੁਰਾਣਾ ਮਹਾਂਭਾਰਤ। ਪਰ ਸਾਡੇ ਪਾਸ ਸਭ ਤੋਂ ਪੁਰਾਤਨ ਰੂਪ ਉਹ ਹੈ ਜਿਸਦਾ ਸ਼ੰਕਰ ਨੇ ਟੀਕਾ ਕੀਤਾ ਹੈ। ਉਸਤੋਂ ਪਹਿਲਾਂ ਵੀ ਟੀਕੇ ਹੋਏ ਹੋਣਗੇ ਤੇ ਇਸ ਗ੍ਰੰਥ ਦੀਆਂ ਸੈਂਚੀਆਂ ਮੌਜੂਦ ਹੋਣਗੀਆਂ ਪਰ ਸਾਡੇ ਪਾਸ ਸ਼ੰਕਰ ਦੇ ਭਾਸ਼ਯ ਤੋਂ ਪੁਰਾਣਾ ਕੋਈ ਰੂਪ ਨਹੀਂ ਜਿਸ ਕਰਕੇ ਸ਼ੰਕਰ ਦੇ ਗ੍ਰੰਥ ਨੂੰ ਹੀ ਪੁਰਾਣੀ ਤੇ ਵਿਸ਼ਵਾਸਯੋਗ ਰਚਨਾ ਮੰਨਿਆ ਗਿਆ ਹੈ। ਸ਼ੰਕਰ ਦਾ ਸਮਾਂ 788 ਤੋਂ 820 ਈਸਵੀ ਵਿਚਕਾਰ ਦਾ ਹੈ।

ਸ਼ੰਕਰ ਦੇ ਵਿਚਾਰਾਂ ਦਾ ਵਿਕਾਸ ਆਨੰਦ ਗਿਰੀ (ਤੇਹਰਵੀਂ ਸਦੀ), ਫਿਰ ਸ੍ਰੀਧਰ (ਚੌਧਵੀਂ ਸਦੀ), ਮਧੁਸੂਦਨ (ਸੋਹਲਵੀਂ ਸਦੀ) ਨੇ ਕੀਤਾ। ਇਨ੍ਹਾਂ ਸੰਤਾਂ ਨੇ ਗੀਤਾ ਦੇ ਭਾਸ਼ ਲਿਖੇ ਪਰ ਇਨ੍ਹਾਂ ਦਾ ਵਿਸ਼ਲੇਸਣ ਮੌਲਿਕ ਨਹੀਂ ਸੀ ਸਗੋਂ ਸ਼ੰਕਰ ਦੇ ਵਿਚਾਰਾਂ ਨੂੰ ਹੀ ਅੱਗੇ ਤੋਰਨਾ ਇਨ੍ਹਾਂ ਦਾ ਮਨੋਰਥ ਸੀ। ਰਾਮਾਨੁਜ (ਗਿਆਰ੍ਹਵੀਂ ਸਦੀ), ਮਾਧਵ (ਬਾਹਰਵੀਂ ਸਦੀ ਈਸਵੀ), ਨਿੰਬਾਰਕ (ਬਾਹਰਵੀਂ ਸਦੀ), ਵੱਲਭਾਚਾਰੀਆ (ਪੰਦਰਵੀਂ ਸਦੀ ਈਸਵੀ) ਨੇ ਸੁਤੰਤਰ ਰੂਪ ਵਿਚ ਗੀਤਾ ਦੀ ਵਿਆਖਿਆ ਆਪੋ ਆਪਣੇ ਦ੍ਰਿਸ਼ਟੀਕੋਣ ਤੋਂ ਕੀਤੀ। ਵਰਤਮਾਨ ਸਮੇਂ ਵਿਚ ਬਾਲ ਗੰਗਾਧਰ ਤਿਲਕ, ਸ੍ਰੀ ਅਰਵਿੰਦੋ, ਮਹਾਤਮਾ ਗਾਂਧੀ, ਵਿਨੋਭਾ ਭਾਵੇ, ਭਗਵਾਨ ਰਜਨੀਸ਼ ਅਤੇ ਡਾ. ਰਾਧਾ ਕ੍ਰਿਸ਼ਣਨ ਨੇ ਗੀਤਾ ਦੇ ਸ਼ਬਦਾਰਥ ਤੇ ਟੀਕੇ ਲਿਖੇ ਹਨ।

ਗੀਤਾ ਦੀ ਵਿਆਖਿਆ ਪੱਛਮ ਦੇ ਵਿਦਵਾਨਾਂ ਨੇ ਵੀ ਕੀਤੀ ਹੈ। ਇਨ੍ਹਾਂ ਵਿਚ ਕੇ. ਟੀ. ਤੇਲਾਂਗ, ਆਰ. ਗਾਰਬੇ, ਰੁਡਲਫ ਓਟੋ, ਜੈਕੋਬੀ, ਹਾਪਕਿਨਜ਼ ਅਤੇ ਮੈਕਸਮੂਲਰ ਦੇ ਕੰਮ ਗੰਭੀਰ ਅਧਿਐਨ ਦਾ ਨਤੀਜਾ ਹਨ। ਹਰੇਕ ਵਿਦਵਾਨ, ਚਾਹੇ ਭਾਰਤੀ ਚਾਹੇ ਵਿਦੇਸ਼ੀ, ਸਭ ਦੀ ਆਪਣੀ ਕਿਸਮ ਦੀ ਵਿਆਖਿਆ ਹੈ ਤੇ ਕਈ ਵਾਰ ਇਕ ਦੂਜੇ ਦੀ ਵਿਰੋਧੀ। ਇਸ ਨਾਲ ਇਸ ਗ੍ਰੰਥ ਦੀ ਮੂਲ ਸਚਾਈ ਉਤੇ ਕੋਈ ਫਰਕ ਨਹੀਂ ਪੈਂਦਾ ਕਿਉਂਕਿ ਗੀਤਾ ਦੀ ਕਥਾ ਭਗਵਾਨ ਦੀ ਕਹਾਣੀ ਹੈ, ਭਗਵਾਨ ਦਾ ਕੋਈ ਇਕ ਵਰਣਨ ਨਹੀਂ ਹੋ ਸਕਦਾ ਸਗੋਂ ਕਹਿਣਾ ਚਾਹੀਦਾ ਹੈ ਵਰਣਨ ਹੋ ਹੀ ਨਹੀਂ ਸਕਦਾ। ਇਸ ਕਰਕੇ ਜਿੰਨੇ ਵੀ ਵਰਣਨ, ਅਰਥ ਹੋਣਗੇ ਉਹ ਸਾਰੇ ਟੀਕਾਕਾਰ ਦੇ ਨਿੱਜੀ ਦ੍ਰਿਸ਼ਟੀਕੋਣ ਦਾ ਪ੍ਰਗਟਾਵਾ ਹੋਣਗੇ। ਦੂਸਰੇ ਪੱਖ ਤੋਂ ਕਿਉਂਕਿ ਉਸਦੀ ਕੋਈ ਨਿਸ਼ਚਿਤ ਇਕ ਵਿਆਖਿਆ ਹੈ ਹੀ ਨਹੀਂ ਭਗਵਾਨ ਦਾ ਇਹ ਗੀਤ ਇਸੇ ਕਰਕੇ ਲਾਸਾਨੀ ਹੈ ਕਿਉਂਕਿ ਵਿਆਖਿਆ ਵਿਚ ਵੀ ਤੇ ਅਨੁਭਵ ਵਿਚ ਵੀ ਅਨੰਤ ਹੈ।

## ਮਾਰਗ

ਮਾਰਗ ਦਾ ਅਰਥ ਹੈ ਰਸਤਾ। ਉਹ ਰਸਤਾ ਜਿਹੜਾ ਭਗਵਾਨ ਤਕ ਪੁਚਾ ਦੇਵੇ ਸਹੀ ਮਾਰਗ ਹੈ। ਕੋਈ ਇਕੋ ਇਕ ਰਸਤਾ ਅਜਿਹਾ ਨਹੀਂ ਹੈ ਜਿਹੜਾ ਉਸ ਤਕ ਪੁਚਾਵੇ। ਕਈ ਰਾਹ ਹਨ, ਕਿਸੇ ਨੂੰ ਕੋਈ ਰਾਹ ਸਹੀ ਲਗਦਾ ਹੈ ਤੇ ਉਸ ਰਾਹੀਂ ਮੰਜ਼ਲ ਉੱਤੇ ਪੁੱਜ ਜਾਂਦਾ ਹੈ ਜਦੋਂ ਕਿ ਕਿਸੇ ਦੂਸਰੇ ਨੂੰ ਕੋਈ ਹੋਰ ਰਾਹ ਪਸੰਦ ਆਉਂਦਾ ਹੈ। ਬੋਧਮਤਿ ਵਿਚ ਇਸ ਨੂੰ ਸੰਘ ਕਿਹਾ ਹੈ ਤੇ ਗੁਰਮਤਿ ਵਿਚ ਪੰਥ। ਗੀਤਾ ਵਿਚ ਤਿੰਨ ਮੁੱਖ ਮਾਰਗ ਸੁਝਾਏ ਗਏ ਹਨ ਜੋ ਜਗਿਆਸੂਆਂ ਨੂੰ ਉੱਤਮ ਨਿਸ਼ਾਨੇ ਤਕ ਪਹੁੰਚਾਉਂਦੇ ਹਨ। ਇਹ ਤਿੰਨ ਮਾਰਗ ਨਿਮਨਲਿਖਤ ਹਨ :

1. ਕਰਮ ਮਾਰਗ

2. ਭਗਤੀ ਮਾਰਗ

3. ਗਿਆਨ ਮਾਰਗ

**ਕਰਮ ਮਾਰਗ**

ਕਰਮ ਦਾ ਸਿੱਧਾ ਸਾਦਾ ਅਰਥ ਹੈ ਕੰਮ। ਮਨੁੱਖ ਤਾਂ ਕੀ ਸੰਸਾਰ ਵਿਚ ਚੇਤਨ ਅਚੇਤਨ ਹਰ ਵਸਤ ਕਿਸੇ ਨਾ ਕਿਸੇ ਪ੍ਰਕਾਰ ਦੇ ਕਰਮ ਕਰਨ ਵਿਚ ਰੁੱਝੀ ਹੋਈ ਹੈ। ਪਸ਼ੂ ਪੰਛੀ ਵਾਸਨਾਵਾਂ ਅਧੀਨ ਕਰਮ ਕਰਦੇ ਹਨ, ਬੁਰੇ ਭਲੇ ਦੇ ਗਿਆਨ ਤੋਂ ਬਗੈਰ। ਕੇਵਲ ਮਨੁੱਖ ਹੈ ਜਿਸ ਨੂੰ ਪਤਾ ਹੈ ਕੀ ਚੰਗਾ ਹੈ ਕੀ ਮੰਦਾ। ਜੇ ਮਨੁੱਖ ਜਾਣਕਾਰ ਹੋਣ ਦੇ ਬਾਵਜੂਦ ਹਵਸ ਅਧੀਨ ਬੁਰਾਈ ਕਰਦਾ ਹੈ ਤਾਂ ਉਹ ਮਨੁੱਖ ਨਹੀਂ ਪਸ਼ੂ ਹੈ। ਸਗੋਂ ਕਹਿਣਾ ਚਾਹੀਦਾ ਹੈ ਕਿ ਪਸ਼ੂ ਤੋਂ ਬਦਤਰ ਹੈ ਕਿਉਂਕਿ ਬੁਰੇ ਕੰਮ ਕਰਨ ਲਈ ਡੂੰਘੀਆਂ ਸਾਜ਼ਸ਼ਾਂ ਰਚਣ ਵਾਸਤੇ ਉਸ ਪਾਸ ਦਿਮਾਗ ਵੀ ਹੈ। ਪਰ ਜੇ ਸਾਰਥਕ ਦਿਸ਼ਾ ਵੱਲ ਸੰਜਮੀ ਹੋ ਕੇ ਚੱਲੇ, ਪਰਉਪਕਾਰੀ ਹੋ ਕੇ ਜੀਵਨ ਬਤੀਤ ਕਰੇ, ਤਦ ਅਜਿਹਾ ਸਦਾਚਾਰੀ ਮਨੁੱਖ ਆਤਮਿਕ ਤੌਰ ਤੇ ਉਪਰ ਉਠਦਾ ਹੈ। ਉਸਦਾ ਆਪਣਾ ਭਲਾ ਵੀ ਹੁੰਦਾ ਹੈ, ਕਿਉਂਕਿ ਹੋਰਾਂ ਲਈ ਪ੍ਰੇਰਨਾ ਸਰੋਤ ਬਣਦਾ ਹੈ ਇਸ ਲਈ ਬਾਕੀਆਂ ਲਈ ਵੀ ਕਲਿਆਣਕਾਰੀ ਬਣਦਾ ਹੈ। ਜਦੋਂ ਅਸੀਂ ਗ੍ਰੰਥਾਂ ਵਿਚ ਪੜ੍ਹਦੇ ਹਾਂ ਕਿ ਫਲਾਣੇ ਮਹਾਤਮਾ ਨੂੰ ਨੇਕ ਹੋਣ ਕਰਕੇ ਵਰ ਮਿਲਿਆ ਸੀ ਕਿ ਤੇਰੀਆਂ ਸੱਤ ਕੁਲਾਂ ਸੁਰਗ ਵਿਚ ਜਾਣਗੀਆਂ, ਉਸਦਾ ਇਹੀ ਭਾਵ ਸੀ ਕਿ ਨੇਕ ਮਨੁੱਖ ਦੀ ਸੰਤਾਨ, ਪੀੜ੍ਹੀ ਦਰ ਪੀੜ੍ਹੀ ਨੇਕੀ ਕਰਦੀ ਜਾਂਦੀ ਹੈ।

ਹੌਲੀ ਹੌਲੀ ਕਰਮ ਸ਼ਬਦ ਦਾ ਅਰਥ 'ਕਿਸਮਤ' ਸਮਝਿਆ ਜਾਣ ਲੱਗਾ। ਅਸੀਂ ਦੁੱਖ ਵਿਚ ਆਖਦੇ ਹਾਂ "ਸਭ ਕਰਮਾਂ ਦਾ ਫਲ ਹੈ। ਸਾਡੇ ਤਾਂ ਮਾੜੇ ਕਰਮ ਹਨ।" ਕਰਮ ਸ਼ਬਦ ਦਾ ਅਰਥ ਕਿਸਮਤ ਵਿਚ ਤਬਦੀਲ ਹੋ ਜਾਣ ਦੀ ਘਟਨਾ ਸੁਭਾਵਕ ਹੈ ਕਿਉਂਕਿ ਕਰਮ (ਭਾਵ ਕੰਮ) ਦਾ ਨਤੀਜਾ ਉਹੋ ਹੋਵੇਗਾ ਜਿਹੋ ਜਿਹਾ ਕਰਮ ਕੀਤਾ ਜਾਵੇਗਾ। ਨੇਕੀ ਕਰਾਂਗੇ ਤਾਂ ਨੇਕੀ ਮਿਲੇਗੀ। ਬੁਰਾ ਕਰਾਂਗੇ ਤਾਂ ਦੁੱਖਾਂ ਵਿਚ ਗ੍ਰਸਤ ਹੋਵਾਂਗੇ।

ਜਦੋਂ ਇਹ ਦੇਖਿਆ ਗਿਆ ਕਿ ਕੁਝ ਬੰਦੇ ਲਗਾਤਾਰ ਬੁਰਾਈ ਕਰਦੇ ਆ ਰਹੇ ਹਨ ਪਰ ਬੁਰੇ ਕਰਮਾਂ ਦੇ ਫਲਸਰੂਪ ਉਨ੍ਹਾਂ ਨੂੰ ਸਜ਼ਾ ਨਹੀਂ ਮਿਲ ਰਹੀ, ਐਸ਼ਪੂਰਣ ਜੀਵਨ ਬਿਤਾ ਕੇ ਸੰਸਾਰ ਤੋਂ ਗਏ ਹਨ ਤਾਂ ਇਸ ਗੁੰਝਲ ਦਾ ਹੱਲ ਲੱਭਣ ਵਾਸਤੇ ਮਨੁੱਖ ਯਤਨਸ਼ੀਲ ਹੋਇਆ। ਇਵੇਂ ਹੀ ਨੇਕੀ ਕਰਨ ਵਾਲੇ ਮਨੁੱਖ ਕਸ਼ਟ ਭੋਗਦੇ ਰਹੇ। ਅਜਿਹਾ ਵਰਤਾਰਾ ਕਿਉਂ ਹੋ ਰਿਹਾ ਹੈ? ਜੇ ਅਜਿਹਾ ਹੈ ਤਾਂ ਕਰਮ ਦੇ ਸਿਧਾਂਤ ਦੀ ਕੀ ਸਾਰਥਕਤਾ ਹੋਈ? ਇਸ ਉਲਝਣ ਵਿਚੋਂ ਆਵਾਗਉਣ, ਭਾਵ ਪੁਨਰ ਜਨਮ, ਯਾਨੀ ਕਿ ਬਾਰ ਬਾਰ ਜਨਮ ਲੈਣ ਦੇ ਸਿਧਾਂਤ ਦਾ ਜਨਮ ਹੋਇਆ। ਜੇ ਮਾੜੇ ਕਰਮ ਕਰਨ ਵਾਲੇ ਨੂੰ ਇਸ ਜਨਮ ਵਿਚ ਸਜ਼ਾ ਨਹੀਂ ਮਿਲੀ ਤਾਂ ਅਗਲੇ ਜਨਮ ਵਿਚ ਉਹ ਇਸਦਾ ਫਲ ਅਵੱਸ਼ ਭੁਗਤੇਗਾ। ਸੋ ਕਰਮਾਂ ਦਾ ਫਲ ਤਾਂ ਅਵੱਸ਼ ਮਿਲਣਾ ਹੈ ਪਰ ਕਦੇ ਮਿਲੇ, ਪਤਾ ਨਹੀਂ। ਚੰਗੀਆਂ ਮਾੜੀਆਂ ਜੂਨਾਂ ਨੂੰ ਵੀ ਕਰਮ ਦੇ ਸਿਧਾਂਤ ਨਾਲ ਜੋੜ ਦਿੱਤਾ ਗਿਆ। ਜਿਹੜਾ ਵਿਅਕਤੀ ਸਾਰੀ ਉਮਰ ਪੁੰਨ-ਕਾਰਜ ਕਰੇਗਾ ਉਹ ਜਨਮ-ਮਰਨ ਦੇ ਗੇੜ ਤੋਂ ਮੁਕਤ ਹੋ ਜਾਵੇਗਾ ਤੇ ਬ੍ਰਹਮ ਵਿਚ ਲੀਨ ਹੋ ਜਾਵੇਗਾ। ਵਧੇਰੇ ਚੰਗੇ ਕਰਮ ਕਰਨ ਵਾਲਾ ਵਿਅਕਤੀ ਵਧੇਰੇ ਚੰਗੀ ਜੂਨ ਵਿਚ ਜਨਮ ਲਵੇਗਾ। ਬਦ ਲੋਕ ਕਰਮਾਂ ਅਨੁਸਾਰ ਚੁਰਾਸੀ ਲੱਖ ਜੂਨਾਂ ਵਿਚ ਕਿਸੇ ਵੀ ਥਾਂ ਦੁੱਖ ਭੋਗ ਸਕਦੇ ਹਨ। ਪਸ਼ੂ, ਜਿਹੜੇ ਦੂਜਿਆਂ ਦੀ ਖੁਰਾਕ ਬਣਦੇ ਹਨ ਜਾਂ ਸਾਰੀ ਉਮਰ ਭਾਰ ਢੋਂਦੇ ਹਨ ਉਨ੍ਹਾਂ ਦਾ ਕੀ ਕਸੂਰ ਹੈ? ਉਤਰ ਹੈ ਕਿ ਇਸ ਜਨਮ ਵਿਚ ਕੋਈ ਕਸੂਰ ਨਾ ਸਹੀ, ਇਹ ਪਿਛਲੇ ਜਨਮ ਦੇ ਕਰਮਾਂ ਦਾ ਫਲ ਭੁਗਤ ਰਹੇ ਹਨ।

ਕਰਮਾਂ ਦਾ ਸਿਧਾਂਤ ਭਾਰਤ ਵਿਚ ਪਹਿਲੀ ਵੇਰ ਗੀਤਾ ਵਿਚ ਪੇਸ਼ ਹੋਇਆ ਹੋਵੇ ਅਜਿਹੀ ਗੱਲ ਨਹੀਂ । ਵੇਦਾਂ ਵਿਚ ਵੀ, ਜੈਨ ਮਤਿ ਅਤੇ ਬੁਧਮਤਿ ਵਿਚ ਵੀ ਇਹ ਸਿਧਾਂਤ ਆਪਣੇ ਆਪਣੇ ਢੰਗ ਰਾਹੀਂ ਪੇਸ਼ ਹੋਇਆ ਹੈ। ਗੀਤਾ ਦਾ ਸਬੰਧ ਕਿਉਂਕਿ ਵੈਦਿਕ ਦਰਸ਼ਨ ਨਾਲ ਹੈ ਇਸ ਕਰਕੇ ਇਥੇ ਵੈਦਿਕ ਕਰਮ ਦਰਸ਼ਨ ਵੱਲ ਹੀ ਪੰਛੀ ਝਾਤ ਪੁਆਈ ਜਾਵੇਗੀ।

ਵੇਦਾਂ ਵਿਚ ਕਰਮ ਦਾ ਸਿਧਾਂਤ ਕੇਵਲ ਮੌਜੂਦ ਹੀ ਨਹੀਂ ਸਗੋਂ ਵੱਖ-ਵੱਖ ਢੰਗ ਤਰੀਕੇ ਸੁਝਾਏ ਗਏ ਹਨ ਜਿਨ੍ਹਾਂ ਨੂੰ ਕਰਨ ਨਾਲ ਸੁਖਦਾਈ ਜੀਵਨ, ਚੰਗੀ ਸਿਹਤ, ਖੁਸ਼ਹਾਲੀ ਤੇ ਭਰਪੂਰ ਫਸਲਾਂ ਪ੍ਰਾਪਤ ਹੁੰਦੀਆਂ ਹਨ ਤੇ ਦੂਜੇ ਪਾਸੇ ਬਿਮਾਰੀ, ਕੰਗਾਲੀ ਅਤੇ ਮੌਤ ਤੋਂ ਛੁਟਕਾਰਾ ਪ੍ਰਾਪਤ ਹੁੰਦਾ ਹੈ। ਵੇਦਾਂ ਵਿਚ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟ ਦੇਵਤਿਆਂ ਅੱਗੇ ਉਚਾਰਣ ਕੀਤੇ ਜਾਣ ਵਾਲੇ ਅਨੇਕ ਮੰਤਰ ਹਨ ਜਿਨ੍ਹਾਂ ਰਾਹੀਂ ਅਸੀਂ ਮਨੋਇਛਤ ਕਰਮ ਪ੍ਰਾਪਤ ਕਰ ਸਕਦੇ ਹਾਂ। ਯੱਗ ਅਤੇ ਬਲੀ ਵੀ ਕਰਮਾ ਦੀ ਸ਼ੁੱਧਤਾ ਹਿਤ ਕੀਤੇ ਜਾਣ ਵਾਲੇ ਕਰਮ-ਕਾਂਡ ਹਨ। ਵਿਸ਼ਵਾਸ ਕੀਤਾ ਜਾਂਦਾ ਸੀ ਕਿ ਬੁਰੇ ਕੰਮ ਕਰਨ ਵਾਲਾ ਵਿਅਕਤੀ ਵੀ ਯੱਗ, ਹਵਨ ਅਤੇ ਬਲੀ ਆਦਿਕ ਰਸਮਾਂ ਰਾਹੀਂ ਕਰਮਯੋਗੀ ਬਣ ਸਕਦਾ ਸੀ । ਦੇਵਤਿਆਂ ਅੱਗੇ ਭੇਟਾ ਰੱਖੋ, ਬਦਲੇ ਵਿਚ ਉਹ ਵਰਦਾਨ ਦੇਣਗੇ। ਇਸੇ ਪਰਕਾਰ, ਜੇ ਖੁਸ਼ਹਾਲ ਜੀਵਨ ਜਿਉਂ ਰਹੇ ਹੋ ਤਾਂ ਦਾਨ ਦਿਉ ਕਿਉਂਕਿ ਇਹ ਖੁਸ਼ਹਾਲੀ ਦੇਵਤਿਆਂ ਦੀ ਕਿਰਪਾ ਸਦਕਾ ਹੈ।

ਜਿਸ ਮਨੋਰਥ ਨੂੰ ਸਾਹਮਣੇ ਰੱਖ ਕੇ ਕਰਮ ਕੀਤੇ ਜਾਣ ਉਹ ਮਨੋਰਥ ਉੱਚਿਤ ਹੋਵੇ ਤਦ ਹੀ ਕਰਮ ਸਾਰਥਕ ਹੋਣਗੇ। ਜੇ ਚੋਰ ਚੋਰੀ ਕਰਨ ਤੋਂ ਪਹਿਲਾਂ ਸਫਲਤਾ ਦੀ ਪ੍ਰਾਪਤੀ ਹਿਤ ਮੰਤਰ ਉਚਾਰਦਾ ਹੈ ਤਾਂ ਉਸਦਾ ਮੰਤਰ-ਉਚਾਰਣ ਪੁੰਨ ਕਰਮ ਨਹੀਂ ਮੰਨਿਆ ਜਾਵੇਗਾ। ਇਸੇ ਪ੍ਰਕਾਰ ਇਕ ਬੰਦਾ ਕਿਸੇ ਦੀ ਇਜ਼ਤ ਬਚਾਉਣ ਲਈ ਸੰਗਰਾਮ ਕਰ ਰਿਹਾ ਹੈ ਪਰ ਦੂਜਾ ਇਜ਼ਤ ਲੁੱਟਣ ਲਈ ਹਥਿਆਰ ਚਲਾ ਰਿਹਾ ਹੈ ਤਾਂ ਦੂਜਾ ਵਿਅਕਤੀ ਪਾਪੀ ਅਖਵਾਏਗਾ ਭਾਵੇਂ ਕਿ ਦੋਵੇਂ ਹਥਿਆਰਾਂ ਨਾਲ ਇਕ ਦੂਜੇ ਵਿਰੁੱਧ ਜੰਗ ਲੜ ਰਹੇ ਹਨ।

ਗੀਤਾ ਵਿਚ ਸਮੱਸਿਆ ਆ ਗਈ ਹੈ ਕਿ ਅਰਜਣ ਕਰਮ ਕਰਨ ਨਾਲੋਂ ਕਰਮਹੀਣਤਾ ਨੂੰ ਤਰਜੀਹ ਦੇ ਰਿਹਾ ਹੈ। ਉਸ ਅਨੁਸਾਰ ਯੁੱਧ ਵਿਚਲੀਆਂ ਹੱਤਿਆਵਾਂ ਪਾਪ-ਕਾਰਜ ਹਨ ਇਸ ਲਈ ਇਨ੍ਹਾਂ ਤੋਂ ਬਚਿਆ ਜਾਵੇ, ਕਰਮ ਕੀਤਾ ਹੀ ਨਾ ਜਾਵੇ, ਯੁੱਧ ਕਰਨ ਦੀ ਥਾਂ ਸਨਿਆਸ ਲੈ ਲਿਆ ਜਾਵੇ।

ਅਰਜਣ ਦੀਆਂ ਯੁੱਧ ਵਿਰੁੱਧ ਦਲੀਲਾਂ ਜਾਂ ਕਰਮ ਦਾ ਤਿਆਗ ਕਰਨ ਦੀ ਵਕਾਲਤ, ਵਾਸਤਵ ਵਿਚ ਭਾਰਤੀ ਦਰਸ਼ਨ ਦਾ ਮਹੱਤਵਪੂਰਨ ਅੰਗ ਬਣੀ ਰਹੀ। ਜੈਨਮਤਿ ਅਤੇ ਸਾਂਖ ਦਰਸ਼ਨ ਵਿਚ ਅੱਜ ਤਕ ਕਰਮ ਦੇ ਤਿਆਗ ਉੱਤੇ ਬਲ ਦਿੱਤਾ ਜਾਂਦਾ ਹੈ ਪਰ ਕ੍ਰਿਸ਼ਨ ਦਾ ਫਲਸਫਾ ਮਨੁੱਖ ਨੂੰ ਪ੍ਰਚੰਡ ਸਕ੍ਰਿਯ ਕਰਮ ਕਰਨ ਵੱਲ ਪ੍ਰੇਰਿਤ ਕਰਦਾ ਹੈ।

ਅਰਜਣ ਦਾ ਯੁੱਧ ਵਿਰੁੱਧ ਹੋ ਜਾਣਾ ਉਸ ਦੇ ਮਨ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਣਾ ਨਹੀਂ ਸਗੋਂ ਮੋਹ ਦਾ ਉਤਪੰਨ ਹੋ ਜਾਣਾ ਹੈ। ਉਹ ਯੁੱਧ ਤਾਂ ਪਹਿਲਾਂ ਵੀ ਅਨੇਕ ਵਾਰ ਲੜ ਚੁੱਕਾ ਹੈ । ਇੱਥੇ ਵੀ, ਵਰਤਮਾਨ ਪ੍ਰਸੰਗ ਵਿਚ ਉਹ ਕੁੱਲ ਸੰਸਾਰ ਵਿਚ ਹੋ ਰਹੇ ਜਾਂ ਹੋਣ ਵਾਲੇ ਯੁੱਧਾਂ ਦੇ ਖਿਲਾਫ ਨਜ਼ਰ ਨਹੀਂ ਆਉਂਦਾ ਸਗੋਂ ਕੇਵਲ ਇਸ ਮਹਾਂਭਾਰਤ ਯੁੱਧ ਵਿਚ ਸ਼ਸਤਰ ਨਹੀਂ ਚਲਾਉਣਾ ਚਾਹੁੰਦਾ ਕਿਉਂਕਿ ਸਾਹਮਣੇ ਉਸਦੇ ਗੁਰੂ, ਬਾਬੇ ਅਤੇ ਬਾਕੀ ਰਿਸ਼ਤੇਦਾਰ ਖਲੋਤੇ ਹਨ । ਸਨਿਆਸ ਉਸ ਅਵਸਥਾ ਦਾ ਨਾਮ ਹੈ ਜਿੱਥੇ ਨਿੱਜੀ ਭਾਵਨਾਵਾਂ ਤੋਂ ਉੱਪਰ ਉੱਠ ਕੇ ਕਰਮ ਦੇ ਤਿਆਗ ਵੱਲ ਪ੍ਰੇਰਿਤ ਕਰੇ ਪਰ ਇਥੇ ਤਾਂ ਨਿਜੀ ਭਾਵਨਾਵਾਂ ਦਾ ਵੱਸ ਚੱਲ ਰਿਹਾ ਹੈ। ਇਸੇ ਕਰਕੇ ਕ੍ਰਿਸ਼ਨ ਜੀ ਅਰਜਣ ਨੂੰ ਆਖਦੇ

ਹਨ ਕਿ ਇਸ ਵਕਤ ਤੂੰ ਸ਼ਸਤਰ ਸੁੱਟ ਕੇ ਕਰਮਾਂ ਦਾ ਤਿਆਗ ਨਹੀਂ ਕਰ ਰਿਹਾ, ਕਾਇਰਤਾ ਦਾ ਸਬੂਤ ਦੇ ਰਿਹਾ ਹੈਂ।

ਕ੍ਰਿਸ਼ਨ ਜੀ ਕਹਿੰਦੇ ਹਨ ਕਿ ਮੋਹ ਤਿਆਗ ਕੇ ਨਿਰਸੁਆਰਥ ਹੋ ਕੇ ਕੇਵਲ ਫਰਜ਼ ਦੀ ਪੂਰਤੀ ਲਈ ਯੁੱਧ ਲੜ। ਅਜਿਹਾ ਕਰੇਂਗਾ ਤਾਂ ਤੇਰੇ ਵਿਚ ਹਿੰਸਾ ਨਹੀਂ ਆਏਗੀ ਕਿਉਂਕਿ ਤੂੰ ਬਦਲਾਖੋਰ ਨਹੀਂ ਹੈਂ, ਕੇਵਲ ਆਪਣੇ ਫਰਜ਼ ਦੀ ਪਛਾਣ ਕਰ ਰਿਹਾ ਹੈਂ । ਜਿਨ੍ਹਾਂ ਨੂੰ ਤੂੰ ਤਿਆਰ ਬਰ ਤਿਆਰ ਆਪਣੇ ਸਾਹਮਣੇ ਖਲੋਤੇ ਦੇਖ ਰਿਹਾ ਹੈਂ, ਵਾਸਤਵ ਵਿਚ ਉਹ ਮਰ ਚੁੱਕੇ ਹੋਏ ਹਨ। ਤੇਰਾ ਕੀ ਖਿਆਲ ਹੈ ਕਿ ਤੂੰ ਸ੍ਰਿਸ਼ਟੀ ਦਾ ਚਾਲਕ ਹੈ, ਜਾਂ ਤੂੰ ਕਿਸੇ ਵਿਸ਼ੇਸ਼ ਘਟਨਾ ਦਾ ਮੂਲ ਕਾਰਨ ਹੈਂ ਜਾਂ ਨਤੀਜਾ ? ਤੂੰ ਵਿਧਾਤਾ ਦੇ ਵਿਧਾਨ ਵਿਚ ਆਪਣਾ ਸਥਾਨ ਦੇਖ ਕੇ ਫਰਜ਼ ਦੀ ਪੂਰਤੀ ਕਰ।

ਅਰਜਣ ਦਾ ਮੋਹ-ਵਸ ਹਥਿਆਰ ਸੁੱਟਣਾ ਅਹਿੰਸਾ ਦੇ ਮਹਾਨ ਅਸੂਲ ਦੀ ਪਾਲਣਾ ਨਹੀਂ ਸਗੋਂ ਕ੍ਰਿਸ਼ਨ ਅਨੁਸਾਰ ਘੋਰ ਅਗਿਆਨਤਾ ਕਾਰਨ ਹੈ। ਅਨਿਆਂ ਵਿਰੁੱਧ ਲੜਨਾ ਸੂਰਮਗਤੀ ਹੈ ਤੇ ਉਸਤੋਂ ਭੱਜ ਜਾਣਾ ਕਾਇਰਤਾ ਹੈ, ਅਹਿੰਸਾ ਨਹੀਂ। ਲੜਦਿਆ ਹੋਇਆਂ ਸਹਿਜ ਭਾਵ ਵਿਚ ਵਿਚਰਨਾ ਆਪਣੇ ਅਹੰਕਾਰ ਨੂੰ ਜਾਗਣ ਨਾ ਦੇਣਾ ਤੇ ਇਸ ਸਭ ਵਰਤਾਰੇ ਨੂੰ ਦੈਵੀ-ਖੇਡ ਸਮਝਣਾ ਸਰਬੋਤਮ ਕਰਤੱਵ ਹੈ।

ਗੀਤਾ ਵਿਚ ਇਹ ਉਪਦੇਸ਼ ਤਾਂ ਬਾਰ ਬਾਰ ਦੁਹਰਾਇਆ ਹੀ ਹੈ ਕਿ ਕਰਮ ਕਰੋ, ਕਰਮ ਜੀਵਨ ਦਾ ਅਵੱਸ਼ਕ ਅੰਗ ਹੈ ਪਰ ਨਾਲ ਇਹ ਵੀ ਕਿਹਾ ਹੈ ਕਿ ਕਰਮ ਕਰਦੇ ਹੋਏ ਉਸਦੇ ਫਲ ਪ੍ਰਤੀ ਆਸਵੰਦ ਨਾ ਹੋਵੋ। ਕਰਮ ਕਰੋ ਪਰ ਕਰਮ ਨਿਸ਼ਕਾਮ ਹੋਵੇ। ਚੰਗੇ ਫਲ ਦੀ ਪ੍ਰਾਪਤੀ ਲਈ ਚੰਗਾ ਕਰਮ ਕਰਨਾ ਵੀ ਇਕ ਵੱਖਰੀ ਤਰ੍ਹਾਂ ਦਾ ਸੁਆਰਥ ਹੈ । ਕਰਮਯੋਗ ਬਾਰੇ ਕ੍ਰਿਸ਼ਨ ਜੀ ਤੀਜੇ ਅਧਿਆਇ ਵਿਚ ਇਉਂ ਫੁਰਮਾਨ ਕਰਦੇ ਹਨ:

"ਹੇ ਅਰਜਣ, ਇਸ ਸੰਸਾਰ ਵਿਚ ਮੈਂ ਦੋ ਪ੍ਰਕਾਰ ਦੀ ਆਤਮਿਕ ਜ਼ਿੰਦਗੀ ਬਤੀਤ ਕਰਨ ਦਾ ਉਪਦੇਸ਼ ਦਿੱਤਾ ਸੀ, ਅਕਲਵੰਦਾਂ ਲਈ ਗਿਆਨ ਮਾਰਗ ਅਤੇ ਕ੍ਰਿਆਸ਼ੀਲ ਮਨੁੱਖਾਂ ਲਈ ਕਰਮ-ਮਾਰਗ। ਕਰਮ ਨਾ ਕਰਨ ਨਾਲ ਕੋਈ ਬੰਦਾ ਕਰਮ ਤੋਂ ਮੁਕਤ ਨਹੀਂ ਹੋ ਸਕਦਾ ਤੇ ਕੰਮ ਛੱਡ ਦੇਣ ਨੂੰ ਸਨਿਆਸ ਨਹੀਂ ਕਿਹਾ ਜਾਂਦਾ, ਇਹ ਸਿੱਧੀ ਨਹੀਂ ਹੈ । ਮਨੁੱਖ ਪਲ ਭਰ ਵੀ ਬਗੈਰ ਕਰਮ ਕਰਨ ਦੇ ਨਹੀਂ ਰਹਿ ਸਕਦਾ। ਕੁਦਰਤ ਦੇ ਨਿਯਮਾਂ ਅਨੁਸਾਰ ਹਰ ਹਾਲਤ ਵਿਚ ਵਿਅਕਤੀ ਨੂੰ ਕਰਮ ਕਰਨਾ ਪੈਂਦਾ ਹੈ। ਤੇਰੇ ਲਈ ਜੋ ਕਾਰਜ ਨਿਸਚਿਤ ਹੈ ਸੋ ਤੂੰ ਕਰ ਕਿਉਂਕਿ ਕਰਮ ਕਰਨਾ ਕਰਮਹੀਣ ਹੋਣ ਤੋਂ ਚੰਗਾ ਹੈ। ਬਿਨਾ ਕਰਮ ਕਰਨ ਦੇ ਤਾਂ ਤੇਰਾ ਸਰੀਰ ਵੀ ਨਹੀਂ ਬਚ ਸਕਦਾ । ਜਿਹੜੇ ਕਰਮ ਯੱਗ ਵਾਸਤੇ ਕੀਤੇ ਜਾਂਦੇ ਹਨ ਉਨ੍ਹਾਂ ਨੂੰ ਛੱਡ ਕੇ ਬਾਕੀ ਸਾਰਾ ਸੰਸਾਰ ਕਰਮਬੰਧਨ ਵਿਚ ਗ੍ਰਸਤ ਕਰਨ ਵਾਲਾ ਹੈ, ਇਸ ਲਈ ਹੇ ਕੁੰਤੀ ਪੁੱਤਰ ਕਰਮ ਕਰ, ਤੇਰਾ ਕਰਮ ਯੱਗ ਦਾ ਹੀ ਇਕ ਰੂਪ ਹੋਵੇਗਾ ।"

**ਫਿਰ ਕ੍ਰਿਸ਼ਨ ਜੀ ਦਾ ਕਰਮਾਂ ਬਾਰੇ ਫੁਰਮਾਨ ਹੈ-**

"ਜੋ ਮਨੁੱਖ ਕੇਵਲ ਆਤਮ ਵਿਚ ਆਨੰਦ ਅਨੁਭਵ ਕਰਦਾ ਹੈ, ਉਹ ਆਤਮ ਤੋਂ ਸੰਤੁਸ਼ਟ ਹੈ, ਤੇ ਜੋ ਆਤਮ ਤੋਂ ਸੰਤੁਸ਼ਟ ਹੈ ਉਸ ਵਾਸਤੇ ਅਜਿਹਾ ਕੋਈ ਕਾਰਜ ਨਹੀਂ ਜੋ ਕਰਨਾ ਜ਼ਰੂਰੀ ਹੋਵੇ। ਇਸੇ ਤਰ੍ਹਾਂ ਇਸ ਸੰਸਾਰ ਵਿਚ ਉਸ ਵਾਸਤੇ ਕੋਈ ਅਜਿਹੀ ਵਸਤੂ ਨਹੀਂ ਰਹਿੰਦੀ ਜੋ ਉਨ੍ਹਾਂ ਕਰਮਾ ਦੁਆਰਾ ਪ੍ਰਾਪਤ ਹੋਈ ਹੋਵੇ ਜੋ ਉਸਨੇ ਕੀਤੇ ਹਨ ਜਾਂ ਉਨ੍ਹਾਂ ਕਰਮਾਂ ਨਾਲ ਪ੍ਰਾਪਤ ਹੋਣੀ ਹੋਵੇ ਜੋ ਨਹੀਂ ਕੀਤੇ । ਕਿਸੇ ਪ੍ਰਾਣੀ ਉਤੇ ਉਹ ਆਪਣੇ ਸਵਾਰਥ ਵਾਸਤੇ ਨਿਰਭਰ ਨਹੀਂ ਰਹਿੰਦਾ। ਇਸ ਵਾਸਤੇ ਹੇ ਅਰਜਣ ਤੂੰ ਇੱਛਾ ਮੁਕਤ ਹੋ ਕੇ ਸਦਾ ਯੋਗ ਕਰਮ ਕਰਦਾ ਰਹਿ ਕਿਉਂਕਿ ਨਿਸ਼ਕਾਮ ਕਰਮ ਕਰਨ ਵਾਲਾ ਮਨੁੱਖ ਸਰਬੋਤਮ ਪਰਮੇਸ਼ਵਰ ਨੂੰ ਪ੍ਰਾਪਤ ਕਰ ਲੈਂਦਾ ਹੈ ।"

ਬਾਰ ਬਾਰ ਕ੍ਰਿਸ਼ਨ ਜੀ ਹੁਕਮ ਦਿੰਦੇ ਹਨ, "ਹੇ ਅਰਜਣ ਜੰਗ ਲੜ। ਕਰਮ ਦਾ ਤਿਆਗ ਨਾ ਕਰ, ਯੁੱਧ ਕਰ, ਖੱਤਰੀ ਦਾ ਇਹੋ ਧਰਮ ਹੈ। ਮਨੁੱਖ ਬੇਸ਼ਕ ਗਿਆਨਵਾਨ ਵੀ ਕਿਉਂ ਨਾ ਹੋਵੇ ...ਆਪਣੇ ਸੁਭਾਅ ਅਨੁਸਾਰ ਕਾਰਜ ਕਰਦਾ ਹੈ। ਪਸ਼ੂ ਆਪਣੇ ਅੰਤਰੀਵੀ ਸੁਭਾਅ ਅਨੁਸਾਰ ਚਲਦੇ ਹਨ, ਜੋਰ ਜਬਰਦਸਤੀ ਕਿਧਰੇ ਨਹੀਂ ਚਲਦੀ। ਹੇ ਕੁੰਤੀ ਪੁੱਤਰ ਤੇਰਾ ਇਹ ਸੋਚਣਾ ਕਿ ਤੂੰ ਆਪਣੀ ਮਰਜ਼ੀ ਨਾਲ ਕਰਮ ਕਰਨੇ ਛੱਡ ਸਕਦਾ ਹੈਂ ਜਾਂ ਯੁੱਧ ਨਾ ਕਰਨ ਦਾ ਫੈਸਲਾ ਕਰ ਸਕਦਾ ਹੈਂ ਵਿਅਰਥ ਹੈ। ਤੇਰੇ ਅੰਤਰੀਵੀ ਗੁਣ ਤੈਨੂੰ ਯੁੱਧ ਕਰਨ ਲਈ ਪ੍ਰੇਰਨਗੇ। ਨਾ ਚਾਹੇਂ ਤਦ ਵੀ ਤੈਨੂੰ ਯੁਧ ਵਿਚ ਕਿਰਿਆਸ਼ੀਲ ਹੋਣਾ ਪਵੇਗਾ। ਆਦਮੀ ਕੁਦਰਤ ਦੇ ਹੱਥ ਵਿਚ ਖਿਡੌਣਾ ਹੈ ਕੇਵਲ। "

ਕ੍ਰਿਸ਼ਨ ਜੀ ਆਖਦੇ ਹਨ ਕਿ ਸਾਧਾਰਣ ਪ੍ਰਾਣੀ ਤਾਂ ਕੀ ਮੈਂ ਤਿੰਨ ਲੋਕਾਂ ਦਾ ਸੁਆਮੀ ਵੀ ਖਾਸ ਅਨੁਸ਼ਾਸਨ ਵਿਚ ਸਕ੍ਰਿਯ ਹਾਂ, ਜੇ ਮੈਂ ਸੁਸਤ ਹੋ ਜਾਵਾਂ ਸਾਰਾ ਸੰਸਾਰ ਸੁਸਤ ਹੋ ਜਾਵੇਗਾ। ਜੇ ਮੈਂ ਜੜ੍ਹ ਹੋ ਜਾਵਾ ਵਿਸ਼ਵ ਜੜ੍ਹ ਹੋ ਜਾਵੇ।

ਗੀਤਾ ਤੋਂ ਪਹਿਲੇ ਸਮਿਆਂ ਵਿਚ ਦੋ ਪ੍ਰਕਾਰ ਦੀ ਵਿਚਾਰਧਾਰਾ ਪ੍ਰਚੱਲਤ ਸੀ। ਗ੍ਰਹਿਸਥੀ ਲੋਕ ਕਰਮਸ਼ੀਲ ਸਨ ਪਰ ਉਹ ਕਰਮ ਕਰਕੇ ਉਸਦੇ ਫਲ ਦੇ ਆਸਵੰਦ ਸਨ। ਦੂਜੇ ਪਾਸੇ ਸਨਿਆਸੀ ਸਨ ਜਿਹੜੇ ਆਖਦੇ ਸਨ ਕਿ ਕਰਮ ਕਰਨਾ ਹੀ ਨਹੀਂ, ਕਿ ਕਰਮ ਕਰਾਂਗੇ ਤਾਂ ਆਵਾਗਾਉਣ ਵਿਚ ਪਵਾਂਗੇ। ਗੀਤਾ ਨੇ ਇਨ੍ਹਾਂ ਦੋਵੇਂ ਰਸਤਿਆਂ ਨੂੰ ਗਲਤ ਦੱਸਿਆ। ਕਰਮ ਅਵੱਸ਼ ਕਰੋ ਪਰ ਫਲ ਦੀ ਆਸ ਨਾ ਰੱਖੋ। ਕ੍ਰਿਸ਼ਨ ਜੀ ਅਰਜਣ ਨੂੰ ਆਖਦੇ ਹਨ ਕਿ ਹਰ ਪਲ ਮੈਨੂੰ ਯਾਦ ਰੱਖ ਪਰ ਨਾਲ ਯੁੱਧ ਵੀ ਕਰਦਾ ਰਹਿ। ਸ਼ੰਕਰ ਗਿਆਨ-ਮਾਰਗ ਨੂੰ ਸਰਬੋਤਮ ਮੰਨਦਾ ਹੈ। ਸਾਧਾਰਨ ਮਨੁੱਖ ਹਵਨ, ਬਲੀ ਆਦਿਕ ਵੈਦਿਕ ਰੀਤਾਂ ਬਿਨਾਂ ਕਿਸੇ ਸਵਾਰਥ ਦੇ ਨਿਭਾਉਂਦਾ ਹੈ ਤਾਂ ਉਹ ਗਿਆਨ ਮਾਰਗ ਵੱਲ ਵਧ ਰਿਹਾ ਹੈ। ਸ਼ੁਭ ਕਰਮ ਉਹ ਧੂਣੀ ਹੈ ਜਿਸ ਵਿਚ ਵਿਕਾਰ ਨਸ਼ਟ ਹੋ ਜਾਂਦੇ ਹਨ ਤੇ ਮਨੁੱਖ ਪਰਮ ਸਤਿ ਦੀ ਪ੍ਰਾਪਤੀ ਕਰਦਾ ਹੈ। ਇਸੇ ਪ੍ਰਕਾਰ ਵਰਣ ਆਸਰਮ ਧਰਮ ਦੀ ਪਾਲਣਾ ਸਭ ਮਨੁੱਖਾਂ ਲਈ ਹਿਤਕਾਰੀ ਹੈ। ਬ੍ਰਾਹਮਣ ਧਰਮ ਕਾਰਜ ਕਰਦਾ ਹੋਇਆ ਗਿਆਨਮਾਰਗ ਵੱਲ ਵਧੇ, ਖੱਤਰੀ ਰਣਭੂਮੀ ਵਿਚ ਅਰਜਣ ਵਾਂਗ ਲੜਦਾ ਹੋਇਆ ਭਗਵਾਨ ਕ੍ਰਿਸ਼ਨ ਨੂੰ ਹਿਰਦੇ ਵਿਚ ਵਸਾ ਕੇ ਰੱਖੇ, ਵੈਸ਼ ਕਾਰੋਬਾਰ ਕਰਦਾ ਹੋਇਆ ਧਰਮ ਉੱਤੇ ਚੱਲੇ ਤੇ ਸ਼ੂਦਰ ਦਾ ਧਰਮ ਹੈ ਹੀ ਸੇਵਾ ਕਰਨਾ। ਆਪੋ ਆਪਣੇ ਕਰਮ ਕਰਦੇ ਹੋਏ ਇਹ ਵਰਣ, ਧਰਮ ਦਾ ਪੰਧ ਤੈਅ ਕਰ ਸਕਦੇ ਹਨ। ਕਰਮ ਤਿੰਨ ਪ੍ਰਕਾਰ ਦਾ ਹੁੰਦਾ ਹੈ-

1. ਕਰਮ
2. ਅਕਰਮ
3. ਵਿਕਰਮ

ਕਰਮ ਤੋਂ ਭਾਵ ਹੈ ਕ੍ਰਿਆ, ਕੰਮ ਕਰਨਾ। ਹਰ ਪ੍ਰਾਣੀ ਚਾਹੇ ਜਾਂ ਨਾ ਉਹ ਕਰਮ ਕਰੇਗਾ, ਕਰਮ ਉੱਤੇ ਉਸਦਾ ਵਸੀਕਰਣ ਨਹੀਂ। ਅਕਰਮ ਦਾ ਭਾਵ ਹੈ ਕਰਮ ਨਾ ਕਰਨਾ, ਕਰਮ ਤੋਂ ਸੁਤੰਤਰ ਹੋ ਜਾਣਾ, ਜਿਥੇ ਕ੍ਰਿਆ ਨਾ ਹੋਵੇ। ਵਿਕਰਮ ਦਾ ਅਰਥ ਹੈ ਬੁਰੇ ਕਰਮ। ਕ੍ਰਿਸ਼ਨ ਜੀ ਗੀਤਾ ਵਿਚ ਆਖਦੇ ਹਨ ਕਿ ਜੋ ਵਿਅਕਤੀ ਕਰਮ ਵਿਚ ਅਕਰਮ ਅਤੇ ਅਕਰਮ ਵਿਚ ਕਰਮ ਦਾ ਅਨੁਭਵ ਕਰਦਾ ਹੈ ਉਹ ਮਨੁੱਖਾਂ ਵਿਚ ਸ੍ਰੇਸ਼ਟ ਬੁਧੀਮਾਨ ਹੈ ਤੇ ਉਸਨੇ ਕਰਨਯੋਗ ਸਭ ਉਹ ਕੁਝ ਕਰ ਲਿਆ ਹੈ ਜੋ ਕਰਨਾ ਉਚਿਤ ਹੈ।

ਨਿਸ਼ਕਾਮ ਕਰਮ ਕਰਨ ਵਾਲਾ ਬੰਦਾ ਲੰਮੀਆਂ ਸਕੀਮਾਂ ਤੇ ਲੰਮੀਆਂ ਦਲੀਲਾਂ ਵਿਚ ਨਹੀਂ ਪੈਂਦਾ। ਉਹ ਜਾਣਦਾ ਹੈ ਕਿ ਉਸਦਾ ਸਹਿਜ ਸੁਭਾਵਕ ਚੁੱਕਿਆ ਗਿਆ ਇਕ ਇਕ ਕਦਮ ਮੰਜ਼ਿਲ ਵੱਲ ਲਿਜਾ ਰਿਹਾ ਹੈ। ਅਸਮਾਨ ਵਿਚ ਕਾਲੀ ਘਟਾ ਛਾ ਗਈ। ਹੇਠਾਂ ਤਪਦਾ ਹੋਇਆ ਮੈਦਾਨ ਹੈ। ਹਰ ਬੂੰਦ ਜੇ ਇਹ ਸੋਚਦੀ ਰਹੇ ਕਿ ਜੇ ਮੈਂ ਹੇਠਾਂ ਡਿੱਗ ਪਈ ਤਾਂ ਤਬਾਹ ਹੋ ਜਾਵਾਂਗੀ ਤਾਂ ਬਾਰਸ਼ ਹੋਵੇਗੀ ਹੀ ਨਹੀਂ। ਪਰ ਇਉਂ ਨਹੀਂ ਹੁੰਦਾ। ਬੂੰਦਾ ਬਾਂਦੀ ਸ਼ੁਰੂ ਹੋ ਜਾਂਦੀ ਹੈ ਤੇ ਫਿਰ ਮੋਹਲੇਧਾਰ ਬਾਰਸ਼ ਜਲ ਥਲ ਇਕ ਕਰ ਦਿੰਦੀ ਹੈ।

ਕਨਫਿਊਸ਼ਿਅਸ ਪੁਰਾਣੇ ਚੀਨ ਦਾ ਫਿਲਾਸਫਰ ਸੀ ਜੋ ਹੁਣ ਤੋਂ ਲੱਗਭਗ 2600 ਸਾਲ ਪਹਿਲਾਂ ਹੋਇਆ ਹੈ। ਉਸ ਦੁਆਰਾ ਦਿੱਤੀ ਦਰਿਆ ਦੀ ਉਦਾਹਰਣ ਬੜੇ ਉਚੇ ਅਰਥਾਂ ਵਾਲੀ ਹੈ। ਉਸਨੂੰ ਕਿਸੇ ਨੇ ਪੁੱਛਿਆ, "ਤੂੰ ਏਨਾ ਵੱਡਾ ਮਹਾਨ ਵਿਦਵਾਨ ਕਿਵੇਂ ਬਣ ਗਿਆ ? ਕੀ ਘਾਲਣਾ ਘਾਲੀ ਸੀ ?"

ਕਨਫਿਊਸ਼ਿਅਸ ਨੇ ਉੱਤਰ ਦਿੱਤਾ– "ਕੋਈ ਦੇਵਤਾ ਅਕਾਸ਼ ਵਿਚੋਂ ਮਸ਼ਾਲ ਲੈ ਕੇ ਨਹੀਂ ਉਤਰਿਆ। ਕੋਈ ਪਰੀ ਅਕਲ ਦੀ ਕਿਤਾਬ ਲੈ ਕੇ ਨਾ ਆਈ। ਮੈਂ ਦਰਿਆ ਦੇ ਕਿਨਾਰੇ ਤੁਰਦੇ ਜਾਂਦੇ ਨੇ ਧਿਆਨ ਮਾਰਿਆ ਤਾਂ ਦੇਖਿਆ ਕਿ ਦਰਿਆ ਪਾਸ ਸਮੁੰਦਰ ਨੂੰ ਜਾਣ ਵਾਲੇ ਰਸਤੇ ਦਾ ਕੋਈ ਨੁਕਸ਼ਾ ਨਹੀਂ ਸੀ। ਉਸਨੇ ਕਿਸੇ ਨੂੰ ਪੁੱਛਿਆ ਵੀ ਨਹੀਂ ਕਿ ਰਸਤਾ ਕਿਧਰ ਦੀ ਜਾਏਗਾ ਪਰ ਉਹ ਸਮੁੰਦਰ ਤਕ ਅੱਪੜ ਗਿਆ। ਸਮੁੰਦਰ ਉਸਦੀ ਕਿਸਮਤ ਵਿਚ ਲਿਖਿਆ ਹੋਇਆ ਸੀ, ਸਮੁੰਦਰ ਉਸਨੂੰ ਮਿਲਣਾ ਹੀ ਮਿਲਣਾ ਸੀ।"

## 2. ਭਗਤੀ ਮਾਰਗ

'ਭਗਤੀ' ਸ਼ਬਦ ਚ ਸੰਸਕ੍ਰਿਤ ਧਾਤੂ 'ਭਜ' ਹੈ। ਭਜ ਦੇ ਅਰਥ ਹਨ ਸੇਵਾ। ਭਜਨ ਤੇ ਭਜਨੀਕ ਸ਼ਬਦ ਵੀ ਇਸੇ ਧਾਤੂ ਤੋਂ ਪੈਦਾ ਹੋਏ ਹਨ। ਭਜਨ ਕਰਨਾ ਜਾਂ ਭਜਣਾ, ਭਗਤੀ ਦੇ ਪਾਂਧੀ ਲਈ ਜ਼ਰੂਰੀ ਕ੍ਰਿਆਵਾਂ ਹਨ। ਭਜਨੀਕ ਸ਼ਬਦ ਭਗਤ ਲਈ ਵੀ ਵਰਤਿਆ ਜਾਂਦਾ ਹੈ ਤੇ ਇਸਦਾ ਅਰਥ ਹੈ ਪ੍ਰਭੂ ਦੇ ਗੁਣ ਗਾਉਣ ਵਾਲਾ।

ਭਗਤੀ ਦਾ ਅਰਥ ਹੈ ਆਪਣਾ ਆਪਾ ਸਰਬੱਤ ਗੁਰੂਆਂ ਦੇ ਗੁਰੂ ਭਾਵ ਪਰਮਾਤਮਾ ਅੱਗੇ ਸੌਂਪ ਕੇ ਧਿਆਨ ਲਾਉਣਾ। ਭਗਤ ਦੀ ਨਿਗਾਹ ਹੋਰ ਕਿਸੇ ਕੀਮਤੀ ਚੀਜ਼ ਉੱਤੇ ਨਹੀਂ ਟਿਕਦੀ ਸਿਵਾਇ ਪਰਮਾਤਮਾ ਦੇ। ਭਗਤ ਆਪਣੇ ਅਹੰ ਦਾ ਸੰਪੂਰਨ ਨਾਸ਼ ਕਰਕੇ ਪਰਮੇਸ਼ਰ ਨੂੰ ਅਭੇਦ ਸਮਝਦਾ ਹੈ। ਆਪਣਾ ਅਹੰ ਖਤਮ ਕਰਨਾ ਉਸੇ ਪ੍ਰਕਾਰ ਹੈ ਜਿਵੇਂ ਘੜਾ ਟੁੱਟ ਜਾਣਾ। ਘੜੇ ਦੀ ਦੀਵਾਰ ਟੁੱਟ ਗਈ ਤਾਂ ਅੰਦਰਲਾ ਲਘੂ ਪੁਲਾੜ ਬਾਹਰਲੇ ਅਨੰਤ ਪੁਲਾੜ ਵਿਚ ਸ਼ਾਮਲ ਹੋ ਗਿਆ।

ਭਗਵਾਨ ਅੱਗੇ ਆਤਮ–ਸਮਰਪਣ ਕਰਕੇ ਉਸਦੀ ਸ਼ਰਧਾਪੂਰਣ ਯਾਦ ਵਿਚ ਜੀਵਨ ਬਤੀਤ ਕਰਨ ਨੂੰ ਭਗਤੀ ਮਾਰਗ ਕਿਹਾ ਜਾਂਦਾ ਹੈ। ਪ੍ਰਭੂ ਨੂੰ ਮਾਤਾ, ਪਿਤਾ, ਸਖਾ, ਭਰਾ, ਪਤੀ, ਮਾਲਕ ਕਿਸੇ ਵੀ ਰੂਪ ਵਿਚ ਚਿਤਵਿਆ ਜਾ ਸਕਦਾ ਹੈ। ਭਗਤ ਆਪਣੇ ਆਪ ਵਿਚੋਂ ਅਹੰ ਨੂੰ ਖਤਮ ਕਰਕੇ ਬ੍ਰਹਮ ਦਾ ਪ੍ਰਕਾਸ਼ ਦੇਖਦਾ ਹੈ। ਭਗਤੀ ਦਾ ਮਾਰਗ ਸਨਿਆਸ ਨਹੀਂ ਹੈ। ਗ੍ਰਹਿਸਥ ਜੀਵਨ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆਂ ਭਗਤ ਲੋਕ ਪਰਮਾਤਮਾ ਨੂੰ ਸਮਰਪਿਤ ਹਨ। ਭਗਤੀ–ਮਾਰਗ ਵਿਚ ਸ਼ਰਧਾ ਸ਼ਬਦ ਬਹੁਤ ਵਾਰੀ ਵਰਤਿਆ ਮਿਲਦਾ ਹੈ। ਭਗਤੀ ਦੀ ਜੜ ਸ਼ਰਧਾ ਹੈ। ਬਗੈਰ ਸ਼ਰਧਾ ਦੇ ਕੋਈ ਭਗਤੀ ਨਹੀਂ। ਸ਼ਰਧਾ ਦੀ ਅਣਹੋਂਦ ਵਿਚ ਭਗਤੀ ਢੋਂਗ ਹੈ, ਭੇਖ ਹੈ। ਸ਼ਰਧਾਵਾਨਾਂ ਉੱਤੇ ਭਗਵਾਨ ਆਪਣੀ ਕਿਰਪਾ ਕਰਦਾ ਹੈ ਜਿਸਨੂੰ ਦੈਵੀ ਨਦਰਿ ਕਿਹਾ ਜਾਂਦਾ ਹੈ।

ਗੀਤਾ ਵਿਚ ਭਗਤਾਂ ਦੀਆਂ ਚਾਰ ਸ਼੍ਰੇਣੀਆਂ ਮੰਨੀਆਂ ਗਈਆਂ ਹਨ:

1. ਆਰਤ

2. ਜਗਿਆਸੂ

3. ਅਰਥਾਰਥੀ

4. ਗਿਆਨੀ

ਸੰਸਾਰਕ ਦੁੱਖਾਂ ਸੰਤਾਪਾਂ ਵਿਚ ਫਸਿਆ ਮਨੁੱਖ ਸੁਖ ਦੀ ਇੱਛਾ ਨਾਲ ਭਗਤੀ ਕਰਦਾ ਹੈ। ਇਹ ਆਰਤ-ਭਗਤ ਹੈ। ਭਗਤੀ ਕਰਦਿਆਂ ਦੁੱਖਾਂ ਤੋਂ ਨਵਿਰਤੀ ਪ੍ਰਾਪਤ ਹੁੰਦੀ ਹੈ।

ਜਗਿਆਸੂ ਭਗਤ ਦਾ ਮਨੋਰਥ ਤਤਕਾਲੀ ਲਾਭ ਲੈਣ ਦੀ ਥਾਂ ਪਰਮੇਸ਼ਰ ਦੇ ਸਰੂਪ ਨੂੰ ਜਾਣ ਲੈਣਾ ਹੁੰਦਾ ਹੈ। ਦੁੱਖ ਹੋਣ ਜਾਂ ਸੁੱਖ, ਜਗਿਆਸੂ ਬ੍ਰਹਮ ਦੀ ਭਗਤੀ ਵਿਚ ਲੀਨ ਰਹਿੰਦਾ ਹੈ।

ਅਰਥਾਰਥੀ ਭਗਤ ਨੂੰ ਸੁਆਰਥੀ ਭਗਤ ਵੀ ਕਿਹਾ ਜਾਂਦਾ ਹੈ। ਅਜਿਹੇ ਭਗਤ ਮੁਫ਼ਤੋ ਮੁਫਤੀ ਰੱਬ ਦੀ ਪੂਜਾ ਨਹੀਂ ਕਰਦੇ। ਉਨ੍ਹਾਂ ਦੇ ਖਾਸ ਟੀਚੇ ਹੁੰਦੇ ਹਨ ਤੇ ਇਨ੍ਹਾਂ ਟੀਚਿਆਂ ਦੀ ਪ੍ਰਾਪਤੀ ਵਾਸਤੇ ਉਹ ਪਰਮੇਸ਼ਰ ਦੀ ਅਰਾਧਨਾ ਕਰਦੇ ਹਨ ।

ਸਭ ਤੋਂ ਉਚਾ ਦਰਜਾ ਗਿਆਨੀ ਦਾ ਹੈ। ਗਿਆਨੀ ਪੁਰਖ ਪ੍ਰਭੂ ਨੂੰ ਹਰ ਥਾਂ ਸਰਬਵਿਆਪਕ ਰੂਪ ਵਿਚ ਦੇਖਦਾ ਹੈ । ਉਸ ਲਈ ਦਿਸਦਾ ਅਣਦਿਸਦਾ, ਹਨੇਰਾ ਰੋਸ਼ਨੀ, ਸਭ ਪਰਮਾਤਮਾ ਹੈ । ਸਾਰੇ ਭਗਤਾਂ ਵਿਚੋਂ ਗਿਆਨੀ ਨੂੰ ਸਰਬੋਤਮ ਦਰਜਾ ਪ੍ਰਾਪਤ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਭਗਤੀ ਮਾਰਗ ਅਤੇ ਕਰਮ ਮਾਰਗ ਗਿਆਨ ਤਕ ਪੁਚਾਂਦੇ ਹਨ ਤੇ ਗਿਆਨ ਪਰਮੇਸ਼ਰ ਨਾਲ ਮਿਲਾਪ ਕਰਾਉਂਦਾ ਹੈ ।

**ਗੀਤਾ ਵਿਚ ਭਗਤੀ ਦੀਆਂ ਦੋ ਕਿਸਮਾਂ ਦਾ ਵਰਣਨ ਆਇਆ ਹੈ-**

1. ਸਰਗੁਣ ਭਗਤੀ

2. ਨਿਰਗੁਣ ਭਗਤੀ

ਸਰਗੁਣ (ਸਗੁਣ) ਭਗਤੀ ਕਰਨ ਵਾਲਾ ਮਨੁੱਖ ਦ੍ਰਿਸ਼ਟਮਾਨ ਸੰਸਾਰ ਨੂੰ ਪਰਮਾਤਮਾ ਦਾ ਰੂਪ ਸਮਝ ਕੇ ਭਗਤੀ ਕਰਦਾ ਹੈ। ਉਸ ਲਈ ਪਰਮੇਸਰ ਪ੍ਰਤੱਖ ਹੈ। ਭਗਤ ਲਈ ਸ਼ੁਭ ਕਰਮ ਕਰਨੇ ਜ਼ਰੂਰੀ ਹਨ। ਸਾਰੇ ਕਰਮਾਂ ਦੀ ਹੋਂਦ ਨੂੰ ਭਗਤ ਪ੍ਰਭੂ ਉਤੇ ਛੱਡ ਦਿੰਦਾ ਹੈ।

ਹੌਲੀ-ਹੌਲੀ ਸਰਗੁਣ ਭਗਤੀ ਵਿਚ ਮੂਰਤੀ ਪੂਜਾ ਆਰੰਭ ਹੋ ਗਈ। ਵੈਦਿਕ ਮਤਿ ਦੇ ਵਿਦਵਾਨ ਅਤੇ ਰਿਸ਼ੀ ਮੂਰਤੀ-ਪੂਜਾ ਨੂੰ ਭਗਤੀ ਦਾ ਕੋਈ ਉੱਤਮ ਨਮੂਨਾ ਨਹੀਂ ਮੰਨਦੇ ਪਰ ਜਨਸਾਧਾਰਣ ਮੂਰਤੀ ਉਤੇ ਹੀ ਟੇਕ ਰਖਦਾ ਹੈ। ਗੀਤਾ ਵਿਚ ਮੂਰਤੀਪੂਜਾ ਦੀ ਸ਼ਲਾਘਾ ਨਹੀਂ ਕੀਤੀ ਗਈ । ਮੂਰਤੀ ਪੂਜਾ ਵਿਚ ਕਈ ਪ੍ਰਕਾਰ ਦੀ ਸੰਸਾਰਕ ਦੌੜ ਲੱਗ ਜਾਂਦੀ ਹੈ, ਭਾਵ ਮੂਰਤੀ ਕਿਸ ਦੇਵਤੇ ਦੀ, ਮੂਰਤੀ ਉੱਤੇ ਖਰਚਾ, ਸੋਨੇ ਹੀਰੇ ਤਕ ਦੀ ਜੜਤ, ਵਿਸ਼ਾਲ ਮੰਦਰ, ਮੰਦਰਾਂ ਦੀ ਉਚਾਈ ਅਤੇ ਸੁੰਦਰਤਾ ਵਿਚ ਮੁਕਾਬਲੇ ਦੀ ਹੋੜ, ਅਜਿਹੀਆਂ ਕੁੱਝ ਮਨੁੱਖੀ ਬੁੱਧੀ ਦੀਆਂ ਵਿਗੜੀਆਂ ਰੁਚੀਆਂ ਹਨ ਕਿ ਇਹ ਧਰਮ ਤੱਕ ਲਿਜਾਣ ਦੀ ਥਾਂ ਦੁਬਾਰਾ ਦੁਨਿਆਵੀ ਰੰਗ ਚਾੜ੍ਹਦੀਆਂ ਹਨ। ਪੁਜਾਰੀ ਸ਼੍ਰੇਣੀ

ਵਾਸਤੇ ਮੂਰਤੀਪੂਜਾ ਹੀ ਲਾਭਦਾਇਕ ਹੈ ਕਿਉਂਕਿ ਇਕੋ ਸਥਾਨ ਉਤੇ ਪੂਜਾ ਧਨ ਇਕੱਠਾ ਹੋ ਜਾਂਦਾ ਹੈ ਤੇ ਪੁਜਾਰੀ ਦਾ ਸਵਰਗ ਇਸ ਧਰਤੀ ਉੱਤੇ ਹੀ ਬਣ ਜਾਂਦਾ ਹੈ।

ਨਿਰਗੁਣ ਭਗਤੀ ਵਿਚ ਇਹ ਮੰਨਿਆ ਜਾਂਦਾ ਹੈ ਕਿ ਪਰਗਟ ਸੰਸਾਰ ਭਾਵੇਂ ਪਰਮਾਤਮਾ ਦੀ ਰਚਨਾ ਹੈ ਤੇ ਉਹੀ ਇਸ ਨੂੰ ਸੰਚਾਲਿਤ ਕਰ ਰਿਹਾ ਹੈ ਪਰ ਇਹ ਉਸ ਦੀ ਸ਼ਖਸੀਅਤ ਦਾ ਨਿੱਕਾ ਜਿਹਾ ਹਿੱਸਾ ਹੈ। ਆਪ ਉਹ ਅਦ੍ਰਿਸ਼ਟ ਅਨੰਤ ਸ਼ਕਤੀ ਹੈ। ਭਗਤ ਜਦੋਂ ਅਭੇਦ ਹੁੰਦਾ ਹੈ ਤਾਂ ਅਸੀਮ ਨਿਰਾਕਾਰ ਵਿਚ ਚਲਾ ਜਾਂਦਾ ਹੈ। ਭਗਤ ਲਈ ਗਿਆਨੀ ਪੁਰਖ ਹੋਣਾ ਜਰੂਰੀ ਨਹੀਂ। ਹੋ ਸਕਦਾ ਹੈ ਭਗਤੀ ਕਰਦਿਆਂ ਕਰਦਿਆਂ ਗਿਆਨ ਪ੍ਰਾਪਤ ਹੋ ਜਾਵੇ ਪਰ ਗਿਆਨ ਪ੍ਰਾਪਤ ਨਹੀਂ ਵੀ ਹੁੰਦਾ ਤਦ ਵੀ ਭਗਤੀ ਦੀ ਕ੍ਰਿਆ ਆਪਣੇ ਆਪ ਵਿਚ ਬਹੁਤ ਸੁਖ ਦੇਣ ਵਾਲੀ ਅਵਸਥਾ ਹੈ।

ਭਗਤੀ ਪਰੰਪਰਾ ਵਿਚ ਆਮ ਤੌਰ ਉੱਤੇ ਇਹ ਦੇਖਣ ਵਿਚ ਆਇਆ ਹੈ ਕਿ ਭਗਤ ਆਪਣੇ ਆਪ ਨੂੰ ਇਸਤਰੀ ਅਤੇ ਪ੍ਰਭੂ ਨੂੰ ਪਤੀ ਸਵੀਕਾਰਦੇ ਹਨ। ਮੀਰਾ ਬਾਈ ਅਤੇ ਸੂਰਦਾਸ ਸਰਗੁਣ ਭਗਤੀ ਦੇ ਬੜੇ ਸਨਮਾਨਯੋਗ ਸੰਤ ਹੋਏ ਹਨ। ਮੀਰਾ ਜਦੋਂ ਮੰਦਰ ਵਿਚ ਸਭ ਦੇ ਸਾਹਮਣੇ ਨਾਚ ਕਰਨ ਲੱਗੀ ਤਾਂ ਕੁੱਝ ਮਰਦਾਂ ਨੇ ਇਹ ਕਹਿਕੇ ਇਸਤੇ ਇਤਰਾਜ਼ ਕੀਤਾ ਕਿ ਭਲੇ ਘਰ ਦੀ ਔਰਤ ਨੂੰ ਇਉਂ ਸ਼ਰੇਆਮ ਮਰਦਾਂ ਵਿਚਕਾਰ ਨਾਚ ਨਹੀਂ ਕਰਨਾ ਚਾਹੀਦਾ। ਮੀਰਾਂ ਨੇ ਕਿਹਾ ਸੀ - ਇਥੇ ਮਰਦ ਕਿਹੜਾ ਹੈ ਸਿਵਾਇ ਕ੍ਰਿਸ਼ਨ ਦੇ ? ਬਾਕੀ ਸਭ ਲੋਕ ਉਸਦੀਆਂ ਗੋਪੀਆਂ ਹਨ, ਜਿਨ੍ਹਾਂ ਨੂੰ ਤੁਸੀਂ ਮਰਦ ਕਹਿੰਦੇ ਹੋ ਉਹ ਵੀ। ਕੇਵਲ ਭਗਵਾਨ ਸਭ ਦਾ ਮਾਲਕ ਤੇ ਪਤੀ ਹੈ।

ਔਰਤਾਂ ਵਿਚ ਬੌਧਿਕਤਾ ਦੇ ਮੁਕਾਬਲੇ ਪ੍ਰੇਮ, ਹਮਦਰਦੀ ਅਤੇ ਸ਼ਰਧਾ-ਭਾਵ ਤੱਤ ਵਧੀਕ ਮਾਤਰਾ ਵਿਚ ਮੌਜੂਦ ਹੁੰਦੇ ਹਨ। ਕਦੀ ਮਾਂ ਦੇ ਰੂਪ ਵਿਚ ਕਦੀ ਪਤਨੀ, ਕਦੀ ਭੈਣ, ਕਦੀ ਧੀ ਦੇ ਰੂਪ ਵਿਚ ਉਸ ਦੀਆਂ ਵਧੇਰੇ ਭਾਵਨਾਵਾਂ ਦਾ ਕੇਂਦਰ ਪਿਆਰ ਅਤੇ ਹਮਦਰਦੀ ਹੀ ਹੁੰਦਾ ਹੈ। ਇਸ ਲਈ ਭਗਤੀ ਮਾਰਗ ਦਾ ਸਾਰਾ ਵਾਤਾਵਰਣ ਇਸ ਪ੍ਰਕਾਰ ਦਾ ਹੁੰਦਾ ਹੈ ਜਿਥੇ ਇਸਤਰੀਤਵ ਦੀ ਪ੍ਰਧਾਨਤਾ ਹੁੰਦੀ ਹੈ। ਭਗਤ ਆਪਣੇ ਆਪ ਨੂੰ ਲਾਚਾਰ ਤੇ ਕਮਜ਼ੋਰ ਜੀਵ ਸਮਝ ਕੇ ਸਰਵ-ਸ਼ਕਤੀਮਾਨ ਪ੍ਰਭੂ ਦੇ ਚਰਨੀ ਢਹਿ ਪੈਂਦੇ ਹਨ। ਸੰਪੂਰਣ ਆਤਮ ਸਮਰਪਣ ਹੀ ਭਗਤੀ ਵਿਚ ਉਚਤਮ ਗਿਆਨ ਹੈ। ਪ੍ਰਗਟ ਸੰਸਾਰ ਭਗਤ ਵਾਸਤੇ ਦਵੈਤ ਨਹੀਂ ਹੈ। ਇਹ ਵੀ ਪਰਮੇਸ਼ਰ ਹੈ, ਅਦ੍ਰਿਸ਼ਟ ਵੀ ਪਰਮੇਸ਼ਰ ਹੈ- ਫਿਰ ਦਵੈਤ ਕਿਸ ਗੱਲ ਦੀ ? ਜਦੋਂ ਸਾਰਾ ਕੁੱਝ ਹੀ ਪਰਮਾਤਮਾ ਦਾ ਹੈ ਤਦ ਉਸ ਵਿਚ ਵੰਡੀਆਂ ਕਿਉਂ ਪਾਈਆਂ ਜਾਣ ?

ਸੁਆਮੀ ਰਾਮਕ੍ਰਿਸ਼ਨ ਜੀ ਨੇ ਹਰ ਧਰਮ ਦੀ ਭਗਤੀ ਵਿਚੋਂ ਪ੍ਰਭੂ ਪ੍ਰਾਪਤ ਕਰ ਲਿਆ ਸੀ। ਜਦੋਂ ਉਨ੍ਹਾਂ ਨੇ ਇਸਲਾਮ ਰਾਹੀਂ ਅੱਲਾਹ ਦੀ ਦਰਗਾਹ ਤਕ ਅੱਪੜਨ ਦਾ ਫੈਸਲਾ ਕੀਤਾ ਤਾਂ ਵੇਸ ਵੀ ਮੁਸਲਮਾਨਾਂ ਦਾ ਕੀਤਾ ਤੇ ਕੁਰਾਨ ਦਾ ਪਾਠ ਆਰੰਭ ਦਿੱਤਾ। ਉੱਚਤਮ ਪ੍ਰਾਪਤੀ ਹੋ ਗਈ। ਫਿਰ ਬਾਈਬਲ ਦਾ ਪਾਠ ਆਰੰਭਿਆ। ਕਰਾਸ ਪਹਿਨਿਆ ਤੇ ਈਸਾਈ ਦੇ ਪਹਿਰਾਵੇ ਵਿਚ ਗੌਡ ਦੀ ਪ੍ਰਾਪਤੀ ਕੀਤੀ। ਉਨ੍ਹਾਂ ਨੂੰ ਪੁੱਛਿਆ ਗਿਆ- ਪਹਿਰਾਵੇ ਵਿਚ ਕੀ ਪਿਆ ਹੈ ? ਕੀ ਲਿਬਾਸ ਦਾ ਵੀ ਕੋਈ ਪ੍ਰਭਾਵ ਭਗਤੀ ਉਪਰ ਪੈਂਦਾ ਹੈ ?

ਸੁਆਮੀ ਨੇ ਕਿਹਾ- ਚਾਵਲ ਦੇ ਦਾਣੇ ਉਪਰਲੀ ਫੱਕ ਨੂੰ ਤੁਸੀਂ ਜਿੰਨੀ ਮਰਜੀ ਨਿਕੰਮੀ ਸਮਝ ਕੇ ਸੁੱਟ ਦਿਉ ਪਰ ਇਸ ਦੇ ਬਗੈਰ ਚਾਵਲ ਉਗ ਨਹੀਂ ਸਕਦਾ।

ਕ੍ਰਿਸ਼ਨ ਜੀ ਕਈ ਵਾਰ ਦਸਦੇ ਹਨ ਕਿ ਭਾਵੇਂ ਬ੍ਰਹਮ ਤਕ ਲੈ ਜਾਣ ਵਾਲੇ ਸਾਰੇ ਮਾਰਗ ਉੱਤਮ ਹਨ ਪਰ

ਭਗਤੀ ਮਾਰਗ ਸਰਬੋਤਮ ਹੈ ਕਿਉਂਕਿ ਇਹ ਆਸਾਨ ਹੈ ਤੇ ਕੋਈ ਵੀ ਵਿਅਕਤੀ ਇਹ ਪੰਧ ਅਪਣਾ ਸਕਦਾ ਹੈ। ਗਿਆਨ ਮਾਰਗ ਹਰੇਕ ਦੇ ਵਸ ਦੀ ਕਹਾਣੀ ਨਹੀਂ। ਇਸ ਰਸਤੇ ਉਤੇ ਚਲਦਿਆਂ ਭਾਵਨਾਵਾਂ ਨੂੰ, ਚਿੰਤਨ ਨੂੰ, ਮਾਰਨ ਦੀ ਲੋੜ ਨਹੀਂ । ਇਹ ਉਵੇਂ ਰਹਿਣ ਦਿਉ, ਇਨ੍ਹਾਂ ਦੀ ਦਿਸ਼ਾ ਭਗਵਾਨ ਵੱਲ ਮੋੜ ਦਿਉ ਕੇਵਲ। ਆਪਣਾ ਅਹੰ ਖਤਮ ਕਰੋ, ਕੇਵਲ ਭਗਵਾਨ ਦੇਖੋ । ਜੋ ਮਨੁੱਖ ਆਖਦਾ ਹੈ- ਤੂੰ ਹੈਂ ਕੇਵਲ, ਕੇਵਲ ਤੂੰ ਹੀ ਤੂੰ ਹੈਂ, ਉਹ ਸਹੀ ਹੈ ਤੇ ਜਿਹੜਾ ਆਖਦਾ ਹੈ- ਮੈਂ ਹਾਂ ਕੇਵਲ, ਮੇਰੇ ਤੋਂ ਇਲਾਵਾ ਹੋਰ ਕੋਈ ਨਹੀਂ ਕਿਉਂਕਿ ਮੈਂ ਬ੍ਰਹਮ ਹਾਂ ਉਹ ਵੀ ਠੀਕ ਹੈ। ਦੋਹਾਂ ਕਥਨਾ ਵਿਚ ਕਾਫ਼ੀ ਫਰਕ ਪ੍ਰਤੀਤ ਹੁੰਦਾ ਹੈ ਪਰ ਸਿਖਰ ਤੇ ਜਾ ਕੇ ਇਸਦਾ ਅਰਥ ਤੇ ਰਹੱਸ ਬ੍ਰਹਮ ਹੀ ਬ੍ਰਹਮ ਹੈ। ਇਹੀ ਉਹ ਸਥਾਨ ਹੈ ਜਿੱਥੇ ਭਗਤ ਨੇ ਪੁੱਜਣਾ ਹੈ। ਇਥੇ ਮੈਂ, ਤੂੰ, ਇਹ, ਉਹ ਆਦਿਕ ਸਭ ਝਗੜੇ ਮੁੱਕ ਜਾਂਦੇ ਹਨ। ਇਹ ਗੁਣਾਂ ਤੋਂ ਉਪਰ ਉੱਤੇ ਜਾਣ ਦੀ ਅਵਸਥਾ ਹੈ।

## ਗਿਆਨ ਮਾਰਗ

**ਤੀਜੇ ਅਧਿਆਇ ਦੇ ਤੀਜੇ ਸਲੋਕ ਵਿਚ ਕ੍ਰਿਸ਼ਨ ਜੀ ਫੁਰਮਾਉਂਦੇ ਹਨ :**

ਹੇ ਮਾਸੂਮ ਅਰਜਣ, ਇਸ ਸੰਸਾਰ ਵਿਚ ਬਹੁਤ ਪਹਿਲਾਂ ਮੈਂ ਦੋ ਜੀਵਨ ਪ੍ਰਣਾਲੀਆਂ ਦਾ ਉਪਦੇਸ਼ ਦਿੱਤਾ ਸੀ। ਚਿੰਤਨਸ਼ੀਲ ਵਿਅਕਤੀਆਂ ਲਈ ਗਿਆਨ ਮਾਰਗ ਅਤੇ ਕਰਮਸ਼ੀਲ ਵਿਅਕਤੀਆਂ ਲਈ ਕਰਮ ਮਾਰਗ ।

ਇਸੇ ਪ੍ਰਕਾਰ ਦਾ ਵਿਚਾਰ ਮਹਾਂਭਾਰਤ ਵਿਚ ਹੋਰਾਂ ਥਾਵਾਂ ਤੇ ਵੀ ਆਇਆ ਹੈ, "ਦੋ ਪ੍ਰਕਾਰ ਦੇ ਜੀਵਨ ਦਾ ਸਮਰਥਨ ਵੇਦਾਂ ਨੇ ਕੀਤਾ ਹੈ- ਇਕ ਪਰਵਿਰਤੀਮੂਲਕ ਮਾਰਗ ਤੇ ਦੂਜਾ ਨਵਿਰਤੀਮੂਲਕ ਮਾਰਗ। " ਇਹ ਦੋਵੇਂ ਰਸਤੇ ਇਕੋ ਜਿਹੇ ਹਨ ਸਗੋਂ ਇਕ ਦੂਜੇ ਦੇ ਪੂਰਕ ਹਨ, ਇਕ ਦੂਜੇ ਤੋਂ ਭਿੰਨ ਨਹੀਂ ਹਨ। ਗਿਆਨੀ ਮਨੁੱਖ ਕਰਮਸ਼ੀਲ ਵੀ ਹੁੰਦਾ ਹੈ ਤੇ ਭਗਤ ਵੀ। ਗਿਆਨੀ ਪੁਰਖ ਆਪਣੇ ਆਪ ਵਿਚ ਮਸਤ, ਆਪਣੇ ਆਪ ਵਿਚ ਸੰਤੁਸ਼ਟ ਰਹਿੰਦਾ ਹੈ।

**ਚੌਥੇ ਅਧਿਆਇ ਦੇ ਆਰੰਭਕ ਸਲੋਕਾਂ ਵਿਚ ਗਿਆਨ ਮਾਰਗ ਬਾਰੇ ਭਗਵਾਨ ਦਾ ਕਥਨ ਹੈ:**

ਇਸ ਅਮਰ ਮਾਰਗ ਦਾ ਗਿਆਨ ਮੈਂ ਵਿਵਸਵਾਨ ਨੂੰ ਦਿੱਤਾ ਜਿਸ ਨੇ ਇਹ ਮਨੂ ਨੂੰ ਦਿੱਤਾ ਤੇ ਮਨੂ ਤੋਂ ਇਖਵਾਕ ਨੇ ਸਿੱਖਿਆ। ਇਸ ਤਰ੍ਹਾਂ ਪਰੰਪਰਾ ਅਨੁਸਾਰ ਇਹ ਮਾਰਗ ਰਾਜਰਿਸ਼ੀਆਂ ਨੇ ਇਕ ਦੂਜੇ ਤੋਂ ਸਿੱਖਿਆ, ਪਰ ਹੇ ਅਰਜਣ, ਸਮਾਂ ਬੀਤ ਜਾਣ ਉਪਰੰਤ ਇਹ ਗਿਆਨ ਲੋਪ ਹੋ ਗਿਆ । ਉਹੀ ਪ੍ਰਾਚੀਨ ਗਿਆਨ ਮੈਂ ਅੱਜ ਤੁਹਾਨੂੰ ਦੱਸਿਆ ਹੈ ਕਿਉਂਕਿ ਤੂੰ ਮੇਰਾ ਸਖਾ ਅਤੇ ਭਗਤ ਹੈਂ ਅਤੇ ਇਹ ਸਰਬੋਤਮ ਗਿਆਨ ਹੈ। ਰਾਗ, ਭੈ ਅਤੇ ਕਰੋਧ ਤੋਂ ਮੁਕਤ ਹੋ ਕੇ ਮੇਰੇ ਅੰਦਰ ਲੀਨ ਹੋ ਕੇ ਮੇਰੀ ਸ਼ਰਣ ਵਿਚ ਆ ਕੇ ਗਿਆਨ ਦੀ ਤਪੱਸਿਆ ਰਾਹੀਂ ਪਵਿੱਤਰ ਹੋਏ ਬਹੁਤ ਸਾਰੇ ਲੋਕਾਂ ਨੇ ਉਹੀ ਅਵਸਥਾ ਪ੍ਰਾਪਤ ਕੀਤੀ ਜੋ ਮੇਰੀ ਹੈ।

ਸਾਰੇ ਮਨੁੱਖ ਵੱਖ-ਵੱਖ ਸੁਭਾਅ ਦੇ ਹੁੰਦੇ ਹਨ। ਕੁਝ ਵਿਅਕਤੀ ਗੰਭੀਰ ਹੁੰਦੇ ਹਨ ਤੇ ਬੌਧਿਕ ਤੌਰ ਤੇ ਬੜੇ ਚੇਤੰਨ, ਕੁਝ ਲੋਕ ਭਾਵੁਕ ਹੁੰਦੇ ਹਨ, ਜਲਦੀ ਦ੍ਰਵਿਤ ਹੋ ਜਾਣ ਵਾਲੇ ਤੇ ਕੁਝ ਲੋਕ ਦ੍ਰਿੜ੍ਹ ਇਰਾਦੇ ਵਾਲੇ ਤੇ ਅਮਲ ਵਿਚ ਵਿਸ਼ਵਾਸ ਰੱਖਣ ਵਾਲੇ ਹੁੰਦੇ ਹਨ। ਬੌਧਿਕ ਤੌਰ ਤੇ ਚੇਤੰਨ ਲੋਕਾਂ ਲਈ ਗਿਆਨ ਮਾਰਗ, ਸੂਖਮ ਭਾਵਨਾਵਾਂ ਵਾਲਿਆਂ ਲਈ ਭਗਤੀ ਮਾਰਗ ਤੇ ਕਰਮਸ਼ੀਲ ਯੋਧਿਆਂ ਵਾਸਤੇ ਕਰਮ ਮਾਰਗ ਉਪਯੋਗੀ ਹਨ। ਇਹ ਸਾਰੇ ਮਾਰਗ ਇਕ ਦੂਜੇ ਤੋਂ ਵਿਪਰੀਤ ਜਾਂ ਵਿਭਿੰਨ ਨਹੀਂ, ਕੁੱਝ ਮਾਤਰਾ ਦਾ ਹੀ ਫਰਕ ਹੁੰਦਾ ਹੈ। ਗਿਆਨਵਾਨ ਵਿਅਕਤੀ ਕਰਮਸ਼ੀਲ ਹੋ ਸਕਦਾ ਹੈ ਤੇ ਕਰਮਸ਼ੀਲ ਵਿਅਕਤੀ ਹੋ ਸਕਦਾ ਹੈ ਜਜ਼ਬਾਤੀ ਹੋਵੇ । ਸੋ ਥੋੜੇ ਬਹੁਤ ਫਰਕ ਨਾਲ ਹਰੇਕ ਆਦਮੀ ਵਿਚ ਇਹ ਤਿੰਨੇ ਤੱਤ ਮੌਜੂਦ ਹੁੰਦੇ ਹਨ। ਜਿਸ ਤੱਤ ਦੀ ਅਨੁਪਾਤ ਦੂਜਿਆਂ ਤੋਂ ਕੁਝ ਵਧੀਕ ਹੋਵੇ ਉਹ

ਉਸੇ ਮਾਰਗ ਨੂੰ ਅਪਣਾਵੇ ਜੋ ਉਸ ਲਈ ਉਪਯੋਗੀ ਅਤੇ ਆਸਾਨ ਹੋਵੇ। ਸਾਰੇ ਭਗਤਾਂ ਵਿਚੋਂ ਜੋ ਉੱਤਮ ਹੋਵੇ ਉਸੇ ਨੂੰ ਗਿਆਨੀ ਕਿਹਾ ਜਾਂਦਾ ਹੈ ਅਤੇ ਹਰੇਕ ਉਹ ਵਿਅਕਤੀ ਜੋ ਗਿਆਨ ਪ੍ਰਾਪਤ ਕਰ ਲਵੇ ਕਰਮਯੋਗੀ ਹੋ ਜਾਂਦਾ ਹੈ ਕਿਉਂਕਿ ਉਸਦੀ ਇੱਛਾ ਇਹ ਹੁੰਦੀ ਹੈ ਕਿ ਬਾਕੀ ਸੰਸਾਰ ਵੀ ਇਸ ਸਰੇਸ਼ਟ ਗਿਆਨ ਤੋਂ ਵੰਚਿਤ ਨਾ ਰਹੇ।

ਗੀਤਾ ਵਿਚ ਗਿਆਨ ਸ਼ਬਦ ਦੀ ਵਰਤੋਂ ਜਿਨ੍ਹਾਂ ਅਰਥਾਂ ਵਿਚ ਹੋਈ ਹੈ ਉਹ ਅਰਥ ਸਾਧਾਰਨ ਨਹੀਂ ਹਨ। ਤੱਥ, ਅੰਕੜੇ ਅਤੇ ਸੂਚਨਾਵਾਂ ਇਕੱਤਰ ਕਰਨ ਨੂੰ ਗਿਆਨ ਨਹੀਂ ਕਹਿੰਦੇ। ਹਜ਼ਾਰਾਂ ਪੁਸਤਕਾਂ ਪੜ੍ਹਨ ਨਾਲ ਜਾਂ ਕੋਮਲ ਕਲਾਵਾਂ ਸਿੱਖਣ ਨਾਲ ਉਸ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ ਜਿਸ ਗਿਆਨ ਦਾ ਜ਼ਿਕਰ ਗੀਤਾ ਵਿਚ ਹੈ। ਗੀਤਾ ਵਿਚਲੇ ਗਿਆਨ ਦਾ ਅਰਥ ਹੈ ਬ੍ਰਹਮ ਗਿਆਨ, ਦੈਵੀ ਗਿਆਨ, ਆਤਮਿਕ ਗਿਆਨ। ਇਹ ਗਿਆਨ ਕਿਸੇ ਨਸੀਬਾਂ ਵਾਲੇ ਬੰਦੇ ਨੂੰ ਹਾਸਲ ਹੁੰਦਾ ਹੈ। ਇਹੀ ਗਿਆਨ ਰਣਭੂਮੀ ਵਿਚ ਕ੍ਰਿਸ਼ਨ ਜੀ ਨੇ ਅਰਜਣ ਨੂੰ ਦਿੱਤਾ ਸੀ।

ਕੁੱਝ ਵਿਅਕਤੀ ਸਾਧਨਾ ਕਰਦੇ ਕਰਦੇ ਕੁੱਝ ਸਿਧੀਆਂ ਪ੍ਰਾਪਤ ਕਰ ਲੈਂਦੇ ਹਨ। ਮਨ ਦੀਆਂ ਬਿਰਤੀਆਂ ਉਪਰ ਲਗਾਤਾਰ ਕਾਬੂ ਰੱਖਿਆ ਜਾਵੇ ਤਾਂ ਕੁਝ ਆਤਮਿਕ ਸ਼ਕਤੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ। ਅਗਿਆਨੀ ਸਾਧੂ ਇਨ੍ਹਾਂ ਸ਼ਕਤੀਆਂ ਦੀ ਵਰਤੋਂ ਆਪਣੇ ਸਵਾਰਥਾਂ ਲਈ ਕਰਨੀ ਸ਼ੁਰੂ ਕਰ ਦਿੰਦੇ ਹਨ। ਉਨ੍ਹਾਂ ਲਈ ਕਰਾਮਾਤਾਂ ਹੀ ਬ੍ਰਹਮਗਿਆਨ ਹੁੰਦਾ ਹੈ। ਇਹ ਵੀ ਮਾਇਆ ਹੈ। ਬ੍ਰਹਮਗਿਆਨ ਤੋਂ ਇਹ ਲੋਕ ਸਗੋਂ ਪਹਿਲਾਂ ਨਾਲੋਂ ਵੀ ਦੂਰ ਚਲੇ ਜਾਂਦੇ ਹਨ। ਗਿਆਨੀ ਵਿਅਕਤੀ ਉਹ ਹੁੰਦਾ ਹੈ ਜੋ ਆਪਣੀਆਂ ਇੱਛਾਵਾਂ ਦਾ ਤਿਆਗ ਕਰੇ। ਕਰਾਮਾਤਾਂ ਦੀ ਨੁਮਾਇਸ਼ ਲਾ ਕੇ ਆਪਣੀ ਪ੍ਰਸਿੱਧੀ ਕਰਵਾਉਣੀ ਦੁਸ਼ਟਾਂ ਦਾ ਕੰਮ ਹੈ ਸਾਧੂਆਂ ਦਾ ਨਹੀਂ।

ਦੂਜੇ ਅਧਿਆਇ ਦੇ ਆਰੰਭ ਵਿਚ ਕ੍ਰਿਸ਼ਨ ਜੀ ਅਰਜਣ ਨੂੰ ਸਹਿਜ ਗਿਆਨ ਦੀਆਂ ਬਾਤਾਂ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਪਛਤਾਵਾ ਨਾ ਕਰੋ, ਚਿੰਤਾ ਤਿਆਗੋ, ਸਗੋਂ ਕਰਮਸ਼ੀਲ ਹੋਵੋ ਕਿਉਂਕਿ :

- ਅਜਿਹਾ ਸਮਾਂ ਕਦੀ ਨਹੀਂ ਹੋਇਆ ਜਦੋਂ ਮੈਂ ਤੂੰ ਤੇ ਇਹ ਸਾਹਮਣੇ ਖਲੋਤੇ ਲੋਕ ਨਾ ਹੋਏ ਹੋਣ। ਅਜਿਹਾ ਸਮਾਂ ਕਦੀ ਆਵੇਗਾ ਵੀ ਨਹੀਂ ਜਦੋਂ ਅਸੀਂ ਸਾਰੇ ਮਿਟ ਚੁੱਕੇ ਹੋਵਾਂਗੇ। (2.12)
- ਜਿਸ ਦੀ ਹੋਂਦ ਨਹੀਂ ਉਹ ਅਮਰ ਨਹੀਂ ਤੇ ਜਿਸਦੀ ਹੋਂਦ ਹੈ ਉਹ ਮਰ ਨਹੀਂ ਸਕਦਾ। (2.16)
- ਆਤਮਾ ਅਬਿਨਾਸੀ ਅਤੇ ਅਗੰਮ ਹੈ- ਕੇਵਲ ਸਰੀਰ ਨਾਸਵਾਨ ਹਨ। ਇਸ ਲਈ ਹੇ ਅਰਜਣ ਯੁੱਧ ਕਰ। (2.18)
- ਜੋ ਇਹ ਸੋਚਦਾ ਹੈ ਕਿ ਉਹ ਮਾਰਦਾ ਹੈ ਤੇ ਜੋ ਇਹ ਸੋਚਦਾ ਹੈ ਕਿ ਉਹ ਮਾਰਿਆ ਜਾਂਦਾ ਹੈ, ਉਹ ਦੋਵੇਂ ਸੱਤ ਨੂੰ ਨਹੀਂ ਜਾਣਦੇ। ਆਤਮਾ ਨਾ ਮਾਰਦੀ ਹੈ ਨਾ ਮਰਦੀ ਹੈ।
- ਉਹ ਕਦੀ ਜਨਮ ਨਹੀਂ ਲੈਂਦੀ, ਨਾ ਮਰਦੀ ਹੈ। ਉਸਦੀ ਹੋਂਦ ਕਦੇ ਖਤਮ ਨਹੀਂ ਹੁੰਦੀ, ਉਹ ਅਜਨਮ, ਦੈਵੀ, ਨਿੱਤ ਅਤੇ ਪ੍ਰਾਚੀਨ ਹੈ। ਸਰੀਰ ਦੇ ਮਰਨ ਨਾਲ ਉਹ ਮਰਦੀ ਨਹੀਂ। (2.20)
- ਸ਼ਸਤਰ ਇਸ ਨੂੰ ਕੱਟ ਨਹੀਂ ਸਕਦੇ। ਅੱਗ ਇਸ ਨੂੰ ਜਾਲ ਨਹੀਂ ਸਕਦੀ। ਪਾਣੀ ਇਸ ਨੂੰ ਡੁਬੋ ਨਹੀਂ ਸਕਦਾ ਤੇ ਹਵਾ ਇਸ ਨੂੰ ਸੁਕਾ ਨਹੀਂ ਸਕਦੀ (2.23)

ਗੀਤਾ ਦਾ ਇਹ ਉਤਮ ਗਿਆਨ ਪ੍ਰਾਪਤ ਕਰਕੇ ਅਰਜਣ ਨੇ ਬੀਰ ਪੁਰਖ ਬਣਕੇ ਘੋਰ ਯੁੱਧ ਲੜਿਆ ਅਤੇ ਜਿੱਤਿਆ।

# ਮਾਨਵ ਦਾ ਜੀਵਨ ਉਦੇਸ਼

ਗੀਤਾ ਵਿਚ ਕ੍ਰਿਸ਼ਨ ਜੀ ਅਰਜਣ ਨੂੰ ਹਥਿਆਰ ਚੁੱਕ ਕੇ ਕ੍ਰਿਆਸ਼ੀਲ ਹੋਣ ਲਈ ਕਹਿੰਦੇ ਹਨ। ਮਨੁੱਖ ਆਪਣੇ ਆਪ ਕੋਈ ਫੈਸਲਾ ਨਹੀਂ ਲੈ ਸਕਦਾ। ਅਰਜਣ ਨੇ ਵਕਤੀ ਤੌਰ ਤੇ ਜਜ਼ਬਾਤੀ ਹੋ ਕੇ ਯੁਧ ਨਾ ਕਰਨ ਦਾ ਫੈਸਲਾ ਕਰ ਲਿਆ ਪਰ ਇਹ ਯੁੱਧ ਅਟੱਲ ਹੈ ਤੇ ਕ੍ਰਿਸ਼ਨ ਜੀ ਆਖਦੇ ਹਨ ਕਿ ਹਰ ਹਾਲਤ ਵਿਚ ਤੈਨੂੰ ਕਰਮਸ਼ੀਲ ਹੋਣਾ ਪਵੇਗਾ। ਭਗਵਾਨ ਕਹਿੰਦੇ ਹਨ: ਮੈਂ ਤਿੰਨ ਲੋਕਾਂ ਤੇ ਤਿੰਨੇ ਕਾਲਾਂ ਦਾ ਸੁਆਮੀ ਹਾਂ- ਕੇਵਲ ਮੈਂ ਹਾਂ ਜਿਹੜਾ ਬਗੈਰ ਕਰਮ ਕਰਨ ਦੇ ਵੀ ਸਥਿਰ ਰਹਿ ਸਕਦਾ ਹਾਂ ਪਰ ਫਿਰ ਵੀ ਮੈਂ ਕਰਮ ਕਰਦਾ ਹਾਂ ਤਾਂ ਕਿ ਸੰਸਾਰ ਦੇ ਬਾਕੀ ਵਿਅਕਤੀ ਮੇਰੀਆਂ ਸਰਗਰਮੀਆਂ ਦੇਖਦੇ ਹੋਏ ਨਿਰੰਤਰ ਕਿਰਿਆਸ਼ੀਲ ਰਹਿਣ। ਜੇ ਮੈਂ ਕੰਮ ਕਰਨਾ ਤਿਆਗ ਦਿਆਂ ਤਾਂ ਸਾਰਾ ਵਿਸ਼ਵ ਤਬਾਹ ਹੋ ਜਾਵੇਗਾ। ਉਹ ਜਿਹੜਾ ਕ੍ਰਿਆ ਵਿਚ ਵਿਸਰਾਮ ਦੇਖਦਾ ਹੈ ਤੇ ਜਿਹੜਾ ਵਿਸਰਾਮ ਵਿਚ ਕ੍ਰਿਆ ਬਾਰੇ ਜਾਣਦਾ ਹੈ ਉਹ ਗਿਆਨੀ ਹੈ, ਉਹ ਯੋਗੀ ਹੈ। ਕੇਵਲ ਪਰਮਪੁਰਖ ਪਰਮਾਤਮਾ ਕ੍ਰਿਆਮੁਕਤ ਹੋਣ ਦੇ ਸਮਰੱਥ ਹੈ ਹੋਰ ਕੋਈ ਪ੍ਰਾਣੀ ਨਹੀਂ। ਸੋ ਮਾਨਵ ਜੀਵਨ ਦਾ ਪ੍ਰਥਮ ਉਦੇਸ਼ ਲਗਾਤਾਰ ਸ਼ੁਭ-ਕਰਮਨ ਕਰਨ ਦਾ ਹੈ।

ਜੀਵਨ ਦਾ ਉਦੇਸ਼, ਮੁਕਤ ਹੋਣਾ ਹੈ। ਪ੍ਰਸ਼ਨ ਹੈ, ਕਿਸਨੇ ਮੁਕਤ ਹੋਣਾ ਹੈ ਤੇ ਕਿਸ ਤੋਂ ਮੁਕਤ ਹੋਣਾ ਹੈ ? ਆਤਮਾ ਨੇ ਮੁਕਤ ਹੋਣਾ ਹੈ ਸਰੀਰ ਤੋਂ ਅਤੇ ਸਰੀਰ ਦੇ ਕਰਮਾਂ ਤੋਂ। ਇਥੇ ਦੂਜਾ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਇਕ ਪਾਸੇ ਤਾਂ ਧਰਮ ਗ੍ਰੰਥ ਦਸਦੇ ਹਨ ਕਿ ਪਰਮਾਤਮਾ ਦੇ ਹੁਕਮ ਬਗੈਰ ਪੱਤਾ ਵੀ ਨਹੀਂ ਹਿਲਦਾ, ਫਿਰ ਮਨੁੱਖ ਕਿਵੇਂ ਉੱਚੇ ਆਦਰਸ਼ਾਂ ਵੱਲ ਪ੍ਰੇਰਿਤ ਹੋਵੇ ? ਕੀ ਉਸਨੂੰ ਕੁੱਝ ਵੀ ਸੁਤੰਤਰਤਾ ਪ੍ਰਾਪਤ ਨਹੀਂ ਹੈ ? ਇਸ ਸਮੱਸਿਆ ਦਾ ਸਮਾਧਾਨ ਵਿਦਵਾਨ ਲੋਕਾਂ ਨੇ ਤਾਸ਼ ਦੀ ਖੇਡ ਨਾਲ ਤੁਲਨਾ ਕਰਕੇ ਕੀਤਾ ਹੈ। ਤਾਸ਼ ਦੀ ਕਾਢ ਅਸੀਂ ਨਹੀਂ ਕੱਢੀ। ਇਸ ਦੇ ਪੱਤੇ ਅਸਾਂ ਨਹੀਂ ਬਣਾਏ। ਖੇਡ ਦੀਆਂ ਸ਼ਰਤਾਂ ਵੀ ਪਹਿਲਾਂ ਤੈਅ ਹੋ ਚੁੱਕੀਆਂ ਹਨ। ਪੱਤਿਆਂ ਦੀ ਵੰਡ ਉੱਤੇ ਕੋਈ ਅਧਿਕਾਰ ਨਹੀਂ, ਚੰਗੇ ਆਉਣ ਜਾਂ ਮਾੜੇ, ਖੇਡਣਾ ਪਵੇਗਾ। ਫਰਕ ਏਨਾ ਹੈ ਕਿ ਮਾਹਿਰ ਖਿਲਾੜੀ ਪਾਸ ਮਾੜੇ ਪੱਤੇ ਆਉਣ ਤਦ ਵੀ ਉਹ ਜੇਤੂ ਹੋ ਸਕਦਾ ਹੈ ਤੇ ਨਾਲਾਇਕ ਖਿਡਾਰੀ ਪਾਸ ਚੰਗੇ ਪੱਤੇ ਹੋਣ ਤਦ ਵੀ ਹਾਰ ਜਾਂਦਾ ਹੈ। ਇਹੀ ਹਾਲ ਮਨੁੱਖਾ ਜੀਵਨ ਦਾ ਹੈ। ਕੁਸ਼ਲ ਬੰਦੇ ਸੀਮਤ ਸਾਧਨ ਹੋਣ ਉੱਤੇ ਵੀ ਸਫਲ ਹੋ ਜਾਂਦੇ ਹਨ ਤੇ ਬਹੁਤ ਵਾਰੀ ਸਾਰੇ ਸਾਧਨਾਂ ਦੀ ਹੋਂਦ ਉਪਰੰਤ ਵੀ ਮਨੁੱਖ ਫਾਡੀ ਰਹਿ ਜਾਂਦਾ ਹੈ।

ਤਿੰਨਾ ਵਿਚੋਂ ਕੋਈ ਵੀ ਮਾਰਗ, ਕਰਮ, ਭਗਤੀ ਤੇ ਗਿਆਨ ਜਦੋਂ ਮਨੁੱਖ ਨੂੰ ਸਿਖਰ ਉਤੇ ਲੈ ਜਾਂਦਾ ਹੈ ਤਾਂ ਉਪਰਲਾ ਅਨੁਭਵ ਇਕੋ ਪ੍ਰਕਾਰ ਦਾ ਹੈ। ਇਹ ਉਸੇ ਪਰਕਾਰ ਦਾ ਹੈ ਜਿਵੇਂ ਪਰਬਤ ਉਤੇ ਚੜ੍ਹਨ ਵਾਸਤੇ ਕਈ ਰਸਤੇ ਹਨ। ਮੰਜ਼ਿਲ ਪਰਬਤ ਦੀ ਚੋਟੀ ਹੈ। ਚੋਟੀ ਉਤੇ ਜਿਸ ਰਾਹ ਮਰਜ਼ੀ ਚੜ੍ਹੋ, ਉਪਰ ਜਾ ਕੇ ਇਕੋ ਦ੍ਰਿਸ਼ ਸਭ ਪਰਬਤਾਰੋਹੀਆਂ ਨੂੰ ਦਿੱਸੇਗਾ। ਅਨੰਤਤਾ ਦਾ ਅਨੁਭਵ ਵੱਖ-ਵੱਖ ਨਹੀਂ ਹੁੰਦਾ। ਅਜਿਹੀ ਅਵਸਥਾ ਵਿਚ ਨਾ ਭੂਤਕਾਲ ਰਹਿੰਦਾ ਹੈ ਨਾ ਭਵਿੱਖ, ਸਭ ਵਰਤਮਾਨ ਹੀ ਵਰਤਮਾਨ ਹੈ।

ਜਿਹੜੇ ਵਿਅਕਤੀ ਮੁਕਤ ਹੋ ਜਾਂਦੇ ਹਨ ਉਹ ਕਿਰਿਆਹੀਣ ਨਹੀਂ ਹੁੰਦੇ ਸਗੋਂ ਤਤਪਰ ਰਹਿੰਦੇ ਹਨ ਕਿ ਬਾਕੀਆਂ ਦੇ ਰਸਤੇ ਵੀ ਰੁਸ਼ਨਾਏ ਜਾਣ। ਗੀਤਾ ਦੇ ਕੁੱਝ ਸ਼ਲੋਕਾਂ ਦਾ ਅਰਥ ਤਿਆਗ, ਸਨਿਆਸ ਆਦਿਕ ਕੀਤਾ ਜਾਂਦਾ ਹੈ। ਉਥੇ ਇਸ ਦਾ ਭਾਵ ਸਭ ਕੁੱਝ ਛੱਡ ਛੁਡਾ ਕੇ ਕੇਵਲ ਜੰਗਲਾਂ ਵਿਚ ਚਲੇ ਜਾਣਾ ਜੀਵਨ ਉਦੇਸ਼ ਨਹੀਂ। ਛੱਡਣੇ ਦੁਸ਼ਟ ਕਰਮ ਹਨ, ਆਚਰਣ ਉੱਚਾ ਰੱਖਣਾ ਹੈ। ਨੇਕ ਵਿਅਕਤੀ ਲਈ ਵੱਡੀ ਜ਼ਿੰਮੇਵਾਰੀ ਇਹੋ ਬਣਦੀ ਹੈ ਕਿ

ਉਹ ਬਾਕੀਆਂ ਨੂੰ ਆਪਣੇ ਜਿਹਾ ਕਰੇ। ਗੀਤਾ ਦਾ ਸ਼ਲੋਕ ਹੈ, "ਉਹ ਜਿਹੜਾ ਸਭ ਵਸਤਾਂ ਵਿਚ ਮੈਨੂੰ ਦੇਖਦਾ ਹੈ ਤੇ ਜਿਹੜਾ ਮੇਰੇ ਵਿਚ ਸਭ ਵਸਤਾਂ ਦੇਖਦਾ ਹੈ, ਕਦੇ ਮੇਰੇ ਤੋਂ ਵਿਛੜਦਾ ਨਹੀਂ ਨਾ ਮੈਂ ਉਸਤੋਂ ਵੱਖ ਹੁੰਦਾ ਹਾਂ। "

ਜਿਸ ਮਨੁੱਖ ਨੂੰ ਇਹ ਜਾਣਕਾਰੀ ਨਹੀਂ ਕਿ ਸੰਸਾਰ ਮਿਥਿਆ ਹੈ, ਜਿਹੜਾ ਇਸਨੂੰ ਸੱਚ ਜਾਣ ਕੇ ਇਸ ਦੇ ਸੁਖਾਂ ਦੁੱਖਾਂ ਵਿਚ ਗਲਤਾਨ ਹੈ ਉਹ ਅਗਿਆਨੀ ਹੈ। ਅਗਿਆਨੀ ਭਲੇ ਅਤੇ ਬੁਰੇ ਦੀ ਪਛਾਣ ਨਹੀਂ ਕਰਦਾ, ਉਸਦੀ ਇਕੋ ਇੱਕ ਇੱਛਾ ਆਪਣੀਆਂ ਸਰੀਰਕ ਲੋੜਾਂ ਪੂਰੀਆਂ ਕਰਨ ਦੀ ਹੁੰਦੀ ਹੈ। ਉਹ ਆਪਣੀਆਂ ਗਿਆਨ ਇੰਦਰੀਆਂ ਦੀ ਪੱਕੀ ਪਕੜ ਵਿਚ ਹੈ। ਉਸਨੂੰ ਆਪਣੀ ਹਵਸ ਕਾਰਨ ਦੁੱਖ ਵੀ ਮਿਲਦੇ ਹਨ, ਉਹ ਪਛਤਾਉਂਦਾ ਵੀ ਹੈ ਪਰ ਫਿਰ ਉਹੀ ਅਨੈਤਿਕ ਕੰਮ ਕਰਦਾ ਹੈ ਜਿਹੜੇ ਉਸਨੂੰ ਪਤਾ ਹੈ ਨਹੀਂ ਕਰਨੇ ਚਾਹੀਦੇ, ਜੋ ਦੁੱਖ ਦੇਣਗੇ। ਇਹ ਪਸ਼ੂ ਬਿਰਤੀ ਹੈ। ਪਸ਼ੂ ਨੂੰ ਪਤਾ ਨਹੀਂ ਕਿ ਕੀ ਉਚਿਤ ਹੈ ਕੀ ਅਨੁਚਿਤ, ਪਰ ਮਨੁੱਖ ਨੂੰ ਕਿਉਂਕਿ ਪਤਾ ਹੈ ਫਿਰ ਵੀ ਗਲਤ ਕੰਮ ਕਰਦਾ ਹੈ, ਇਸ ਲਈ ਕਰੜੀ ਸਜ਼ਾ ਦਾ ਹੱਕਦਾਰ ਹੈ ।

ਅਗਿਆਨੀ ਮਨੁੱਖ ਵਿਚ ਸਭ ਤੋਂ ਵੱਡਾ ਐਬ ਹੰਕਾਰ ਹੁੰਦਾ ਹੈ। ਹੰਕਾਰ ਮਨੁੱਖ ਨੂੰ ਅੰਨ੍ਹਾ ਕਰ ਦਿੰਦਾ ਹੈ। ਮਨੁੱਖ ਇਹ ਨਹੀਂ ਸੋਚਦਾ ਕਿ ਕੁਲ ਬ੍ਰਹਿਮੰਡ ਵਿਚ ਉਹ ਇਕ ਕਣ ਮਾਤਰ ਹੈ। ਉਹ ਸੋਚਦਾ ਹੈ ਸਾਰਾ ਬ੍ਰਹਿਮੰਡ ਮੈਂ ਹਾਂ ਤੇ ਸਭ ਕੁੱਝ ਮੇਰੇ ਵਾਸਤੇ ਹੈ। ਗੀਤਾ ਦਾ ਅਜਿਹੇ ਵਿਅਕਤੀਆਂ ਲਈ ਸੰਦੇਸ਼ ਇਹ ਹੈ ਕਿ ਇਹ ਬਲੀ ਦੇਣ। ਬਲੀ ਕਿਸ ਵਸਤੂ ਦੀ ? ਹੰਕਾਰ ਦੀ ਬਲੀ, ਅਗਿਆਨਤਾ ਦੀ ਬਲੀ, ਐਸ਼ਵਰਜ ਦੀ ਬਲੀ ਤੇ ਬੁਰੇ ਕੰਮਾਂ ਦੀ ਬਲੀ। ਵਿਅਕਤੀ ਅਜਿਹਾ ਕਰਦਾ ਹੈ ਤਾਂ ਉਸ ਜਿਹਾ ਮਹਾਨ ਯੱਗ ਹੋਰ ਕੋਈ ਨਹੀਂ। ਸਿਖਿਆ ਹੈ- ਸੰਕਲਪ ਤਿਆਗ। ਇੱਥੇ ਸੰਕਲਪ ਸ਼ਬਦ ਦਾ ਭਾਵ ਹੈ ਸਵਾਰਥੀ ਇੱਛਾਵਾਂ ਦੀ ਪੂਰਤੀ ਹਿਤ ਕੀਤੇ ਜਾਣ ਵਾਲੇ ਮਾਨਸਿਕ ਜਮ੍ਹਾ ਨਫੀ ਦੇ ਹਿਸਾਬ ਕਿਤਾਬ, ਕਿ ਇਹ ਕਰਾਂਗਾ ਤਾਂ ਇਹ ਨੁਕਸਾਨ ਹੋ ਜਾਵੇਗਾ ਇਉਂ ਕਰਾਂਗਾ ਤਦ ਇੰਨਾ ਫਾਇਦਾ ਹੋਵੇਗਾ। ਨਵਾ ਨੁਕਸਾਨ ਵਧੇਰੇ ਕਰਕੇ ਪਰਮਾਤਮਾ ਦੇ ਹੱਥ ਹੈ ਪਰ ਮਨੁੱਖ ਆਪਣੀ ਹੋਣੀ ਦਾ ਆਪ ਸੁਆਮੀ ਬਣਿਆ ਰਹਿੰਦਾ ਹੈ। ਇਸ ਦਾ ਨਤੀਜਾ ਦੁੱਖ, ਸੰਤਾਪ ਅਤੇ ਪਛਤਾਵੇ ਵਿਚ ਨਿਕਲਦਾ ਹੈ। ਗਿਆਨ-ਇੰਦਰੀਆਂ ਨੂੰ ਨਸ਼ਟ ਕਰਨਾ ਕੋਈ ਇਲਾਜ ਨਹੀਂ, ਇਨ੍ਹਾਂ ਨੂੰ ਵੱਸ ਵਿਚ ਕਰਨਾ ਇਲਾਜ ਹੈ। ਵੈਦਿਕ ਗ੍ਰੰਥਾਂ ਵਿਚ ਕੱਛੂ ਦੀ ਉਦਾਹਰਣ ਮਿਲਦੀ ਹੈ। ਜਦੋਂ ਜ਼ਰੂਰਤ ਹੁੰਦੀ ਹੈ ਉਹ ਸਿਰ ਅਤੇ ਲੱਤਾਂ ਖੋਪਰੀ ਵਿਚ ਸੀਮਤ ਸਮੇਂ ਲਈ ਬਾਹਰ ਕੱਢ ਲੈਂਦਾ ਹੈ। ਫਿਰ ਅੰਦਰ ਕਰਕੇ ਸੌਂ ਜਾਂਦਾ ਹੈ । ਇਵੇਂ ਹੀ ਸਮੁੰਦਰ ਵਿਚ ਸੈਂਕੜੇ ਨਦੀਆਂ ਦਰਿਆ ਡਿਗਦੇ ਹਨ ਪਰ ਸਮੁੰਦਰ ਸ਼ਾਂਤ, ਮਸਤ ਹੈ। ਨਦੀਆਂ ਉਸਨੂੰ ਹਿਲਾ ਨਹੀਂ ਸਕਦੀਆਂ ਕਿਉਂਕਿ ਉਹ ਮਹਾਨ ਹੈ। ਇਵੇਂ ਹੀ ਗਿਆਨੀ ਪੁਰਖ ਦੀਆਂ ਗਿਆਨ ਇੰਦਰੀਆਂ ਕਾਰਜਸ਼ੀਲ ਹਨ ਪਰ ਉਹ ਉਸ ਦੇ ਮਨ ਨੂੰ ਡੁਲਾ ਨਹੀਂ ਸਕਦੀਆਂ।

ਵੈਦਿਕ ਕਾਲ ਵਿਚ ਯੱਗ, ਹਵਨ ਤੇ ਬਲੀ ਆਦਿਕ ਕਰਮਕਾਂਡ ਨਿਭਾਉਣਾ ਜੀਵਨ ਦਾ ਮਹੱਤਵਪੂਰਨ ਉਦੇਸ਼ ਹੁੰਦਾ ਸੀ। ਯੱਗ ਵਿਚ ਪੁਜਾਰੀ ਦੀ ਅਹਿਮ ਭੂਮਿਕਾ ਸੀ। ਹੌਲੀ ਹੌਲੀ ਪੁਜਾਰੀ ਏਨਾ ਸ਼ਕਤੀਸ਼ਾਲੀ ਹੋ ਗਿਆ ਕਿ ਉਸਨੇ ਯੱਗ ਦੀ ਰਸਮ ਬੜੀ ਪੇਚੀਦਾ, ਲੰਮੀ ਅਤੇ ਮਹਿੰਗੀ ਕਰ ਦਿੱਤੀ । ਨੌਬਤ ਇਹ ਆਈ ਕਿ ਧਨਵਾਨ ਲੋਕ ਜਾਂ ਰਾਜੇ ਮਹਾਰਾਜੇ ਹੀ ਕੇਵਲ ਯੱਗ ਕਰਵਾਉਣ ਸਮਰੱਥ ਰਹਿ ਗਏ। ਲੋਕ, ਦੇਖ ਅਤੇ ਅਨੁਭਵ ਕਰ ਰਹੇ ਸਨ ਕਿ ਧਨਾਢ ਲੋਕ ਅਨੈਤਕ ਢੰਗ ਨਾਲ ਧਨ ਕਮਾਉਂਦੇ ਪਰ ਉਹ ਯੱਗ ਕਰਕੇ ਪਾਪਾਂ ਤੋਂ ਮੁਕਤ ਹੋ ਜਾਂਦੇ। ਜਨਸਾਧਾਰਨ ਸਾਦਗੀਪੂਰਨ ਜੀਵਨ ਬਤੀਤ ਕਰਦਾ ਹੋਇਆ ਵੀ ਆਪਣੇ ਆਪ ਨੂੰ ਪਾਪੀ ਸਮਝਦਾ ਕਿਉਂਕਿ ਧਾਰਮਿਕ ਰਸਮਾਂ ਤੇ ਖਰਚ ਕਰਨਾ ਉਸਦੀ ਸਮਰੱਥਾ ਤੋਂ ਬਾਹਰ ਸੀ। ਸਮਾਜ ਇਸ ਉਧੇੜ-ਬੁਣ ਵਿਚ ਵਿਚਰ ਰਿਹਾ ਸੀ ਤੇ ਚਾਹੁੰਦਾ ਸੀ ਕਿ

ਇਸਦਾ ਕੋਈ ਹੱਲ ਨਿਕਲੇ ।

ਹਿੰਸਾ ਕਿਸੇ ਪ੍ਰਕਾਰ ਦੀ ਵੀ ਹੋਵੇ ਆਮ ਤੌਰ ਤੇ ਪਸੰਦ ਨਹੀਂ ਕੀਤੀ ਜਾਂਦੀ। ਪਰ ਧਾਰਮਿਕ ਰਸਮਾਂ ਵਿਚ ਹਿੰਸਾ ਜਦ ਅਨਿੱਖੜ ਭਾਗ ਬਣ ਜਾਵੇ ਉਦੋਂ ਇਹ ਹੋਰ ਵੀ ਅਜੀਬ ਲਗਦੀ ਹੈ। ਵੈਦਿਕ ਧਾਰਮਿਕ ਰਸਮਾਂ ਨਿਭਾਉਂਦਿਆਂ ਪਸ਼ੂ ਬਲੀ ਆਵਸ਼ਕ ਸੀ। ਕਿਸੇ ਸਮੇਂ ਤਾਂ ਪੁਰਖ ਬਲੀ (ਮਨੁੱਖ ਦੀ ਹੱਤਿਆ) ਵੀ ਪ੍ਰਚੱਲਤ ਹੈ ਗਈ ਸੀ ਪਰ ਜਲਦੀ ਹੀ ਬੰਦ ਹੋ ਗਈ। ਵੇਦਾਂ ਵਿਚ ਸਾਨੂੰ ਪੁਰਖ ਬਲੀ ਦੇ ਸੰਕੇਤ ਮਿਲਦੇ ਹਨ । ਪਸ਼ੂਧਨ ਸਮਾਜ ਵਿਚ ਅਹਿਮ ਭੂਮਿਕਾ ਨਿਭਾਉਂਦਾ ਸੀ। ਬਲਦ, ਗਾਵਾਂ, ਮੱਝਾਂ, ਘੋੜੇ, ਊਠ ਆਦਿਕ ਜਾਨਵਰ ਸਾਰੀ ਉਮਰ ਮਨੁੱਖੀ ਪਰਿਵਾਰ ਦੀਆਂ ਲੋੜਾਂ ਪੂਰੀਆਂ ਕਰਦੇ ਸਨ। ਇਨ੍ਹਾਂ ਹੀ ਜਾਨਵਰਾਂ ਦੀ ਬਲੀ ਯੱਗ ਵਿਚ ਦੇਣ ਦਾ ਰਿਵਾਜ ਸਿਖਰ ਉੱਤੇ ਪੁੱਜ ਗਿਆ ਤਾਂ ਇਸ ਸਿਖਰ ਤੋਂ ਵਾਪਸੀ ਜ਼ਰੂਰੀ ਹੋ ਗਈ । ਸਮਾਜ ਨੇ ਇਸ ਨੂੰ ਨਾਪਸੰਦ ਕਰਨਾ ਸ਼ੁਰੂ ਕਰ ਦਿੱਤਾ । ਫਲਸਰੂਪ ਬਲੀ ਦੀ ਰਸਮ ਹੌਲੀ ਹੌਲੀ ਸਮਾਪਤੀ ਵੱਲ ਵਧਦੀ ਗਈ। ਜੈਨ ਧਰਮ ਅਤੇ ਬੁੱਧ ਧਰਮ ਨੇ ਬਲੀ ਦੇ ਰਿਵਾਜ ਦੀ ਕਰੜੀ ਆਲੋਚਨਾ ਕੀਤੀ। ਬ੍ਰਾਹਮਣਾ ਨੇ ਇਸ ਆਲੋਚਨਾ ਨੂੰ ਉਸਾਰੂ ਨੁਕਤਾਚੀਨੀ ਵਜੋਂ ਲਿਆ ਤੇ ਕਿਸੇ ਵਕਤ ਜਿਹੜੇ ਬ੍ਰਾਹਮਣ ਬਲੀ ਦੇਣ ਉਪਰੰਤ ਪਸ਼ੂ ਦਾ ਮਾਸ ਪ੍ਰਸਾਦਿ ਦੇ ਰੂਪ ਵਿਚ ਵੰਡਦੇ ਅਤੇ ਆਪ ਖਾਂਦੇ ਸਨ ਉਹ ਨਿਰੋਲ ਸ਼ਾਕਾਹਾਰੀ ਹੋ ਗਏ। ਇਸ ਵਿਚ ਸੰਦੇਹ ਨਹੀਂ ਕਿ ਕਿਤੇ ਕਿਤੇ ਮੰਦਰਾਂ ਵਿਚ ਅਜੇ ਵੀ ਬਲੀ ਦਾ ਰਿਵਾਜ ਹੈ ਪਰ ਇਕ ਤਾਂ ਇਹ ਬਹੁਤ ਘੱਟ ਥਾਵਾਂ ਉੱਤੇ ਹੈ ਤੇ ਦੂਜੇ ਇਹ ਕਿ ਜਿਥੇ ਕਿਤੇ ਪ੍ਰਚੱਲਤ ਹੈ, ਇਸਨੂੰ ਵਧੇਰੇ ਲੋਕ ਪਸੰਦ ਨਹੀਂ ਕਰਦੇ।

ਬਲੀ ਦੀ ਇਹ ਸੰਖੇਪ ਚਰਚਾ ਇਸ ਲਈ ਕਰਨੀ ਆਵਸ਼ਕ ਹੋ ਗਈ ਕਿ ਵੈਦਿਕ ਮਤਿ ਵਿਚ ਬੇਜਾਨ ਕਠੋਰਤਾ ਨਹੀਂ। ਜਿਹੜੇ ਗੁਣ ਸਾਰਥਕ ਲੱਗਣ ਉਹ ਗ੍ਰਹਿਣ ਕਰ ਲਏ ਜਾਣ ਦੀ ਪ੍ਰਥਾ ਪ੍ਰਚੱਲਤ ਰਹੀ। ਵੈਦਿਕ ਰਿਸ਼ੀਆਂ ਦੀ ਤਾਂ ਪ੍ਰਾਰਥਨਾ ਹੀ ਇਹੀ ਸੀ- "ਮੈਨੂੰ ਹਨੇਰੇ ਵਿਚੋਂ ਰੋਸ਼ਨੀ ਵੱਲ ਲੈ ਜਾਓ"। ਗਿਆਨ ਦੀ ਇਹ ਰੋਸ਼ਨੀ ਜਿਥੋਂ ਵੀ ਮਿਲੇ ਗ੍ਰਹਿਣ ਕਰਨੀ ਵਾਜਬ ਹੈ। ਸਮੇਂ ਦੇ ਬੀਤਣ ਨਾਲ ਇਹ ਅਹਿਸਾਸ ਜ਼ੋਰ ਫੜਦਾ ਗਿਆ ਕਿ ਮਨੁੱਖ ਸਭ ਜੀਵਾਂ ਦਾ ਸਿਰਤਾਜ ਹੈ । ਮਨੁੱਖ ਲਈ ਚਾਹੀਦਾ ਤਾਂ ਇਹ ਹੈ ਕਿ ਉਹ ਚਲ ਅਚੱਲ ਸਭ ਜੀਵਾਂ ਲਈ ਹਿਤਕਾਰੀ ਸਾਬਤ ਹੋਵੇ ਪਰ ਗੱਲ ਉਲਟੀ ਸ਼ੁਰੂ ਹੋ ਗਈ। ਜੀਵਨ ਉਦੇਸ਼ ਚਾਹੀਦਾ ਸੀ- ਬਹੁਜਨ ਹਿਤਾਇ, ਬਹੁਜਨ ਸੁਖਾਇ। ਪਰ ਮਨੁੱਖ ਨੇ ਬੇਰਹਿਮੀ ਦਾ ਰੁਖ ਅਪਣਾ ਕੇ ਜੀਵਾਂ ਦਾ ਸੰਘਾਰ ਕਰਨਾ ਆਰੰਭ ਕਰ ਦਿੱਤਾ। ਇਥੋਂ ਹੀ ਸਾਰਥਕ ਮੋੜ ਦੀ ਸ਼ੁਰੂਆਤ ਹੋਈ ਤੇ ਇਤਿਹਾਸ ਦੇ ਲੰਮੇ ਦੌਰ ਵਿਚ ਭਾਰਤੀ ਸਮਾਜ ਦੀ ਬਹੁਗਿਣਤੀ ਅਹਿੰਸਕ ਰਹੀ ਹੈ। ਅੱਜ ਵੀ ਭਾਰਤੀ ਸੰਵਿਧਾਨ ਵਿਚ ਅਜਿਹੀਆਂ ਧਾਰਾਵਾਂ ਸ਼ਾਮਲ ਹਨ ਜਿਨ੍ਹਾਂ ਵਿਚ ਪਸ਼ੂਆਂ ਨੂੰ ਤਸੀਹੇ ਦੇਣ, ਉਨ੍ਹਾਂ ਦੀ ਸਮਰੱਥਾ ਤੋਂ ਵਧੀਕ ਕੰਮ ਲੈਣ ਵਾਲੇ ਵਿਅਕਤੀ ਨੂੰ ਸਜ਼ਾ ਦੇਣ ਦੀ ਵਿਵਸਥਾ ਹੈ । ਅਜਿਹਾ ਇਸ ਕਰਕੇ ਕੀਤਾ ਗਿਆ ਕਿ ਮਨੁੱਖ ਨੂੰ ਅਹਿਸਾਸ ਹੋਵੇ ਕਿ ਉਹ ਸਭ ਜੀਵਾਂ ਦਾ ਹਿਤੈਸ਼ੀ ਹੈ ਨਾ ਕਿ ਦੁਸ਼ਮਣ।

ਵੈਦਿਕ ਕਰਮਕਾਂਡ ਜਦੋਂ ਸਿਖਰਾਂ ਛੂਹ ਰਿਹਾ ਸੀ ਉਦੋਂ ਜੈਨ-ਮੱਤ ਤੇ ਬੁੱਧ-ਮੱਤ ਅਪਣੇ ਦਾਰਸ਼ਨਿਕ ਗ੍ਰੰਥਾਂ ਦੀ ਰਚਨਾ ਕਰ ਰਹੇ ਸਨ। ਬਹੁਤ ਸੂਖਮ ਪ੍ਰਸ਼ਨਾ ਦੇ ਸਮਾਧਾਨ ਲੱਭੇ ਜਾ ਰਹੇ ਸਨ ਤੇ ਹਰ ਸ਼ੰਕੇ ਦੀ ਨਵਿਰਤੀ ਕਰਨ ਲਈ ਸਾਧੂ ਸੰਤ ਤਿਆਰ ਰਹਿੰਦੇ ਸਨ। ਬ੍ਰਾਹਮਣ ਸਮਾਜ ਨੇ ਵੀ ਇਹ ਲੋੜ ਪ੍ਰਤੀਤ ਕੀਤੀ ਕਿ ਕੇਵਲ ਬਲੀਆਂ ਦੇਣ ਨਾਲ ਤੇ ਯੱਗ ਕਰਨ ਨਾਲ ਵੈਦਿਕ ਮਤਿ ਵਿਚ ਖੜੋਤ ਆ ਜਾਵੇਗੀ । ਇਸਦਾ ਇਹ ਨੁਕਸਾਨ ਵੀ ਹੋ ਸਕਦਾ ਸੀ ਕਿ ਸਾਰੇ ਲੋਕ ਕਿਤੇ ਜੈਨ ਧਰਮ ਤੇ ਬੁਧ ਧਰਮ ਹੀ ਨਾ ਅਪਣਾ ਲੈਣ । ਦਰਸ਼ਨ ਦੀ ਖਾਲੀ ਥਾਂ ਦਰਸ਼ਨ ਨਾਲ ਹੀ ਭਰੀ ਜਾ ਸਕਦੀ ਸੀ। ਤਦ ਉਪਨਿਸ਼ਦਾਂ ਦੀ ਰਚਨਾ ਹੋਈ ਤੇ ਗੀਤਾ ਇਸ ਦਰਸ਼ਨ ਦਾ ਅੰਤਿਮ ਪੜਾਅ ਹੈ। ਗੀਤਾ ਤੋਂ ਬਾਅਦ

ਦਾ ਵੈਦਿਕ ਦਰਸ਼ਨ ਉਪਨਿਸ਼ਦਾਂ ਦੇ ਅਤੇ ਗੀਤਾ ਦੇ ਦਰਸ਼ਨ ਦੀ ਵਿਆਖਿਆ ਹੈ। ਪੁਰਾਣ ਸਾਹਿਤ ਵਿਚ ਅਹਿੰਸਾ ਦੀ ਉਪਮਾ ਕਰਕੇ ਦਇਆ, ਖਿਮਾ, ਆਤਮ ਅਨੁਸ਼ਾਸਨ ਅਤੇ ਬਰਦਾਸ਼ਤ ਕਰਨ ਵਰਗੇ ਗੁਣਾਂ ਨੂੰ ਮਨੁੱਖ ਦੇ ਸਰੇਸ਼ਟ ਗੁਣ ਕਿਹਾ ਗਿਆ ਹੈ। ਦਾਨਪੁੰਨ, ਸੱਚ, ਤਪ ਤੇ ਗਿਆਨ ਮਨੁੱਖ ਜਾਤੀ ਦੇ ਗਹਿਣੇ ਹਨ। ਪਦਮ ਪੁਰਾਣ ਵਿਚ ਕਿਹਾ ਗਿਆ ਹੈ, "ਅਹਿੰਸਾ ਪਰਮ-ਧਰਮ ਹੈ ਤੇ ਅਹਿੰਸਾ ਪਰਮ-ਤਪ ਹੈ। ਇਸ ਗੁਣ ਵਿਚ ਬਾਕੀ ਸਾਰੇ ਦੇ ਸਾਰੇ ਗੁਣ ਸਮਾਏ ਹੋਏ ਹਨ । ਹਿੰਸਾ ਕਰਨ ਵਾਲਾ ਬੰਦਾ ਨਵੀਆਂ ਜੂਨਾਂ ਵਿਚ ਪੈ ਕੇ ਬਾਰ ਬਾਰ ਦੁੱਖਾਂ ਦਾ ਸਾਹਮਣਾ ਕਰਦਾ ਹੈ। ਜਿਵੇਂ ਤੁਸੀਂ ਚਾਹੁੰਦੇ ਹੋ ਤੁਹਾਡੇ ਨਾਲ ਨਾ ਹੋਵੇ, ਉਹ ਕੁਝ ਤੁਸੀਂ ਦੂਜਿਆਂ ਨਾਲ ਨਾ ਕਰੋ ।

ਅਹਿੰਸਾ ਤੋਂ ਬਾਅਦ ਸਚ ਨੂੰ ਧਰਮ ਦਾ ਥੰਮ੍ਹ ਮੰਨਿਆ ਗਿਆ ਹੈ। ਇਹ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਹਾਸੇ ਮਜ਼ਾਕ ਵਿਚ ਵੀ ਅਜਿਹਾ ਝੂਠ ਨਾ ਬੋਲੋ ਜਿਹੜਾ ਬਰਦਾਸਤ ਨਾ ਹੋ ਸਕੇ। ਇਸੇ ਤਰ੍ਹਾਂ ਅਜਿਹਾ ਸੱਚ ਨਾ ਬੋਲੋ ਜਿਹੜਾ ਨੁਕਸਾਨ ਕਰਨ ਦੀ ਮਨਸ਼ਾ ਨਾਲ ਬੋਲਿਆ ਜਾਵੇ। ਇਹ ਸੱਚ ਹੀ ਹੈ ਜਿਹੜਾ ਇਕ ਵਿਅਕਤੀ ਦੀ ਸਾਂਝ ਦੂਜੇ ਨਾਲ ਪੱਕੀ ਕਰਦਾ ਹੈ, ਸੱਚ ਸਾਡੇ ਮਨ, ਬਚਨ ਅਤੇ ਕਰਮ ਵਿਚ ਨਿਰਮਲਤਾ ਪੈਦਾ ਕਰਦਾ ਹੈ ।

ਦੂਜਾ ਉੱਤਮ ਗੁਣ ਸ਼ੌਚ (ਸਫਾਈ) ਹੈ। ਸਾਫ ਜਲ ਨਾਲ ਸਰੀਰ ਦੀ ਸ਼ੁੱਧਤਾ ਰੱਖਣੀ ਲਾਜ਼ਮੀ ਹੈ। ਹਰ ਸਵੇਰ ਇਸ਼ਨਾਨ ਕਰਨ ਉਪਰੰਤ ਪੂਜਾ ਪਾਠ ਕੀਤਾ ਜਾਵੇ । ਇਸ਼ਨਾਨ ਸਰੀਰ ਨੂੰ ਸਾਫ਼ ਕਰਦਾ ਹੈ ਤੇ ਪੂਜਾ ਮਨ ਨੂੰ । ਕਾਮ, ਕਰੋਧ ਵਰਗੇ ਵਿਕਾਰ ਮਨ ਨੂੰ ਮੈਲਾ ਕਰ ਦਿੰਦੇ ਹਨ, ਵੈਰਾਗ, ਖਿਮਾ, ਸਹਿਨਸ਼ੀਲਤਾ ਤੇ ਤਪ ਵਰਤ ਆਦਿਕ ਨਾਲ ਮਨ ਪਵਿੱਤਰ ਹੁੰਦਾ ਹੈ।

ਵੈਦਿਕ ਮੱਤ ਵਰਣ-ਆਸ਼ਰਮ ਧਰਮ ਨੂੰ ਸਰਬੋਤਮ ਮੰਨਦਾ ਹੈ । ਚਾਰੇ ਵਰਣ ਪੂਰੇ ਅਨੁਸ਼ਾਸਨ ਵਿਚ ਰਹਿ ਕੇ ਆਪਣਾ ਆਪਣਾ ਧਰਮ ਪਾਲਣ ਕਰਨ। ਬ੍ਰਾਹਮਣ ਲਾਲਚ ਨਾ ਕਰੇ। ਉਹ ਦਾਨ ਕੇਵਲ ਪ੍ਰਾਪਤ ਨਾ ਕਰੇ ਦਾਨ ਦੇਵੇ ਵੀ। ਪ੍ਰਾਪਤ ਕੀਤੀ ਵਿਦਿਆ ਛੁਪਾ ਕੇ ਨਾ ਰੱਖੇ ਵੰਡੇ ਵੀ। ਪੂਜਾ ਬਲੀ ਯੱਗ ਹਵਨ ਸਭ ਸੰਸਕਾਰ ਨਿਭਾਉਣ ਦੇ ਸਮਰਥ ਹੋਵੇ। ਇਸੇ ਪ੍ਰਕਾਰ ਖੱਤਰੀ ਆਪਣੀ ਬਹਾਦਰ ਸ਼ਾਨ ਨੂੰ ਕਾਇਮ ਰੱਖਣ ਹਿਤ ਸਰੀਰ ਨੂੰ ਸੁਡੌਲ ਰੱਖੇ । ਗਊ ਗਰੀਬ ਅਤੇ ਸ਼ਰਣ ਆਏ ਦੀ ਰਾਖੀ ਕਰੇ। ਇਸਤਰੀ ਦੀ ਇੱਜ਼ਤ ਦਾ ਰਖਵਾਲਾ ਹੋਵੇ। ਖੱਤਰੀ ਨੂੰ ਬਾਦਸ਼ਾਹ ਦਾ ਰੁਤਬਾ ਮਿਲਿਆ ਹੋਇਆ ਹੈ। ਉਹ ਆਪਣੇ ਰੁਤਬੇ ਨੂੰ ਨੀਵਾਂ ਨਾ ਹੋਣ ਦਏ। ਵਿਦਿਆ ਪ੍ਰਾਪਤ ਕਰੇ ਤੇ ਦਾਨ ਦੇਵੇ । ਲੋੜਵੰਦ ਉਸਦੇ ਦਰੋਂ ਖਾਲੀ ਨਾ ਮੁੜੇ। ਵੈਸ਼ ਆਪਣਾ ਵਪਾਰ ਆਦਿਕ ਦਾ ਧੰਦਾ ਸ਼ੁੱਧ ਰੱਖੇ। ਬੇਈਮਾਨੀਆਂ ਨਾਲ ਧਨ ਇਕੱਤਰ ਨਾ ਕਰੇ। ਦਾਨਪੁੰਨ ਅਵੱਸ਼ ਕਰੇ ਤੇ ਸ਼ੂਦਰ ਦਾ ਧਰਮ ਹੈ ਸਮਾਜ ਦੀ ਸੇਵਾ ਕਰੇ, ਹਲੀਮੀ ਰੱਖੇ, ਸਤਿਕਾਰ ਨਾਲ ਪੇਸ਼ ਆਵੇ। ਇਹ ਚਾਰੇ ਵਰਣ ਸਮਾਜ ਦੇ ਸਰੀਰ ਦੇ ਚਾਰ ਮੁੱਖ ਅੰਗ ਹਨ। ਹਰੇਕ ਅੰਗ ਦੀ ਤੰਦਰੁਸਤੀ ਜ਼ਰੂਰੀ ਹੈ। ਕੋਈ ਇਕ ਹਿੱਸਾ ਵੀ ਬੇਕਾਰ ਹੋ ਗਿਆ ਤਾਂ ਸਮਾਜ ਪਿੰਡ ਜਾਵੇਗਾ। ਚਾਰੇ ਵਰਣ ਆਪਸੀ ਸਹਿਯੋਗ ਨਾਲ ਮਿਲਕੇ ਜੀਵਨ ਬਤੀਤ ਕਰਨ। ਸਮਾਜ ਵਿਚ ਜੇ ਉਲਾਰ ਪੈਦਾ ਹੋ ਗਿਆ ਤਾਂ ਉਪੱਦਰ ਖੜੇ ਹੋ ਜਾਣਗੇ।

ਚਾਰ ਆਸ਼ਰਮ, ਬ੍ਰਹਮਚਰਯ, ਗ੍ਰਹਿਸਥ, ਬਾਣਪ੍ਰਸਥ ਤੇ ਸੰਨਿਆਸ ਮਨੁੱਖੀ ਜੀਵਨ ਨੂੰ ਸਮਤੋਲ ਬਣਾਉਂਦੇ ਹਨ। ਬ੍ਰਹਮਚਾਰੀ ਆਸ਼ਰਮ ਵਿਚ ਵਿਦਿਆਰਥੀ ਕਠਿਨ ਮਿਹਨਤ ਕਰਕੇ ਵਿਦਿਆ ਪ੍ਰਾਪਤ ਕਰੇ। ਸਾਦਾ ਖਾਣਾ ਖਾਵੇ, ਧਰਤੀ ਤੇ ਸੌਂਵੇ। ਗੁਰੂਆਂ ਅਧਿਆਪਕਾਂ ਦੀ ਸੇਵਾ ਕਰੇ ਸਤਿਕਾਰ ਕਰੇ । ਭੀਖ ਮੰਗ ਕੇ ਖਾਣਾ ਖਾਣ ਨਾਲ ਉਸ ਵਿਚ ਸਾਰੀ ਉਮਰ ਲਈ ਨਿਮਰ ਭਾਵ ਪੈਦਾ ਹੋ ਜਾਣਗੇ।

ਗ੍ਰਹਿਸਥ ਜੀਵਨ ਵਿਚ ਕਮਾਈ ਕਰੋ, ਘਰ ਵਸਾਓ, ਸੰਤਾਨ ਉਤਪਨ ਕਰੋ ਪਰ ਵਿਲਾਸਤਾ ਵਾਲਾ ਜੀਵਨ

ਬਤੀਤ ਨਾ ਕਰੋ । ਸੰਤਾਨ ਨਾਲ ਵਧੀਕ ਮੋਹ ਨਾ ਰੱਖੋ। ਇਸ ਫਰਜ਼ ਦੀ ਪੂਰਤੀ ਨਾਲ ਗ੍ਰਹਿਸਥ ਚਲਾਵੋ ਕਿ ਮਨੁੱਖੀ ਨਸਲ ਅੱਗੇ ਤੋਰਨੀ ਹੈ। ਮਾਤਾ ਪਿਤਾ ਨੂੰ ਅੰਤ ਤਕ ਸਤਿਕਾਰ ਮਿਲੇ। ਉਨ੍ਹਾਂ ਦੇ ਸਵਰਗ ਸਿਧਾਰਨ ਪਿੱਛੋਂ ਉਨ੍ਹਾਂ ਦਾ ਕਿਰਿਆ ਕਰਮ ਤੇ ਸਰਾਧ ਆਦਿਕ ਨਾਲ ਉਨ੍ਹਾਂ ਦੀਆਂ ਆਤਮਾਵਾਂ ਨੂੰ ਸੁਖੀ ਰੱਖੋ । ਉਸਦੇ ਬਤੌਰ ਪਤੀ, ਪਿਤਾ, ਪੁੱਤਰ, ਭਰਾ ਵੱਖ ਵੱਖ ਫਰਜ਼ ਹਨ। ਹਰ ਫਰਜ਼ ਦੀ ਪਾਲਣਾ ਕਰਨ ਵੇਲੇ ਨੇਕੀ ਤੇ ਈਮਾਨਦਾਰੀ ਦਾ ਪੱਲਾ ਨਾ ਛੱਡੋ।

ਬਾਣਪ੍ਰਸਥ ਆਸਰਮ ਵਿਚ ਮਨੁੱਖ ਢਲਦੀ ਉਮਰ ਨੂੰ ਪੁੱਜ ਜਾਂਦਾ ਹੈ। ਇਸ ਉਮਰੇ ਪਰਿਵਾਰ ਤੋਂ ਵਿਰੱਕਤ ਰਹੇ। ਅਕਸਰ ਸਾਧੂਆਂ ਸੰਤਾਂ ਦੀ ਸੰਗਤ ਕਰਦਾ ਰਹੇ । ਪੂਜਾ, ਭਜਨ ਪਾਠ ਦਾ ਅਭਿਆਸ ਕਰੇ। ਜੰਗਲਾਂ ਵਿਚ ਜਾ ਕੇ ਸਾਧੂਆਂ ਦੀ ਸੇਵਾ ਕਰੇ ਤੇ ਉਨ੍ਹਾਂ ਤੋਂ ਗ੍ਰੰਥਾਂ ਦੀ ਸਿੱਖਿਆ ਪ੍ਰਾਪਤ ਕਰੇ। ਸਾਦਗੀ ਵਾਲਾ ਜੀਵਨ ਬਤੀਤ ਕਰੇ। ਆਪਣੀ ਸੰਤਾਨ ਨੂੰ ਹੌਲੀ ਹੌਲੀ ਆਪਣੀਆਂ ਜ਼ਿੰਮੇਵਾਰੀਆਂ ਅਤੇ ਆਪਣੀ ਜਾਇਦਾਦ ਸੌਂਪ ਦੇਵੇ।

ਸੰਨਿਆਸ ਦਾ ਭਾਵ ਹੈ ਪੂਰਨ ਤਿਆਗ । ਇਹ ਉਮਰ ਦਾ ਅਖੀਰ ਹੈ। ਖਾਣੇ ਉਤੇ ਸੰਜਮ ਰੱਖੇ । ਸਾਰਾ ਸਮਾਂ ਧਿਆਨ ਵਿਚ ਲੰਘਾਵੇ। ਜਿੰਨੇ ਸੁਆਸ ਬਾਕੀ ਬਚੇ ਹਨ ਉਹ ਸਾਰਥਕ ਸਿੱਧ ਹੋਣ। ਧਰਤੀ ਤੋਂ ਜਾਣ ਦਾ ਪੜਾਅ ਹੈ ਸਨਿਆਸ ਆਸਰਮ । ਸਾਰੀ ਉਮਰ ਵਿਚ ਹੋਈਆਂ ਗਲਤੀਆਂ ਦਾ ਪਸਚਾਤਾਪ ਕਰੇ । ਧਰਤੀ ਉਸਦਾ ਵਿਛੌਣਾ ਬਣੇ ਤੇ ਚਮੜੀ ਉਸਦਾ ਓੜ੍ਹਨ । ਵਰਤ ਰੱਖੇ । ਜੰਗਲੀ ਆਹਾਰ ਕਰੇ। ਸਮਾਂ ਧਿਆਨ ਵਿਚ ਅਤੇ ਅਧਿਐਨ ਵਿਚ ਬਤੀਤ ਕਰੇ। ਇਨ੍ਹਾਂ ਵਰਣ-ਆਸ਼ਰਮਾਂ ਦੇ ਨੇਮ ਧਰਮ ਮੰਨਣ ਵਾਲਾ ਤੇ ਪਾਲਣਾ ਕਰਨ ਵਾਲਾ ਵਿਅਕਤੀ ਆਪਣੇ ਜੀਵਨ ਮਨੋਰਥ ਵਿਚ ਸਫਲ ਹੋ ਕੇ ਸੰਸਾਰ ਤੋਂ ਵਿਦਾ ਹੁੰਦਾ ਹੈ ।

ਇਸ ਜੀਵਨ ਵਿਚ ਮਨੁੱਖ ਕਰਜ਼ਈ ਹੈ । ਉਸਨੇ ਤਿੰਨ ਪ੍ਰਕਾਰ ਦਾ ਕਰਜ਼ ਅਦਾ ਕਰਨਾ ਹੁੰਦਾ ਹੈ:

1. ਸਾਧੂਆਂ ਦਾ ਰਿਣ
2. ਦੇਵਤਿਆ ਦਾ ਰਿਣ
3. ਪਿਤਰਾਂ ਦਾ ਰਿਣ

ਸਾਧੂਆਂ ਸੰਤਾਂ ਨੇ ਸਾਨੂੰ ਜੀਵਨ ਦੇ ਉਦੇਸ਼ ਵੱਲ ਉਂਗਲ ਫੜ ਕੇ ਲਿਜਾਣਾ ਹੈ। ਉਹ ਸਾਡੇ ਅਧਿਆਪਕ ਹਨ। ਉਨ੍ਹਾਂ ਦੀ ਸੇਵਾ, ਸਤਿਕਾਰ ਅਤੇ ਦਾਨ ਕਰਕੇ ਸੰਤਾਂ ਦੀ ਪ੍ਰਸੰਨਤਾ ਹਾਸਲ ਕਰਨੀ ਹੈ। ਦੇਵਤੇ ਸਾਡੀ ਜ਼ਿੰਦਗੀ ਨੂੰ, ਇਸਦੀ ਗਤੀ ਨੂੰ ਦਿਸ਼ਾ ਨੂੰ ਨਿਸ਼ਚਿਤ ਕਰਦੇ ਹਨ। ਉਹ ਸਾਡੀ ਕਿਸਮਤ ਬਣਾਉਂਦੇ ਜਾ ਵਿਗਾੜਦੇ ਹਨ, ਪ੍ਰਸੰਨ ਹੋਣ ਤਾਂ ਬਖਸ਼ਿਸ਼ਾਂ ਕਰਦੇ ਹਨ । ਨਾਰਾਜ ਹੋਣ ਤੋਂ ਕਰੋਪੀ ਆ ਜਾਂਦੀ ਹੈ। ਵੇਦਾਂ ਵਿਚ ਦਰਜ ਕੀਤੇ ਮੰਤਰਾਂ ਦਾ ਉਚਾਰਣ, ਯੱਗ, ਹਵਨ ਆਦਿਕ ਕਰਕੇ ਦੇਵਤਿਆਂ ਦਾ ਕਰਜ਼ਾ ਉਤਾਰਿਆ ਜਾਂਦਾ ਹੈ। ਪਿਤਰਾਂ ਸਦਕਾ ਅਸੀਂ ਸੰਸਾਰ ਦਾ ਮੂੰਹ ਦੇਖਿਆ। ਉਹ ਸਾਡੇ ਜਨਮਦਾਤੇ, ਪਿਤਾਮੇ ਹਨ। ਉਨ੍ਹਾਂ ਨੂੰ ਸਤਿਕਾਰ ਨਾਲ ਯਾਦ ਕਰਨਾ ਤੇ ਸ਼ਰਾਧ ਕਰਾਉਣੇ ਵੈਦਿਕ ਧਰਮ ਦਾ ਅਨਿੱਖੜ ਅੰਗ ਹੈ। ਮਾਤਾ-ਪਿਤਾ ਦੀ ਸਾਂਭ-ਸੰਭਾਲ ਤੇ ਸਤਿਕਾਰ ਕਰਨਾ ਮਨੁੱਖ ਦਾ ਫਰਜ਼ ਹੈ।

ਕਰਮ ਸਿਧਾਂਤ ਮਨੁੱਖਤਾ ਦੀ ਦੋ ਪੱਖੋਂ ਸਹਾਇਤਾ ਕਰਦਾ ਹੈ। ਪਹਿਲੀ ਉਲਝਣ ਤਾਂ ਇਹ ਹੈ ਕਿ ਕੁਝ ਜੀਵ ਨੀਵੀਂ ਜੂਨ ਵਿਚ ਕਿਉਂ ਹਨ, ਕੁਝ ਉਚੀ ਜੂਨ ਵਿਚ ਕਿਉਂ। ਮਨੁੱਖਾਂ ਵਿਚ ਵੀ, ਕੁਝ ਸੁਖੀ ਕਿਉਂ ਹਨ ਬਾਕੀ ਦੁਖੀ ਕਿਉਂ । ਚੰਗੇ ਕੰਮ ਕਰਨ ਵਾਲੇ ਕਿਉਂ ਕਸ਼ਟਮਈ ਜੀਵਨ ਭੋਗਦੇ ਹਨ ਤੇ ਮਾੜੇ ਕਿਉਂ ਮੌਜ ਮਸਤੀ ਵਿਚ ਹਨ। ਇਨ੍ਹਾਂ ਪ੍ਰਸ਼ਨਾਂ ਦਾ ਕੋਈ ਉੱਤਰ ਨਹੀਂ ਸੀ । ਕਰਮ ਦੇ ਸਿਧਾਂਤ ਰਾਹੀਂ ਇਹ ਉਲਝਣਾ ਹੱਲ ਕੀਤੀਆਂ ਗਈਆਂ। ਜਿਹੜੇ

ਕਰਮ ਮਨੁੱਖ ਕਰੇਗਾ ਉਹ ਉਸਦੀ ਆਤਮਾਂ ਉੱਤੇ ਅੰਕਿਤ ਹੁੰਦੇ ਰਹਿਣਗੇ। ਨੇਕ ਬੰਦੇ ਦੀ ਆਤਮਾ ਸੁਰਖੁਰੂ ਹੋ ਕੇ ਸਵਰਗ ਵਿਚ ਜਾ ਬਿਰਾਜੇਗੀ ਤੇ ਫਿਰ ਜਨਮ ਮਰਨ ਦੇ ਗੇੜ ਵਿਚ ਨਹੀਂ ਪਵੇਗੀ ਪਰ ਬੁਰੇ ਮਨੁੱਖ ਕੀਤੇ ਹੋਏ ਕਰਮਾਂ ਦੇ ਹਿਸਾਬ ਨਾਲ ਵੱਖ-ਵੱਖ ਜੂਨਾਂ ਵਿਚ ਭਟਕਣਗੇ। ਇਹੀ ਉਤਰ ਨੇਕ ਬੰਦੇ ਦੇ ਕਸ਼ਟਾਂ ਦਾ ਹੈ। ਉਹ ਨੇਕੀ ਕਰਨ ਦੇ ਬਾਵਜੂਦ ਕਸ਼ਟ ਵਿਚ ਕਿਉਂ ਹੈ ? ਇਸਦਾ ਉੱਤਰ ਹੈ- ਉਸਨੇ ਪਿਛਲੇ ਜਨਮ ਵਿਚ ਬੁਰੇ ਕਰਮ ਕੀਤੇ ਸਨ, ਜਾਂ ਫਿਰ, ਉਸਨੂੰ ਅਗਲਾ ਜਨਮ ਅੱਛਾ ਮਿਲੇਗਾ। ਕਰਮ ਦੇ ਸਿਧਾਂਤ ਵਿਚ ਚਿੰਤਕਾਂ ਨੇ ਕਈ ਨੁਕਸ ਕੱਢੇ ਹਨ ਪਰ ਫਿਰ ਵੀ ਮਾੜੇ ਮੋਟੇ ਬਦਲਵੇਂ ਰੂਪ ਵਿਚ ਹਰੇਕ ਭਾਰਤੀ ਧਰਮ ਨੇ ਕਰਮ-ਸਿਧਾਂਤ ਨੂੰ ਸਵੀਕਾਰ ਕੀਤਾ ਹੈ। ਕਰਮ-ਸਿਧਾਂਤ ਦੀਆਂ ਕੁਝ ਖਾਮੀਆ ਇਹ ਹਨਃ

1. ਆਰੰਭ ਵਿਚ ਜਦੋਂ ਸ੍ਰਿਸ਼ਟੀ ਦੀ ਸਿਰਜਣਾ ਨਵੇਂ ਸਿਰਿਉਂ ਹੋਈ, ਉਦੋਂ ਜਦੋਂ ਸਿਵਾਇ ਪਰਮਾਤਮਾ ਦੇ ਹੋਰ ਕੋਈ ਨਹੀਂ ਸੀ, ਉਦੋਂ ਏਨੀਆਂ ਜੂਨੀਆਂ ਪੈਦਾ ਹੋਈਆਂ ਸਨ ਤਾਂ ਹੇਠਲੀਆਂ ਜੂਨਾ ਵਿਚ ਜਿਹੜੇ ਜੀਵ ਪੈਦਾ ਹੋਏ ਉਨ੍ਹਾਂ ਦਾ ਕੀ ਕਸੂਰ ਸੀ ?
2. ਆਤਮਾ ਬੁਰੇ ਕੰਮ ਨਹੀਂ ਕਰਦੀ। ਬੁਰੇ ਕੰਮ ਮਨ ਕਰਦਾ ਹੈ। ਸਰੀਰ ਵੀ ਬੁਰੇ ਕੰਮ ਨਹੀਂ ਕਰਦਾ, ਮਨ ਉਸਤੋਂ ਬੁਰੇ ਕੰਮ ਕਰਵਾਉਂਦਾ ਹੈ। ਜੂਨਾਂ ਵਿਚ ਸਜ਼ਾ ਸਰੀਰ ਭੁਗਤਦਾ ਹੈ ਜਦੋਂ ਕਿ ਉਹ ਬੇਕਸੂਰ ਹੈ। ਇਸੇ ਪ੍ਰਕਾਰ ਅਨੇਕ ਜਨਮਾਂ ਵਿਚ ਆਤਮਾ ਭਟਕਦੀ ਹੈ ਜਦੋਂ ਕਿ ਉਹ ਬੇਕਸੂਰ ਹੈ ।
3. ਆਤਮਾ ਭਲੇ ਬੁਰੇ ਤੋਂ ਨਿਰਲੇਪ ਹੈ, ਉਹ ਪਰਮਾਤਮਾ ਦਾ ਹੀ ਰੂਪ ਹੈ। ਜਦੋਂ ਇਹ ਭਲੇ ਬੁਰੇ ਤੋਂ ਨਿਰਲੇਪ ਹੈ ਤਾਂ ਫਿਰ ਕਰਮ ਇਸ ਉੱਤੇ ਅਸਰ ਕਿਉਂ ਕਰਦੇ ਹਨ ? ਕਿਉਂਕਿ ਕਰਮਾਂ ਨੂੰ ਅਗਲੀ ਜੂਨ ਤਕ ਲਿਜਾਣ ਵਿਚ ਆਤਮਾ ਹੀ ਕਾਰਜਸ਼ੀਲ ਹੈ। ਪੁਰਾਣਾ ਵਿਚ ਲਿਖਿਆ ਹੈ ਕਿ ਜਿਵੇਂ ਵੱਛਾ ਹਜ਼ਾਰਾਂ ਗਾਵਾਂ ਵਿਚ ਵੀ ਆਪਣੀ ਮਾਂ ਨੂੰ ਲੱਭ ਲੈਂਦਾ ਹੈ ਇਵੇਂ ਹੀ ਪਿਛਲੇ ਜਨਮ ਦੇ ਕਰਮ ਕਿਸੇ ਵੀ ਜੂਨ ਵਿਚ ਪਏ ਆਪਣੇ ਕਰਤਾ ਨੂੰ ਪਛਾਣ ਲੈਂਦੇ ਹਨ ।
4. ਜੂਨ ਵਿਚ ਕੇਵਲ ਉਹ ਪੈਂਦਾ ਹੈ ਜਿਸਨੇ ਮਾੜੇ ਕੰਮ ਕੀਤੇ ਹੋਣ। ਮੁਕਤ ਆਤਮਾਵਾਂ ਜੂਨਾਂ ਵਿਚ ਨਹੀਂ ਪੈਂਦੀਆਂ। ਫਿਰ ਅਵਤਾਰ ਕਿਉਂ ਪੈਦਾ ਹੋਏ ?

ਜਿੰਨੇ ਮਰਜ਼ੀ ਕਿੰਤੂ ਪ੍ਰੰਤੂ ਹੁੰਦੇ ਰਹਿਣ ਕਰਮ-ਸਿਧਾਂਤ ਬਹੁਤ ਸ਼ਕਤੀਸ਼ਾਲੀ ਵਿਸ਼ਵਾਸ ਬਣਕੇ ਭਾਰਤੀ ਸਮਾਜ ਦੇ ਮਨ ਵਿਚ ਬੈਠਿਆ ਹੋਇਆ ਹੈ। ਇਸ ਸਿਧਾਂਤ ਰਾਹੀਂ ਸਮਾਜ ਅਨੁਸ਼ਾਸਨ ਵਿਚ ਰਹਿੰਦਾ ਹੈ। ਮਨੁੱਖ ਲਗਾਤਾਰ ਨੇਕੀ ਵੱਲ ਵਧਣ ਲਈ ਪ੍ਰੇਰਿਤ ਹੁੰਦਾ ਰਹਿੰਦਾ ਹੈ। ਸੁਚੇਤ ਅਤੇ ਅਚੇਤ ਰੂਪ ਵਿਚ ਇਹ ਬੁਰਾਈ ਉਪਰ ਬੰਦਸ਼ਾਂ ਲਾਉਂਦਾ ਹੈ।

ਵੈਦਿਕ ਮੱਤ ਵਿਚ ਜੈਨਮਤਿ ਵਾਂਗ ਹੀ ਵਰਤਾਂ ਦੀ ਬੜੀ ਮਹੱਤਤਾ ਹੈ। ਕੁੱਝ ਲੋਕਾਂ ਦਾ ਖਿਆਲ ਹੈ ਕਿ ਇਹ ਸਰੀਰ ਦੀ ਤੰਦਰੁਸਤੀ ਲਈ ਠੀਕ ਹਨ। ਇਹ ਸਹੀ ਹੈ ਪਰ ਕੇਵਲ ਸਰੀਰ ਨਹੀਂ, ਵਰਤਾਂ ਨਾਲ ਮਨ ਵੀ ਪਵਿੱਤਰ ਹੋ ਜਾਂਦਾ ਹੈ। ਖਾਸ ਤਿਉਹਾਰਾਂ ਵੇਲੇ, ਖਾਸ ਦਿਨਾ ਤਿੱਥਾਂ ਉਤੇ ਵਰਤ ਰੱਖਣ ਦੀ ਸਿਫਾਰਸ਼ ਹੈ। ਵਰਤ ਵਾਲੇ ਦਿਨ ਖਾਣ ਤੋਂ ਪਰਹੇਜ ਰੱਖਣ ਦੇ ਨਾਲ ਨਾਲ ਧਰਮ-ਗ੍ਰੰਥਾਂ ਦਾ ਪਾਠ ਕਰਨਾ, ਸੁਣਨਾ, ਮੰਦਰ ਜਾਣਾ ਤੇ ਦਾਨ ਕਰਨਾ ਜ਼ਰੂਰੀ ਹੈ। ਵਰਤ, ਸਾਰੇ ਸਮੇਂ ਲਈ, ਵਰਤ ਰੱਖਣ ਵਾਲੇ ਨੂੰ ਧਰਮ ਦੇ ਅਨੁਭਵ ਵਿਚ ਜਕੜੀ ਰਖਦਾ ਹੈ। ਭਾਵੇਂ ਵੈਦਿਕ ਪਰੰਪਰਾ

ਵਿਚ ਸਭਨਾਂ ਨੂੰ ਵਰਤ ਰੱਖਣ ਦੀ ਹਦਾਇਤ ਹੈ ਪਰ ਅਮਲੀ ਤੌਰ ਤੇ ਮਰਦਾਂ ਦੇ ਮੁਕਾਬਲੇ ਇਸਤਰੀਆਂ ਵਧੀਕ ਵਰਤ ਰੱਖਦੀਆਂ ਹਨ ।

ਜੇ ਵੈਦਿਕ ਪਰੰਪਰਾ ਦੀ ਸਮੁੱਚਤਾ ਨੂੰ ਸਾਹਮਣੇ ਰੱਖ ਕੇ ਕੇਵਲ ਇਕ ਸ਼ਬਦ ਅਜਿਹਾ ਲੱਭਣ ਦਾ ਯਤਨ ਕਰੀਏ ਜਿਹੜਾ ਮਾਨਵ ਜੀਵਨ ਦਾ ਸਰਬੋਤਮ ਉਦੇਸ਼ ਹੈ, ਉਹ ਹੈ 'ਧਰਮ' । ਧਰਮ ਤੋਂ ਵੱਡੀ ਕੋਈ ਪ੍ਰਾਪਤੀ ਨਹੀਂ । ਉਪਰ ਵਰਣਨ ਕੀਤੇ ਵੱਖ-ਵੱਖ ਚੰਗੇ ਗੁਣ ਵਾਸਤਵ ਵਿਚ ਧਰਮ ਦੇ ਹੀ ਨਿੱਕੇ ਮੋਟੇ ਹਿਸੇ ਹਨ। ਧਰਮ ਵਿਚ ਚਾਰੇ ਆਸ਼ਰਮ, ਚਾਰੇ ਵਰਣ ਤੇ ਚਾਰੇ ਪੁਰਸ਼ਾਰਥ (ਧਰਮ, ਅਰਥ, ਕਾਮ, ਮੋਖ) ਸ਼ਾਮਲ ਹਨ। ਧਰਮ ਉਹ ਸ਼ਕਤੀ ਹੈ ਜਿਹੜੀ ਮਨੁੱਖਤਾ ਦੀ ਸੰਗਲੀ ਦੀਆਂ ਕੜੀਆਂ ਨੂੰ ਜੋੜਦੀ ਹੈ। ਧਰਮ ਦੀ ਆਤਮਾ ਸੱਚ ਹੈ। ਮਨੁ-ਸਿਮ੍ਰਤੀ ਵਿਚ ਲਿਖਿਆ ਹੈ, "ਸੱਚ ਬੋਲੋ ਪਰ ਦਿਲ ਨਾ ਦੁਖਾਓ । ਲੋਕ ਤੁਹਾਨੂੰ ਚੰਗਾ ਕਹਿਣ, ਇਸ ਮਨਸਾ ਨਾਲ ਕਿਤੇ ਸੱਚ ਨੂੰ ਤਿਆਗ ਨਾ ਦਿਉ। "

## ਪਿਛਲੇਰੇ ਵੈਦਿਕ ਸਾਹਿਤ ਨਾਲ ਜਾਣ ਪਛਾਣ (ਪੁਰਾਣ, ਉਪਨਿਸ਼ਦ ਅਤੇ ਸ਼ਾਸਤਰ)

### ਪੁਰਾਣ

ਪੁਰਾਣ ਬ੍ਰਾਹਮਣੀ ਮਤਿ ਦੇ ਮਹੱਤਵਪੂਰਣ ਗ੍ਰੰਥ ਹਨ ਜਿਨ੍ਹਾਂ ਦੇ ਰਚਨਾ ਕਾਲ ਸਬੰਧੀ ਵਾਦ-ਵਿਵਾਦ ਸਦਾ ਰਿਹਾ ਹੈ। ਪੁਰਾਣ ਦਾ ਅਰਥ ਹੈ, ਪੁਰਾਣਾ ਜਾਂ ਪੁਰਾਤਨ ਤੇ ਬ੍ਰਾਹਮਣੀ ਮਤਿ ਇਹਨਾਂ ਨੂੰ ਕਿਸੇ ਕਾਲ ਚੱਕਰ ਵਿਚ ਸੀਮਤ ਨਹੀਂ ਕਰਨਾ ਚਾਹੁੰਦਾ। ਬ੍ਰਾਹਮਣੀ ਮਤ ਦੇ ਅਨੁਯਾਈ ਪੁਰਾਣਾਂ ਨੂੰ ਇਤਿਹਾਸ ਤੋਂ ਅਤੇ ਇਥੋਂ ਤਕ ਕਿ ਸਮੇਂ ਤੋਂ ਵੀ ਵਧ ਪੁਰਾਣੇ ਮੰਨਦੇ ਹਨ । ਇਸਦਾ ਭਾਵ ਹੈ ਕਿ ਪੁਰਾਣ ਅਨਾਦੀ ਹਨ। ਫਿਰ ਵੀ ਭਾਸ਼ਾ ਸ਼ਾਸਤਰੀਆਂ ਨੇ ਸਭ ਤੋਂ ਵਧ ਪ੍ਰਸਿਧ ਵਿਸ਼ਣੂ ਪੁਰਾਣ ਦੀ ਰਚਨਾ ਦਾ ਸਮਾਂ 1000 ਸਾਲ ਪੂਰਬ ਈਸਵੀ ਮਿਥਿਆ ਹੈ। ਕੁਝ ਕੁ ਪੁਰਾਣ ਬਹੁਤ ਪਿਛੋਂ ਦੀ ਰਚਨਾ ਹਨ । ਮੁਖ ਪੁਰਾਣ 18 ਹਨ ਅਤੇ ਇਹਨਾਂ ਦੇ ਨਾਮ ਹੇਠ ਲਿਖੇ ਹਨ:

| | |
|---|---|
| 1. ਵਿਸ਼ਣੂ ਪੁਰਾਣ | 2. ਪਦਮ ਪੁਰਾਣ |
| 3. ਬ੍ਰਹਮ ਪੁਰਾਣ | 4. ਸ਼ਿਵ ਪੁਰਾਣ |
| 5. ਭਾਗਵਤ ਪੁਰਾਣ | 6. ਨਾਰਦ ਪੁਰਾਣ |
| 7. ਮਾਰਕੰਡੇ ਪੁਰਾਣ | 8. ਅਗਨੀ ਪੁਰਾਣ |
| 9. ਭਵਿਖ ਪੁਰਾਣ | 10. ਬ੍ਰਹਮ ਵਿਵ੍ਰਤਾ ਪੁਰਾਣ |
| 11. ਲਿੰਗ ਪੁਰਾਣ | 12. ਵਰਾਹ ਪੁਰਾਣ |
| 13. ਸਕੰਧ ਪੁਰਾਣ | 14. ਵਾਮਨ ਪੁਰਾਣ |
| 15. ਕੂਰਮ ਪੁਰਾਣ | 16. ਮਤਸਯਾ ਪੁਰਾਣ |
| 17. ਗਰੁੜ ਪੁਰਾਣ | 18. ਬ੍ਰਹਮਨੰਦ ਪੁਰਾਣ |

ਪੁਰਾਣ, ਮਹਾਂਭਾਰਤ ਅਤੇ ਰਾਮਾਇਣ ਵਾਂਗ ਮਹਾਂਕਾਵਿ ਹਨ ਅਤੇ ਧਰਮ ਦੀਆਂ ਸਚਾਈਆਂ ਨੂੰ ਇਹਨਾਂ

ਗ੍ਰੰਥਾਂ ਵਿਚ ਬਹੁਤ ਸਰਲ ਤਰੀਕੇ ਨਾਲ ਬਿਆਨ ਕੀਤਾ ਗਿਆ ਹੈ। ਬੜੀਆਂ ਦਿਲਚਸਪ ਕਹਾਣੀਆਂ ਰਚੀਆਂ ਹੋਈਆਂ ਹਨ। ਭਾਰਤ ਦੀ ਧਾਰਮਿਕ, ਸਦਾਚਾਰਕ ਵਿਵਿਧਤਾ ਅਤੇ ਵਿਭਿੰਨਤਾ ਦੀ ਅਮੀਰੀ ਦਾ ਇਹਨਾਂ ਗ੍ਰੰਥਾਂ ਵਿਚ ਖੂਬ ਪ੍ਰਦਰਸ਼ਨ ਹੁੰਦਾ ਹੈ। ਬਹੁਤੇ ਪੁਰਾਣ ਪਰਮਾਤਮਾ ਜਾਂ ਪਰਮਾਤਮਾਂ ਦੀ ਕਿਸੇ ਸ਼ਕਤੀ ਭਾਵ ਅਵਤਾਰ ਦੇ ਆਲੇ-ਦੁਆਲੇ ਘੁੰਮਦੇ ਹਨ। ਭਾਗਵਤ ਪੁਰਾਣ ਬਹੁਤ ਪ੍ਰਸਿੱਧ ਅਤੇ ਹਰਮਨ ਪਿਆਰਾ ਗ੍ਰੰਥ ਹੈ ਜਿਸ ਵਿਚ ਭਗਵਾਨ ਵਿਸ਼ਣੂ ਦੇ ਵੱਖ-ਵੱਖ ਨੌਂ ਅਵਤਾਰ ਧਾਰਨ ਦਾ ਜ਼ਿਕਰ ਕੀਤਾ ਹੈ ਤੇ ਲਿਖਿਆ ਹੈ ਕਿ ਦਸਵੀਂ ਵਾਰ ਕਲਜੁਗ ਦੀ ਸਮਾਪਤੀ ਵੇਲੇ ਉਹ ਕਲਕੀ ਅਵਤਾਰ ਦੇ ਰੂਪ ਵਿਚ ਪ੍ਰਗਟ ਹੋਵੇਗਾ। ਮਾਰਕੰਡੇ ਪੁਰਾਣ ਦੀ ਚੰਡੀ ਕਥਾ ਕਿਹੜੇ ਹਿੰਦੂ ਨੂੰ ਭੁਲੀ ਹੋਈ ਹੈ ? ਇਸ ਵਿਚ ਚੰਡੀ ਦਾ ਰਾਖਸ਼ਾਂ ਨਾਲ ਖੌਫਨਾਕ ਯੁੱਧ ਦਿਖਾਇਆ ਗਿਆ ਹੈ। ਦੇਵੀ ਜੇਤੂ ਹੋਈ ਹੈ ਤੇ ਰਾਖਸ਼ ਖਤਮ ਹੋ ਗਏ ਹਨ। ਬਦੀ ਉਤੇ ਨੇਕੀ ਦੀ ਜਿੱਤ ਦਾ ਇਹ ਅਜਿਹਾ ਕਾਵਿਕ ਅਤੇ ਰਹੱਸਮਈ ਸੰਕੇਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਸਦਾ ਪੰਜਾਬੀ ਵਿਚ 'ਚੰਡੀ ਦੀ ਵਾਰ' ਨਾਮ ਹੇਠ ਰੂਪਾਂਤਰਣ ਕੀਤਾ।

ਪੁਰਾਣਾਂ ਦੀ ਆਧਾਰਸ਼ਿਲਾ ਵੇਦ ਹੀ ਹਨ। ਵੈਦਿਕ ਦੇਵਤਿਆਂ ਦੀਆਂ ਸ਼ਕਤੀਆਂ ਅਤੇ ਉਹਨਾਂ ਦੇ ਸੁਭਾਅ ਦਾ ਵਿਸਥਾਰ ਕੀਤਾ ਗਿਆ ਹੈ । ਉਦਾਹਰਣ ਲਈ, ਵਿਸ਼ਣੂ ਦੇਵਤੇ ਦਾ ਜਿਕਰ ਰਿਗਵੇਦ ਵਿਚ ਵੀ ਮਿਲਦਾ ਹੈ ਪਰ ਇੰਦਰ, ਅਗਨੀ, ਵਰੁਣ ਆਦਿਕ ਦੇਵਾਂ ਦੇ ਮੁਕਾਬਲੇ ਤੇ ਵਿਸ਼ਣੂ ਦੀ ਪ੍ਰਸ਼ੰਸਾ ਵਿਚ ਬਹੁਤ ਘਟ ਮੰਤਰ ਹਨ। ਵਿਸ਼ਣੂ ਪੁਰਾਣ ਵਿਚ ਸਰਵ-ਸ੍ਰੇਸ਼ਟ ਦੇਵ ਵਿਸ਼ਣੂ ਹੀ ਬਣ ਗਿਆ। ਸਾਰੇ ਜੀਵਾਂ ਜੰਤਾਂ ਵਿਚ ਉਸਦਾ ਸਨਮਾਨ ਹੈ। ਸੰਸਾਰ ਉਸਦੇ ਆਸਰੇ ਤੋਂ ਟਿਕਿਆ ਹੋਇਆ ਹੈ । ਉਸ ਦੀ ਕਦੀ ਮੌਤ ਨਹੀਂ ਹੁੰਦੀ। ਇਕ ਦੇਵ ਦੂਜੇ ਦੇਵ ਦਾ ਸਲਾਹਕਾਰ ਹੋ ਸਕਦਾ ਹੈ ਅਤੇ ਕਦੀ ਕਦੀ ਪਰੇਰਨਾ ਸਰੋਤ ਵੀ। ਇੰਦਰ ਦੀ ਸਲਾਹ ਨਾਲ ਵਿਸ਼ਣੂ ਸੋਮਰਸ ਪੀ ਲੈਂਦਾ ਹੈ ਅਤੇ ਦੁਸ਼ਟਾਂ ਦੀ ਧਨ ਸੰਪਤੀ ਲੁਟ ਲੈਂਦਾ ਹੈ । ਵੇਦਾਂ ਵਿਚ ਅਵਤਾਰਵਾਦ ਦਾ ਸਿਧਾਂਤ ਅਜੇ ਨਿਖਰਿਆ ਨਹੀਂ ਸੀ ਭਾਵੇਂ ਦੇਵ ਸ਼ਕਤੀ ਦੇ ਪ੍ਰਗਟ ਹੋ ਜਾਣ ਦੀਆਂ ਉਦਾਹਰਣਾਂ ਜਰੂਰ ਹਨ। ਪੁਰਾਣਿਕ ਸਾਹਿਤ ਵਿਚ ਅਵਤਾਰਵਾਦ ਦਾ ਸਿਧਾਂਤ ਪੂਰੀ ਤਰ੍ਹਾਂ ਸਥਾਪਤ ਹੋ ਕੇ ਹਿੰਦੂ ਧਰਮ ਦਾ ਅਟੁੱਟ ਅੰਗ ਬਣ ਜਾਂਦਾ ਹੈ।

ਰਿਗਵੇਦ ਵਿਚ ਲਿੰਗ ਪੂਜਾ ਦਾ ਵਰਣਨ ਨਹੀਂ ਮਿਲਦਾ ਸਗੋਂ ਉਹਨਾਂ ਲੋਕਾਂ ਦੀ ਨਿੰਦਿਆ ਕੀਤੀ ਗਈ ਹੈ ਜਿਹੜੇ ਲਿੰਗ ਪੂਜਾ ਕਰਦੇ ਸਨ । ਕਿਹਾ ਜਾਂਦਾ ਹੈ ਕਿ ਲਿੰਗ ਪੂਜਾ ਗ਼ੈਰ-ਆਰੀਅਨ ਪਰੰਪਰਾ ਸੀ ਤੇ ਇਸ ਦਾ ਸਬੰਧ ਸ਼੍ਰੱਮਣ ਪਰੰਪਰਾ ਨਾਲ ਜੋੜਿਆ ਗਿਆ ਹੈ । ਪਰ ਪੁਰਾਣਿਕ ਗ੍ਰੰਥਾਂ ਦੀ ਰਚਨਾਂ ਤਕ ਇਹ ਗੈਰ-ਆਰੀਅਨ ਧਾਰਮਿਕ ਰਿਵਾਜ ਆਰੀਅਨ ਧਰਮ ਪਰੰਪਰਾਵਾਂ ਵਿਚ ਸ਼ਾਮਲ ਹੋ ਗਿਆ। ਕੇਵਲ ਸ਼ਿਵ ਪੁਰਾਣ ਵਿਚ ਹੀ ਨਹੀਂ ਵਾਯੂ ਪੁਰਾਣ, ਬ੍ਰਹਮ ਪੁਰਾਣ ਅਤੇ ਮਤਸਯ ਪੁਰਾਣ ਵਿਚ ਵੀ ਲਿੰਗ ਪੂਜਾ ਦਾ ਜ਼ਿਕਰ ਹੈ।

ਪੁਰਾਣ ਸਾਹਿਤ ਦੁਆਰਾ ਸ਼ਕਤੀ ਮਤ ਦਾ ਵੀ ਪ੍ਰਵੇਸ਼ ਹੁੰਦਾ ਹੈ । ਬ੍ਰਹਮ ਪੁਰਾਣ ਵਿਚ ਸ਼ਕਤੀ ਨੂੰ ਤਿੰਨ ਲੋਕਾਂ ਦੀ ਜਣਨੀ ਕਿਹਾ ਗਿਆ ਹੈ। ਉਹ ਪਾਪਾਂ ਦਾ ਨਾਸ ਕਰਨ ਵਾਲੀ ਹੈ । ਸ਼ਕਤੀ ਪੂਜਣ ਵਾਲਾ ਆਦਮੀ ਪਾਪ ਮੁਕਤ ਹੋ ਕੇ ਸਵਰਗ ਜਾਂਦਾ ਹੈ । ਮਨੁੱਖ ਨੂੰ ਹਾਰ ਦਾ ਮੂੰਹ ਨਹੀਂ ਦੇਖਣਾ ਪੈਂਦਾ। ਵਿਸ਼ਣੂ ਪੁਰਾਣ ਵਿਚ ਲਿਖਿਆ ਹੈ ਕਿ ਸ਼ਕਤੀ, ਮਾਸ ਅਤੇ ਸ਼ਰਾਬ ਦੀ ਵਰਤੋਂ ਨਾਲ ਖੁਸ਼ ਹੁੰਦੀ ਹੈ ਇਸ ਕਰਕੇ ਉਸਨੂੰ ਇਹ ਸੁਗਾਤਾਂ ਭੇਟ ਕਰਨੀਆਂ ਚਾਹੀਦੀਆਂ ਹਨ। ਬ੍ਰਹਮ ਪੁਰਾਣ ਵਿਚ ਦੇਵੀ ਨੂੰ ਸ਼ਰਾਬ ਨਾਲ ਸਬੰਧਤ ਕੀਤਾ ਗਿਆ ਹੈ। ਲਲਿਤਾ ਨਾਮ ਦੀ ਇਕ ਦੇਵੀ ਦੇ ਉਪਾਸਕ ਸ਼ਰਾਬ ਵਿਚ ਧੁੱਤ ਹੋ ਕੇ ਉਸਦੀ ਭਗਤੀ ਕਰਦੇ ਸਨ। ਸ਼ਕਤੀ ਦੁਆਰਾ ਅਸੁਰਾਂ ਦਾ ਨਾਸ ਕੀਤਾ ਜਾਂਦਾ ਹੈ ।

ਗੰਧਰਵ ਅਤੇ ਅਪੱਸਰਾਵਾਂ ਦੀ ਪਰੰਪਰਾ ਵੀ ਪੌਰਾਣਕ ਸਾਹਿਤ ਵਿਚ ਬੱਝਦੀ ਹੈ । ਗੰਧਰਵ ਦੇਵਤੇ ਨਹੀਂ

ਹਨ ਭਾਵੇਂ ਉਹਨਾਂ ਵਿਚ ਦੇਵ ਗੁਣ ਮੌਜੂਦ ਹਨ। ਉਹ ਸੰਕਟ ਵਿਚ ਦੇਵਤਿਆਂ ਦਾ ਸਾਥ ਦਿੰਦੇ ਹਨ। ਕਿਤੇ ਕਿਤੇ ਗੰਧਰਵਾਂ ਅਤੇ ਦੇਵਾਂ ਨੂੰ ਇਕ ਜੂਨੀ ਦੀ ਸਾਂਝ ਰਖਣ ਵਾਲੇ ਵੀ ਲਿਖਿਆ ਹੈ।

ਤਪ ਸਾਧਨਾ ਕਰਨ ਉਪਰੰਤ ਯੋਗੀ ਗੰਧਰਵ ਦਾ ਰੁਤਬਾ ਹਾਸਲ ਕਰਦਾ ਹੈ। ਜਦੋਂ ਕ੍ਰਿਸ਼ਨ ਅਤੇ ਇੰਦਰ ਦੇਵਤੇ ਵਿਚਕਾਰ ਯੁੱਧ ਹੋ ਰਿਹਾ ਸੀ ਤਾਂ ਵਿਸ਼ਣੂ ਪੁਰਾਣ ਅਨੁਸਾਰ ਗੰਧਰਵਾਂ ਨੇ ਇੰਦਰ ਦੀ ਮੱਦਦ ਕੀਤੀ ਸੀ ਕਿਉਂਕਿ ਗੰਧਰਵ ਅਵਤਾਰਾਂ ਨਾਲੋਂ ਦੇਵਤਿਆਂ ਦੇ ਵਧੇਰੇ ਨੇੜੇ ਹਨ। ਗੰਧਰਵਾਂ ਦੇ ਜਨਮ ਬਾਰੇ ਲਿਖਿਆ ਹੈ ਕਿ ਚੰਦਰਮਾ ਨੇ ਦੱਕਸ਼ ਦੀਆਂ ਲੜਕੀਆਂ ਨਾਲ ਸੰਜੋਗ ਕੀਤਾ ਤਾਂ ਗੰਧਰਵ ਉਤਪੰਨ ਹੋਏ ਸਨ। ਉਹਨਾਂ ਦਾ ਨਿਵਾਸ ਪਰਬਤਾਂ ਦੀਆਂ ਗੁਫਾਵਾਂ, ਸਮੁੰਦਰ ਅਤੇ ਸਵਰਗ ਵਿਚ ਹੈ। ਗੰਧਰਵ ਗਾਉਣ ਦੇ ਸ਼ੌਕੀਨ ਹਨ ।

ਅਪੱਸਰਾਵਾਂ, ਗੰਧਰਵਾਂ ਸੰਗ ਨਾਚ ਕਰਦੀਆਂ ਹਨ। ਗੰਧਰਵਾਂ ਦੁਆਰਾ ਅਪਸਰਾਵਾਂ ਨਾਲ ਸੰਜੋਗ ਦਾ ਜ਼ਿਕਰ ਵੀ ਪੁਰਾਣਾ ਵਿਚ ਹੈ। ਸੂਰਜ ਦੇ ਰਥ ਵਿਚ ਗੰਧਰਵ ਗਾਉਂਦੇ ਹਨ ਅਤੇ ਅਪੱਸਰਾਵਾਂ ਨਚਦੀਆਂ ਹਨ । ਅਪੱਸਰਾਵਾਂ ਦਾ ਸਬੰਧ ਗੰਧਰਵਾਂ ਤੋਂ ਇਲਾਵਾ ਮਨੁੱਖਾਂ ਨਾਲ ਵੀ ਹੋ ਸਕਦਾ ਹੈ। ਵਿਸ਼ਨੂੰ ਪੁਰਾਣ ਵਿਚ ਤ੍ਰਿਣਬਿੰਦ ਰਾਜੇ ਦਾ ਅਲੰਬੁਸਾ ਨਾਲ ਪਿਆਰ ਵਿਆਹ ਹੋਇਆ ਹੈ। ਇਹੋ ਜਿਹੀ ਹੀ ਕਹਾਣੀ ਪੁਰੂਰਵਾ ਅਤੇ ਉਰਵਸ਼ੀ ਬਾਰੇ ਵੀ ਪ੍ਰਚੱਲਤ ਹੈ।

ਪੁਰਾਣਾਂ ਵਿਚ ਯਕਸ਼ਾਂ ਦਾ ਵੀ ਜ਼ਿਕਰ ਆਉਂਦਾ ਹੈ। ਉਹਨਾਂ ਦਾ ਨਿਵਾਸ ਅਸਥਾਨ ਪਰਬਤ ਹਨ । ਹਿਮਾਲਾ ਉੱਤੇ ਰਾਕਸ਼ਾਂ ਅਤੇ ਪੈਸ਼ਾਚਾਂ ਦੇ ਨਾਲ ਯਕਸ਼ ਦੀ ਰਹਿੰਦੇ ਹਨ। ਉਹ ਸੁਮੇਰ ਪਰਬਤ ਉਤੇ ਵੀ ਖੇਡਦੇ ਰਹਿੰਦੇ ਹਨ। ਅੱਖ ਦੇ ਫੇਰ ਵਿਚ ਉਹ ਮਨੁੱਖ ਦੇ ਲਹੂਮਾਸ ਨੂੰ ਚੱਟ ਕਰ ਜਾਂਦੇ ਹਨ। ਨਾਗਪੂਜਾ ਦਾ ਵਿਸਥਾਰ ਵੀ ਪੌਰਾਣਿਕ ਗ੍ਰੰਥਾਂ ਵਿਚ ਖੂਬ ਹੋਇਆ ਹੈ ।

ਯੱਗ ਕਰਨ ਦੀ ਪਰੰਪਰਾ ਪੁਰਾਣ ਵਿਚ ਜਾਰੀ ਰਹਿੰਦੀ ਹੈ। ਯੱਗ ਨੂੰ ਪੁੰਨ ਕਾਰਜ ਕਿਹਾ ਗਿਆ ਹੈ। ਯੱਗ ਨਾ ਹੋਣ ਤਾਂ ਧਰਮ ਦਾ ਨਾਸ ਹੋ ਜਾਂਦਾ ਹੈ । ਯੱਗ ਕਰਨ ਨਾਲ ਦੇਵਤੇ ਅਤੇ ਪ੍ਰਾਣੀ ਪ੍ਰਸੰਨ ਹੁੰਦੇ ਹਨ। ਯੱਗ ਦੀ ਨਿੰਦਿਆ ਕਰਨ ਵਾਲੇ ਨੂੰ ਨਰਕਗਾਮੀ ਕਿਹਾ ਗਿਆ ਹੈ। ਰਿਸ਼ੀਗਣ ਆਖਦੇ ਹਨ ਕਿ ਜਿਸ ਰਾਸ਼ਟਰ ਵਿਚ ਬ੍ਰਾਹਮਣ ਯੱਗ ਕਰਵਾਉਂਦੇ ਰਹਿੰਦੇ ਹਨ ਉਥੇ ਕਦੇ ਕਲੇਸ ਨਹੀਂ ਵਾਪਰਦਾ, ਸੰਕਟ ਨਹੀਂ ਆਉਂਦਾ। ਯੱਗ ਕਰਨ ਨਾਲ ਸੰਸਾਰਕ ਅਤੇ ਪਰਮਾਰਥਕ ਦੋਵੇਂ ਪ੍ਰਕਾਰ ਦੀਆਂ ਇਛਾਵਾਂ ਦੀ ਪੂਰਤੀ ਹੁੰਦੀ ਹੈ। ਪੁਰੂਰਵਾ ਨੇ ਉਰਵਸੀ ਨਾਲ ਵਿਆਹ ਕਰਵਾਉਣ ਵਾਸਤੇ ਯੱਗ ਕੀਤੇ ਸਨ। ਯੱਗ ਨਾਲ ਪੁੱਤਰ ਪ੍ਰਾਪਤੀ, ਸਿਹਤ ਪ੍ਰਾਪਤੀ ਅਤੇ ਧੰਨ ਸੰਪਤੀ ਦੀ ਪ੍ਰਾਪਤੀ ਹੁੰਦੀ ਹੈ । ਪਰ ਯੱਗ ਹਰੇਕ ਵਿਅਕਤੀ ਨਹੀਂ ਕਰ ਸਕਦਾ ਕਿਉਂਕਿ ਸਮੱਗਰੀ ਬਹੁਤ ਖਰਚ ਹੁੰਦੀ ਹੈ। ਇਸ ਕਰਕੇ ਰਾਜੇ ਮਹਾਰਾਜੇ ਜਾਂ ਵੱਡੇ ਧਨਵਾਨ ਹੀ ਕਰਵਾ ਸਕਦੇ ਹਨ। ਫਿਰ ਗਰੀਬ ਆਦਮੀ ਕੀ ਕਰੇ ? ਪੁਰਾਣਾਂ ਅਨੁਸਾਰ ਗਰੀਬ ਆਦਮੀ ਨੂੰ ਤੀਰਥ ਯਾਤਰਾ ਕਰਨੀ ਚਾਹੀਦੀ ਹੈ। ਪ੍ਰਯਾਗ ਤੀਰਥ ਉਤੇ ਜਾਣ ਨਾਲ ਕਦਮ ਕਦਮ ਤੇ ਅਸ਼ਵਮੇਧ ਯੱਗ ਦਾ ਫਲ ਪ੍ਰਾਪਤ ਹੁੰਦਾ ਹੈ । ਲਿਖਿਆ ਹੈ ਕਿ ਉਹ ਆਦਮੀ ਜਿਹੜਾ ਕਦੇ ਯੱਗ ਨਾ ਕਰੇ, ਭਾਵੇਂ ਚੋਰ ਹੀ ਹੋਵੇ, ਤੀਰਥ ਅਸਥਾਨ ਤੇ ਆ ਕੇ ਮੁਕਤ ਹੋ ਜਾਂਦਾ ਹੈ । ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼ ਅਤੇ ਇਸਤਰੀਆਂ ਸਾਰਿਆਂ ਲਈ ਤੀਰਥ ਯਾਤਰਾ ਮੁਕਤੀ ਸਰੋਤ ਹੈ।

ਆਪਣੇ ਮਾਤਾ ਪਿਤਾ ਦੇ ਸੁਖ ਵਾਸਤੇ ਸ਼ਰਾਧ ਕਰਵਾਉਣ ਲਈ ਪੁਰਾਣਾਂ ਵਿਚ ਕਿਹਾ ਗਿਆ ਹੈ। ਜਿਹੜਾ ਪੁੱਤਰ ਗਯਾ ਜਾ ਕੇ ਮਾਪਿਆਂ ਦਾ ਸ਼ਰਾਧ ਕਰਵਾਉਂਦਾ ਹੈ ਉਹ ਉਹਨਾਂ ਨੂੰ ਸੰਸਾਰ ਦਾ ਭਵਸਾਗਰ ਪਾਰ ਕਰਵਾ ਦਿੰਦਾ

ਹੈ। ਵਿਸ਼ਣੂ ਪੁਰਾਣ ਵਿਚ ਲਿਖਿਆ ਹੈ ਕਿ ਪਿਤਰ ਉਡੀਕਦੇ ਰਹਿੰਦੇ ਹਨ ਕਿ ਉਹਨਾਂ ਦੀ ਸੰਤਾਨ ਸ਼ਰਾਧ ਕਰਵਾਵੇ ।

ਦਾਨ ਕਰਨ ਉਤੇ ਜ਼ੋਰ ਦਿੱਤਾ ਗਿਆ ਹੈ। ਗਯਾ ਵਿਚ ਵੈਤਰਣੀ ਦੇ ਅਸਥਾਨ ਤੇ ਇਸ਼ਨਾਨ ਕਰਕੇ ਜਿਹੜਾ ਆਦਮੀ ਗਊ ਦਾਨ ਕਰਦਾ ਹੈ ਉਸ ਦੀਆਂ ਇੱਕੀ ਕੁਲਾਂ ਦਾ ਉਧਾਰ ਹੋ ਜਾਂਦਾ ਹੈ। ਪਰਿਯਾਗ ਉੱਤੇ ਵੀ ਦਾਨ ਕਰਨ ਨੂੰ ਉੱਤਮ ਮੰਨਿਆ ਹੈ ।

ਪੁਰਾਣ ਗ੍ਰੰਥਾਂ ਵਿਚ ਕੁੱਝ ਵਚਿਤਰ ਅਤੇ ਦਿਲਚਸਪ ਰਸਮਾਂ ਵੀ ਹਨ। ਉਦਾਹਰਣ ਲਈ ਖਾਸ ਥਾਵਾਂ ਤੇ ਆਤਮ ਹੱਤਿਆ ਕਰਨੀ ਪੁੰਨ ਕਾਰਜ ਹੈ। ਮਤਸਯ ਪੁਰਾਣ ਅਨੁਸਾਰ ਪਰਿਯਾਗ ਵਿਚ ਬਰੋਟੇ ਦੇ ਰੁੱਖ ਦੀ ਜੜ ਨਜ਼ਦੀਕ ਜਿਹੜਾ ਆਦਮੀ ਪੁਰਾਣ ਤਿਆਗ ਦਿੰਦਾ ਹੈ, ਉਸ ਨੂੰ ਸੁਰਗ ਵਿਚ ਪੂਜਿਆ ਜਾਂਦਾ ਹੈ। ਜਿਹੜਾ ਆਦਮੀ ਸਿਰ ਪਰਨੇ ਅੱਗ ਵਿਚ ਡਿਗ ਕੇ ਮਰੇ ਉਹ ਇਕ ਲੱਖ ਸਾਲ ਤਕ ਸੁਰਗ ਵਿਚ ਪੂਜਿਆ ਜਾਂਦਾ ਹੈ। ਜਿਹੜਾ ਆਦਮੀ ਆਪਣੇ ਆਪ ਨੂੰ ਵਿਚਕਾਰੋਂ ਆਰੇ ਨਾਲ ਚਿਰਵਾ ਲਵੇ ਉਹ ਹਜਾਰਾਂ ਸਾਲ ਚੰਦਰ ਲੋਕ ਦਾ ਵਾਸੀ ਬਣ ਜਾਂਦਾ ਹੈ।

ਇਸ ਤੋਂ ਇਲਾਵਾ ਪੁਰਾਣਾਂ ਵਿਚ ਕੰਨਿਆ ਦਾਨ, ਮੁੰਡਨ, ਯਾਤਰਾ ਵਿਧੀ, ਦੇਸ਼ ਰਟਨ, ਤੀਰਥ ਭਰਮਣ ਦੇ ਸੰਸਕਾਰ ਵਿਸਥਾਰ ਨਾਲ ਦਿਤੇ ਗਏ ਹਨ ਅਤੇ ਇਹਨਾਂ ਸੰਸਕਾਰਾਂ ਦੀ ਮਹੱਤਤਾ ਵੀ ਸਮਝਾਈ ਗਈ ਹੈ। ਚਾਰ ਵਰਣਾਂ ਨੂੰ ਸਥਾਪਿਤ ਕੀਤਾ ਗਿਆ ਹੈ ਅਤੇ ਬ੍ਰਾਹਮਣ ਦੀ ਪਵਿੱਤਰਤਾ ਅਤੇ ਉੱਤਮਤਾ ਸਵੀਕਾਰ ਕੀਤੀ ਗਈ ਹੈ। ਬ੍ਰਾਹਮਣ ਦੇ ਚਾਲ ਚਲਣ ਬਾਰੇ ਕਦੀ ਸ਼ੱਕ ਨਹੀਂ ਕਰਨਾ ਚਾਹੀਦਾ, ਵਾਯੂ ਪੁਰਾਣ ਵਿਚ ਲਿਖਿਆ ਹੈ। ਬ੍ਰਾਹਮਣ ਦਾ ਅਪਮਾਨ ਕਰਨਾ ਠੀਕ ਨਹੀਂ। ਬ੍ਰਾਹਮਣਾਂ ਕਰਕੇ ਹੀ ਸੂਰਜ, ਅਸਮਾਨ ਵਿਚ ਟਿਕਿਆ ਹੋਇਆ ਹੈ। ਬ੍ਰਾਹਮਣ ਨੂੰ ਦਿਤਾ ਦਾਨ ਸੰਕਟ ਵਿਚੋਂ ਕੱਢਦਾ ਹੈ। ਕਾਂਸੀ ਦੇ ਇਕ ਰਾਜੇ ਦੇ ਘਰ ਪ੍ਰਸੂਤ ਸਮਾਂ ਲੰਘਣ ਪਿੱਛੋਂ ਵੀ ਕੰਨਿਆ ਦਾ ਜਨਮ ਨਹੀਂ ਹੋਇਆ ਸੀ । ਕਾਸ਼ੀਰਾਜੇ ਨੂੰ ਹਰ ਰੋਜ਼ ਬ੍ਰਾਹਮਣਾਂ ਨੂੰ ਦਾਨ ਦੇਣਾ ਪਿਆ ਤਾਂ ਕਿਤੇ ਲੜਕੀ ਦਾ ਜਨਮ ਹੋਇਆ। ਜੇ ਰਾਜਾ ਬ੍ਰਾਹਮਣ ਦੀ ਬੇਇਜ਼ਤੀ ਕਰ ਦੇਵੇ ਤਾਂ ਸਾਰੇ ਰਾਸ਼ਟਰ ਦਾ ਨਾਸ਼ ਹੋ ਜਾਂਦਾ ਹੈ।

ਪੁਰਾਣ ਗ੍ਰੰਥਾਂ ਵਿਚ ਸ਼ੂਦਰ ਦੀ ਦਸ਼ਾ ਅਤਿ ਘਿਨੌਣੀ ਹੈ। ਸ਼ੂਦਰ ਜੇ ਬ੍ਰਾਹਮਣ ਤੋਂ ਯੱਗ ਕਰਵਾ ਲਵੇ ਤਾਂ ਬ੍ਰਾਹਮਣ ਨਰਕ ਵਿਚ ਜਾਂਦਾ ਹੈ। ਕੋਈ ਆਦਮੀ ਸ਼ਰਾਧ ਦਾ ਅਨਾਜ ਸ਼ੂਦਰ ਨੂੰ ਦੇ ਦੇਵੇ ਤਾਂ ਪੁੰਨ ਨਹੀਂ ਲਗਦਾ। ਸ਼ੂਦਰ ਦਾ ਕੰਮ ਕੇਵਲ ਸੇਵਾ ਕਰਨਾ ਹੈ। ਸ਼ੂਦਰ ਦੇ ਕਰਵਾਏ ਯੱਗ ਵਿਚ ਮੰਤਰਾਂ ਦਾ ਉਚਾਰਣ ਵਰਜਿਤ ਹੈ, ਇਹ ਵਿਸ਼ਣੂ ਪੁਰਾਣ ਦੀ ਹਦਾਇਤ ਹੈ। ਵਾਯੂ ਅਤੇ ਬ੍ਰਹਮੰਡ ਪੁਰਾਣ ਵੀ ਇਸ ਹਦਾਇਤ ਦੀ ਹਾਮੀ ਭਰਦੇ ਹਨ। ਜਨਕ ਨੇ ਅਸ਼ਵਮੇਧ ਯੱਗ ਕਰਵਾਇਆ ਤਾਂ ਉਸਨੇ ਹੋਰ ਵਸਤਾਂ ਤੋਂ ਇਲਾਵਾ ਦਾਸ ਵੀ ਦਾਨ ਵਿਚ ਵੰਡੇ। ਮਤਸਯ ਪੁਰਾਣ ਅਨੁਸਾਰ ਦਾਸ ਦੇ ਧਨ ਦੀ ਵਰਤੋਂ ਦੂਸਰੇ ਆਦਮੀ ਕਰ ਸਕਦੇ ਹਨ। ਚੰਡਾਲ ਨੂੰ ਪਤਿਤ ਕਿਹਾ ਹੈ, ਉਸ ਨੂੰ ਕੁੱਤਿਆਂ ਅਤੇ ਪੰਛੀਆਂ ਦੀ ਸ਼੍ਰੇਣੀ ਵਿਚ ਰੱਖਿਆ ਗਿਆ ਹੈ।

ਪੁਰਾਣ ਵਿਚ ਵਰਣ ਆਸ਼ਰਮ ਸੰਸਥਾ ਪੱਕੀ ਹੋ ਗਈ । ਆਦਮੀ ਦੇ ਜੀਵਨ ਨੂੰ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ ਤੇ ਇਹ ਚਾਰ ਭਾਗ ਵੱਖ-ਵੱਖ ਕਾਰਜਾਂ ਵਿਚ ਬਤੀਤ ਹੋਣੇ ਚਾਹੀਦੇ ਹਨ -

1. ਬ੍ਰਹਮਚਾਰੀ ਆਸ਼ਰਮ
2. ਗ੍ਰਹਿਸਥ ਆਸ਼ਰਮ
3. ਵਾਣਪ੍ਰਸਥ ਆਸ਼ਰਮ

4. ਸੰਨਿਆਸ ਆਸ਼ਰਮ

ਔਸਤਨ ਉਮਰ ਸੌ ਸਾਲ ਵਿਚੋਂ ਪਹਿਲੇ ਪੰਝੀ ਸਾਲ ਮਨੁੱਖ ਵਿਦਿਆ ਹਾਸਲ ਕਰੇ ਅਤੇ ਵਿਸ਼ੇ ਵਿਕਾਰਾਂ, ਸਹਿਵਾਸ ਆਦਿ ਤੋਂ ਪਰਹੇਜ ਰਖੇ । ਦੂਜੇ ਆਸ਼ਰਮ ਵਿਚ ਵਿਆਹ ਸ਼ਾਦੀ ਕਰੇ, ਕਮਾਈ ਕਰੇ, ਸੰਤਾਨ ਉਤਪਤੀ ਕਰੇ ਅਤੇ ਪੰਜਾਹ ਸਾਲ ਤੱਕ ਜੀਵਨ ਦੇ ਫਰਜ਼ ਨਿਬਾਹੇ। ਤੀਜੇ ਪੜਾਅ ਵਿਚ ਸਾਧੂਆਂ ਸੰਤਾਂ ਦੀ ਸੰਗਤ ਕਰੇ। ਜੰਗਲਾਂ ਵਿਚ ਜਾਕੇ ਉਹਨਾਂ ਦੇ ਬਚਨ ਸੁਣੇ, ਭਜਨ ਬੰਦਗੀ ਕਰਨ ਦੇ ਸਾਧਨਾਂ ਦੀ ਜਾਣਕਾਰੀ ਲਵੇ ਅਤੇ ਸੰਸਾਰ ਵਲੋਂ ਆਪਣੀ ਦਿਲਚਸਪੀ ਘਟ ਕਰਦਾ ਰਹੇ। ਪੰਝੱਤਰ ਸਾਲ ਦੀ ਉਮਰ ਉਪਰੰਤ ਚੌਥੇ ਪੜਾਅ ਵਿਚ ਪੂਰਨ ਸੰਨਿਆਸ ਲੈ ਲਵੇ। ਘਰ ਬਾਰ, ਸਕੇ ਸਬੰਧੀ ਸਭ ਤਿਆਗ ਕੇ ਈਸਵਰ ਪੂਜਾ ਵਿਚ ਮਗਨ ਹੋ ਜਾਵੇ ਅਜਿਹੀ ਜਾਣਕਾਰੀ ਵੀ ਪੁਰਾਣਾਂ ਤੋਂ ਮਿਲਦੀ ਹੈ ਕਿ ਕੁਝ ਵਿਅਕਤੀ ਜੰਗਲਾਂ ਵਿਚ ਜਾਣ ਵੇਲੇ ਆਪਣੀਆਂ ਪਤਨੀਆਂ ਨੂੰ ਵੀ ਨਾਲ ਲੈ ਗਏ।

ਪੁਰਾਣ ਯੁਗ ਵਿਚ ਸਤੀ ਦੀ ਰਸਮ ਫੈਲੀ ਹੋਈ ਸੀ । ਵਿਸ਼ਣੂ ਪੁਰਾਣ ਵਿਚ ਲਿਖਿਆ ਹੈ ਕਿ ਸ੍ਰੀ ਕ੍ਰਿਸ਼ਣ ਜੀ ਦੀਆਂ ਕਈ ਰਾਣੀਆਂ ਨੇ, ਰੁਕਮਣੀ ਸਮੇਤ, ਪਤੀ ਦੀ ਲਾਸ਼ ਨਾਲ ਲਿਪਟ ਕੇ ਅੱਗ ਵਿਚ ਪ੍ਰਵੇਸ਼ ਕੀਤਾ ਸੀ। ਰਾਜਾ ਬਾਹੂ ਦੀ ਮੌਤ ਉਪਰੰਤ ਉਸਦੀ ਪਤਨੀ ਨੇ ਸਤੀ ਹੋਣਾ ਚਾਹਿਆ ਤਾਂ ਔਰਵ ਮੁਨੀ ਨੇ ਗਰਭਵਤੀ ਹੋਣ ਕਾਰਨ ਉਸ ਨੂੰ ਇਹ ਇਜਾਜ਼ਤ ਨਹੀਂ ਸੀ ਦਿੱਤੀ।

ਪੁਰਾਣਾਂ ਵਿਚ ਮਾਸ ਖਾਣ ਸਬੰਧੀ ਕਈ ਸੰਕੇਤ ਹਨ। ਮਾਸ ਦੀ ਭੇਟਾ ਨਾਲ ਦੁਰਗਾ ਪ੍ਰਸੰਨ ਹੋਕੇ ਕਾਮਨਾਵਾਂ ਦੀ ਪੂਰਤੀ ਕਰਦੀ ਹੈ। ਰਾਜਾ ਸੁਦਾਸ ਨੇ ਯੱਗ ਖਤਮ ਹੋਣ ਤੇ ਆਪਣੇ ਕੁਲ ਪੁਰੋਹਿਤ ਵਸ਼ਿਸ਼ਟ ਲਈ ਮਾਸ ਪਕਵਾਇਆ ਸੀ। ਬ੍ਰਾਹਮਣ ਯੱਗ ਵਿਚ ਮਾਸ ਖਾ ਸਕਦਾ ਹੈ। ਸ਼ਰਾਧਾਂ ਵਿਚ ਮਾਸ ਦੀ ਵਰਤੋਂ ਦਾ ਜ਼ਿਕਰ ਹੈ। ਲਿਖਿਆ ਹੈ ਕਿ ਪਿਤਰ ਜਿਹੜੇ ਪਸ਼ੂਆਂ ਦਾ ਮਾਸ ਖਾ ਕੇ ਖੁਸ਼ ਹੁੰਦੇ ਹਨ ਉਹ ਹਨ ਮੱਛੀ, ਹਿਰਨ, ਖਰਗੋਸ਼, ਬੱਕਰਾ, ਪੰਛੀ ਅਤੇ ਭੇਡਾਂ। ਬ੍ਰਹਮਨੰਦ ਪੁਰਾਣ ਵਿਚ ਲਿਖਿਆ ਹੈ ਕਿ ਸੋਮਰਸ ਵਾਂਗ ਸ਼ਰਾਬ ਦੀ ਵੀ ਉਪਯੋਗਤਾ ਹੈ ਪਰ ਸ਼ਰਾਬ ਨੂੰ ਪਹਿਲੋਂ ਮੰਤਰਾਂ ਨਾਲ ਪਵਿਤਰ ਕਰ ਲੈਣਾ ਚਾਹੀਦਾ ਹੈ। ਇਸਤਰੀ ਸ਼ਰਾਬ ਦੀ ਵਰਤੋਂ ਕੇਵਲ ਆਪਣੇ ਪਤੀ ਦੇ ਸਾਹਮਣੇ ਹੀ ਕਰ ਸਕਦੀ ਸੀ।

ਪੁਰਾਣ ਸਾਹਿਤ ਅਤਿ ਰੌਚਕ ਕਹਾਣੀਆਂ ਵੀ ਸਾਨੂੰ ਸੁਣਾਉਂਦਾ ਰਿਹਾ ਹੈ । ਸਤੀ ਅਨੁਸੂਈਆ, ਦਰੋਪਤੀ, ਦਮਿਅੰਤੀ, ਸਵਿਤਰੀ, ਪਾਰਵਤੀ, ਸੀਤਾ, ਸੁਲੋਚਨਾ ਆਦਿਕ ਉੱਚ ਆਚਰਣ ਵਾਲੀਆਂ ਔਰਤਾਂ ਦੀਆਂ ਕਹਾਣੀਆਂ ਸਾਨੂੰ ਪੁਰਾਣਾਂ ਵਿਚੋਂ ਪ੍ਰਾਪਤ ਹੁੰਦੀਆਂ ਹਨ। ਅਸਵਥਾਮਾ, ਅਜਾਮਲ, ਕਰਣ, ਕੁਬੇਰ, ਜਟਾਯੂ, ਦਸਰਥ, ਰਾਜਾ ਨਲ, ਪਰੀਖਤ, ਪਰਸ਼ੂਰਾਮ, ਪਾਂਡਵ, ਪ੍ਰਹਿਲਾਦ, ਭਗੀਰਥ, ਭੀਸ਼ਮ, ਰਾਵਣ, ਸਤਿਆਕਾਮ, ਸੁਦਾਮਾ, ਹਨੂਮਾਨ ਅਤੇ ਹਰੀਸ਼ ਚੰਦਰ ਜਿਹੇ ਨਾ ਭੁਲਾਏ ਜਾ ਸਕਣ ਵਾਲੇ ਪਾਤਰ ਪੁਰਾਣ ਸਾਹਿਤ ਦਾ ਹੀ ਅੰਗ ਹਨ।

ਸਪਸ਼ਟ ਹੈ ਕਿ ਪੁਰਾਣ ਸਾਹਿਤ ਅਨੇਕਾਂ ਰੰਗਾਂ ਦੀ ਸਾਮੱਗਰੀ ਦਾ ਖਜ਼ਾਨਾ ਹੈ। ਕਿਤੇ ਕਰਮਕਾਂਡ ਦੇ ਨੇਮ ਹਨ, ਕਿਤੇ ਸਮਾਜ ਦੀਆਂ ਰੀਤੀਆਂ, ਵਿਆਹ, ਨਾਚ ਸੰਗੀਤ, ਗਹਿਣਿਆਂ, ਵਸਤਰਾਂ ਅਤੇ ਖੇਲ੍ਹਣ ਕੁਦਣ ਦਾ ਜ਼ਿਕਰ ਹੈ ਤੇ ਕਿਤੇ ਭਗਤਾਂ, ਦੇਵਤਿਆਂ, ਅਵਤਾਰਾਂ ਅਤੇ ਰਿਸ਼ੀਆਂ ਦੀਆਂ ਦਿਲਚਸਪ ਕਹਾਣੀਆਂ ਹਨ। ਧਾਰਮਿਕ ਕਲਪਣਾਵਾਂ ਦਾ ਬੜਾ ਲੰਮਾ ਤਾਣਾ ਪੇਟਾ ਹੈ। ਬ੍ਰਾਹਮਣੀ ਮਿਥਿਹਾਸ ਦਾ ਸੰਪੂਰਨ ਪ੍ਰਪੰਚ ਪੁਰਾਣਾਂ ਵਿਚ ਵਿਦਮਾਨ ਹੈ ।

## 2. ਉਪਨਿਸ਼ਦ

ਉਪਨਿਸ਼ਦ ਸ਼ਬਦ, ਸੰਸਕ੍ਰਿਤ ਉਪ+ਨੀ+ਸ਼ਦ ਤੋਂ ਬਣਿਆ ਹੈ ਤੇ ਪਰੰਪਰਾ ਵਿਚ ਉਪਨਿਸ਼ਦ ਦਾ ਅਰਥ ਅਧਿਆਪਕ ਦੇ ਨੇੜੇ ਬੈਠਣਾ ਲਿਆ ਜਾਂਦਾ ਹੈ । ਕਿਤੇ ਕਿਤੇ ਅਧਿਆਪਕ ਦੀ ਥਾਂ ਬ੍ਰਹਮ ਦੇ ਨਜ਼ਦੀਕ ਹੋਣ ਦੇ ਵੀ ਅਰਥ ਕੀਤੇ ਗਏ ਹਨ। ਉਪਨਿਸ਼ਦਾਂ ਦੀ ਵਿਦਿਆ ਗੁਰੂ ਦੀ ਅਗਵਾਈ ਵਿਚ ਪ੍ਰਾਪਤ ਕਰਨ ਯੋਗ ਉੱਤਮ ਵਿਦਿਆ ਮੰਨੀ ਜਾਂਦੀ ਸੀ। ਉਹੀ ਵਿਦਿਆ ਉੱਤਮ ਮੰਨੀ ਗਈ ਹੈ ਜਿਹੜੀ ਆਤਮਾ ਨੂੰ ਬ੍ਰਹਮ ਨਾਲ ਮਿਲਾ ਦੇਵੇ, ਤੇ ਉਪਨਿਸ਼ਦਾਂ ਵਿਚ ਇਸੇ ਪ੍ਰਕਾਰ ਦੀ ਸਿਖਿਆ ਦਰਜ ਹੈ । ਇਹ ਵਿਦਿਆ ਬੜੀ ਪਵਿਤਰ ਅਤੇ ਕੀਮਤੀ ਮੰਨੀ ਗਈ ਹੈ। ਇਸ ਬਾਰੇ ਨਿਯਮ ਬਣ ਗਏ ਸਨ ਕਿ:

1. ਇਹ ਬ੍ਰਹਮ ਵਿਦਿਆ ਵਿਦਵਾਨ ਰਿਸ਼ੀ ਕੇਵਲ ਆਪਣੇ ਪੁੱਤਰ ਨੂੰ ਦਿੰਦਾ ਸੀ।
2. ਕੇਵਲ ਉਸ ਸ਼ਾਗਿਰਦ ਨੂੰ ਇਹ ਵਿਦਿਆ ਦਿਤੀ ਜਾਂਦੀ ਸੀ ਜਿਹੜਾ ਕਈ ਸਾਲ ਗੁਰੂ ਦੀ ਸੇਵਾ ਕਰਦਾ ਰਿਹਾ ਹੋਵੇ।
3. ਇਹ ਵਿਦਿਆ ਆਮ ਲੋਕਾਂ ਸਾਹਮਣੇ, ਗ੍ਰਹਿਸਥੀਆਂ ਜਾਂ ਯਾਤਰੂਆਂ ਦੇ ਸਾਹਮਣੇ ਨਹੀਂ ਦਿੱਤੀ ਜਾਂਦੀ ਸੀ। ਕੇਵਲ ਇਕਾਂਤ ਵਿਚ ਦੂਰ ਜੰਗਲਾਂ ਵਿਚ ਰਿਸ਼ੀ ਇਸ ਵਿਦਿਆ ਦਾ ਗਿਆਨ ਆਪਣੇ ਸਭ ਤੋਂ ਪਿਆਰੇ ਵਿਦਿਆਰਥੀਆਂ ਨੂੰ ਦਿੰਦੇ ਸਨ।
4. ਇਹ ਵਿਦਿਆ ਕੇਵਲ ਉਸੇ ਵਿਦਿਆਰਥੀ ਨੂੰ ਦਿਤੀ ਜਾਂਦੀ ਸੀ ਜਿਹੜਾ ਇਹ ਫੈਸਲਾ ਕਰ ਚੁੱਕਾ ਹੈ ਕਿ ਉਹ ਸਾਰੀ ਉਮਰ ਅਧਿਆਪਕ ਦਾ ਜੀਵਨ ਬਤੀਤ ਕਰੇਗਾ ।
5. ਨਿੰਦਕਾਂ, ਦੁਰਬੁੱਧ ਵਿਅਕਤੀਆਂ, ਅਛੂਤਾਂ ਅਤੇ ਉਹ ਸ਼ਖਸ ਜਿਹੜੇ ਇਸ ਪਵਿਤਰ ਵਿਦਿਆ ਨੂੰ ਪ੍ਰਾਪਤ ਕਰਨ ਦੇ ਅਧਿਕਾਰੀ ਨਾ ਹੋਣ, ਉਹਨਾਂ ਨੂੰ ਇਹ ਵਿਦਿਆ ਨਹੀਂ ਸੀ ਦਿੱਤੀ ਜਾਂਦੀ । ਇਸ ਵਿਦਿਆ ਨੂੰ ਪ੍ਰਾਪਤ ਕਰਨ ਆਏ ਅਭਿਲਾਖੀ ਦੀ ਪਰਖ ਕੀਤੀ ਜਾਂਦੀ ਸੀ।

ਇਸ ਸਬੰਧੀ ਸਤਿਆਕਾਮ ਦੀ ਕਥਾ ਬੜੀ ਪ੍ਰਸਿੱਧ ਹੈ। ਇਸ ਤੋਂ ਪਤਾ ਚਲਦਾ ਹੈ ਕਿ ਪ੍ਰੀਖਿਆ ਲੈਣ ਵਾਲੇ ਰਿਸ਼ੀ ਕਿੰਨੀ ਬਰੀਕ ਬੁੱਧੀ ਨਾਲ ਪਰਖ ਕਰਦੇ ਸਨ । ਬਾਲਕ ਸਤਿਆਕਾਮ ਮਾਂ ਪਾਸ ਗਿਆ, ਕਿਹਾ, “ਮੈਂ ਸਰਬੋਤਮ ਵਿਦਿਆ ਪ੍ਰਾਪਤ ਕਰਨ ਵਾਸਤੇ ਬ੍ਰਹਮਚਾਰੀ ਜੀਵਨ ਬਤਾਣਾ ਚਾਹੁੰਦਾ ਹਾਂ, ਜਿਥੇ ਵੀ ਮੈਂ ਜਾਂਦਾ ਹਾਂ ਮੈਨੂੰ ਇਹੀ ਪ੍ਰਸ਼ਨ ਕੀਤਾ ਜਾਂਦਾ ਹੈ ਕਿ ਮੇਰਾ ਖਾਨਦਾਨ ਕਿਹੜਾ ਹੈ, ਮੈਂ ਕਿਸ ਦਾ ਪੁੱਤਰ ਹਾਂ, ਮੇਰਾ ਕੀ ਵੰਸ਼ ਹੈ । ਮੈਨੂੰ ਇਸ ਦਾ ਪਤਾ ਨਹੀਂ। ਦੱਸ ਮੈਂ ਕੀ ਉਤਰ ਦਿਆਂ ਮਾਂ ?”

ਮਾਤਾ ਨੇ ਕਿਹਾ, “ਪੁੱਤਰ ਮੈਂ ਗਰੀਬ ਨੌਕਰਾਣੀ ਸੀ। ਮਾਲਕ ਦੇ ਹੁਕਮ ਮੰਨਣੇ ਪੈਂਦੇ ਸਨ। ਮਹਿਮਾਨਾਂ ਦੀ ਭਰਮਾਰ ਰਹਿੰਦੀ ਸੀ। ਇਸ ਦੌਰਾਨ ਤੂੰ ਪੈਦਾ ਹੋਇਆ । ਮੈਨੂੰ ਪਤਾ ਨਹੀਂ ਤੇਰਾ ਪਿਤਾ ਕੌਣ ਹੈ। ਮੈਂ ਤਾਂ ਸਿਰਫ ਏਨਾ ਜਾਣਦੀ ਹਾਂ ਕਿ ਮੇਰਾ ਨਾਮ ਜਬਾਲਾ ਹੈ ਤੇ ਤੂੰ ਸਤਿਆਕਾਮ ਹੈ। ”

ਸਤਿਆਕਾਮ, ਰਿਸ਼ੀ ਗੌਤਮ ਪਾਸ ਹਾਜ਼ਰ ਹੋਇਆ ਤੇ ਕੁਲ ਵੰਸ਼ ਬਾਰੇ ਪੁੱਛਣ ਤੇ ਉਹੀ ਜਵਾਬ ਦਿੱਤਾ ਜਿਹੜਾ ਮਾਤਾ ਨੇ ਦੱਸਿਆ ਸੀ। ਅਚਾਰੀਆ ਪ੍ਰਸੰਨ ਹੋਕੇ ਕਹਿਣ ਲਗੇ, “ਨਿਰਸੰਦੇਹ ਤੂੰ ਬ੍ਰਾਹਮਣ ਦਾ ਪੁੱਤਰ ਹੈਂ।

ਕਿਸੇ ਹੋਰ ਨੀਵੀਂ ਕੁਲ ਦਾ ਵਿਅਕਤੀ ਅਜਿਹਾ ਕਠੋਰ ਸੱਚ ਨਹੀਂ ਬੋਲ ਸਕਦਾ। ਤੂੰ ਬ੍ਰਹਮ ਵਿਦਿਆ ਪ੍ਰਾਪਤ ਕਰਨ ਦਾ ਅਧਿਕਾਰੀ ਹੈਂ। ”

ਉਪਨਿਸ਼ਦਾਂ ਦੀ ਸਿਖਿਆ ਨੂੰ 'ਵੇਦਾਂਤ' ਕਿਹਾ ਗਿਆ ਹੈ। ਇਸ ਦਾ ਅਰਥ ਹੈ ਵੇਦ ਦੀ ਮਤਿ ਦਾ ਸਿਖਰ, ਅੰਤ, ਭਾਵ ਜਿਸ ਤੋਂ ਉਪਰ ਹੋਰ ਕੋਈ ਵਿਦਿਆ ਨਾ ਹੋਵੇ । ਤਰਤੀਬ ਅਨੁਸਾਰ ਵੀ ਉਪਨਿਸ਼ਦ ਵੇਦਾਂ ਦਾ ਅਖੀਰਲਾ ਭਾਗ ਹਨ। ਵੇਦ ਦੇ ਪਿਛੇ ਬ੍ਰਾਹਮਣ ਗ੍ਰੰਥ ਹੁੰਦਾ ਹੈ, ਫਿਰ ਆਰਣਯਕ ਗ੍ਰੰਥ ਤੇ ਫਿਰ ਅੰਤ ਵਿਚ ਉਪਨਿਸ਼ਦ । ਸੋ ਵੇਦ+ਅੰਤ=ਵੇਦਾਂਤ । ਵੇਦ ਦਾ ਅੰਤਮ ਭਾਗ।

ਉਪਨਿਸ਼ਦਾਂ ਦੀ ਗਿਣਤੀ ਬਾਰੇ ਵਿਦਵਾਨਾਂ ਦੇ ਮਤਭੇਦ ਹਨ। ਇਹਨਾਂ ਦੀ ਗਿਣਤੀ 9 ਤੋਂ 200 ਤਕ ਜਾ ਪੁਜੀ ਹੈ। ਹਿਊਮ ਨੇ 30 ਉਪਨਿਸ਼ਦ ਛਾਪੇ ਹਨ। ਮਦਰਾਸ ਵਿਚ ਸਥਿਤ ਅਡਿਆਰ ਲਾਇਬਰੇਰੀ ਵਿਚ 179 ਉਪਨਿਸ਼ਦ ਹਨ। ਪ੍ਰਾਚੀਨ ਗ੍ਰੰਥਾਂ ਵਿਚ ਹਜ਼ਾਰਾਂ ਉਪਨਿਸ਼ਦਾਂ ਦਾ ਜ਼ਿਕਰ ਹੈ। ਕਿਨ੍ਹਾਂ ਉਪਨਿਸ਼ਦਾਂ ਨੂੰ ਪ੍ਰਧਾਨ ਮੰਨਿਆ ਜਾਵੇ ਤੇ ਕਿਨ੍ਹਾਂ ਨੂੰ ਗੌਣ, ਇਹ ਸਮੱਸਿਆ ਹੈ। ਜਿਸ ਵਿਦਵਾਨ ਨੂੰ ਜਿਹੜੇ ਉਪਨਿਸ਼ਦ ਆਪਣੀ ਵਿਚਾਰਧਾਰਾ ਨਾਲ ਮੇਲ ਖਾਂਦੇ ਦਿਸੇ ਉਸਨੇ ਉਹਨਾਂ ਨੂੰ ਪ੍ਰਧਾਨ ਤੇ ਬਾਕੀਆਂ ਨੂੰ ਸਹਾਇਕ ਉਪਨਿਸ਼ਦ ਕਿਹਾ । ਭਾਵੇਂ ਸਾਰੇ ਦੇ ਸਾਰੇ ਉਪਨਿਸ਼ਦ ਮਹੱਤਵਪੂਰਣ ਗ੍ਰੰਥ ਹਨ, ਫਿਰ ਵੀ ਉਹਨਾ ਵਿਚੋਂ ਇਕ ਦਰਜਨ ਅਜਿਹੇ ਹਨ, ਜਿਨ੍ਹਾਂ ਦਾ ਅਸਰ ਬਾਕੀਆਂ ਉਤੇ ਦੇਖਿਆ ਜਾ ਸਕਦਾ ਹੈ । ਉਹਨਾਂ ਵਿਚੋਂ ਮੁੱਖ ਉਪਨਿਸ਼ਦ ਹੇਠ ਲਿਖੇ ਹਨ:

| | |
|---|---|
| 1. ਈਸ਼ | 2. ਐਤ੍ਰੇਯ |
| 3. ਤੈਤਰੇਯ | 4. ਸ਼ਵੇਤਾਸਵਤਰ |
| 5. ਛਾਂਦੋਗਯ | 6. ਬ੍ਰਿਹਦ ਆਰਣਯਕ |
| 7. ਕੇਨ | 8. ਕਠ |
| 9. ਮੁੰਡਕ | 10. ਮਾਂਡੂਕਯ |
| 11. ਪ੍ਰਸ਼ਨ | 12. ਕੌਸ਼ੀਤਕੀ |

ਉਪਨਿਸ਼ਦਾਂ ਦਾ ਰਚਨਾ ਕਾਲ ਵਧ ਤੋਂ ਵਧ ਈਸਵੀ ਸੰਨ ਦੇ ਆਰੰਭ ਹੋਣ ਤੋਂ ਹਜ਼ਾਰ ਕੁ ਸਾਲ ਪਿਛੇ ਤਕ ਜਾ ਸਕਦਾ ਹੈ। ਵੱਖ-ਵੱਖ ਉਪਨਿਸ਼ਦ ਵੱਖ-ਵੱਖ ਸਮੇਂ ਰਚੇ ਗਏ। ਇਥੋਂ ਤਕ ਕਿ ਅਕਬਰ ਦੇ ਰਾਜ ਕਾਲ ਭਾਵ ਸੋਲ੍ਹਵੀਂ ਸਦੀ ਵਿਚ ਕਿਸੇ ਵਿਅਕਤੀ ਨੇ ਅੱਲਾ ਨਾਮ ਦਾ ਇਕ ਉਪਨਿਸ਼ਦ ਵੀ ਲਿਖਿਆ। ਇਸ ਤੋਂ ਵੀ ਬਾਦ ਦੇ ਉਪਨਿਸ਼ਦ ਮਿਲਦੇ ਹਨ।

ਕੇਂਦਰੀ ਵਿਸ਼ਾ ਬ੍ਰਹਮ ਅਤੇ ਆਤਮਾ ਦਾ ਸਬੰਧ ਹੈ। ਵਿਅਕਤੀ ਪਰਮ ਮਤਿ ਦੇ ਪਾਸ ਜਾਣਾ ਚਾਹੁੰਦਾ ਹੈ। ਉਸ ਵਿਚ ਅਭੇਦ ਹੋਣਾ ਚਾਹੁੰਦਾ ਹੈ, ਉਸ ਦੇ ਭੇਦ ਪ੍ਰਗਟ ਕਰਨਾ ਚਾਹੁੰਦਾ ਹੈ। ਸ੍ਰਿਸ਼ਟੀ ਦੀ ਉਤਪਤੀ ਕਿਵੇਂ ਹੋਈ, ਕਿਉਂ ਹੋਈ ਅਤੇ ਜਗਤ ਵਿਚ ਬ੍ਰਹਮ ਕਿਵੇਂ ਸਮਾਇਆ ਹੋਇਆ ਹੈ, ਅਜਿਹੀਆਂ ਸਮੱਸਿਆਵਾਂ ਦਾ ਸਮਾਧਾਨ ਉਪਨਿਸ਼ਦਾਂ ਵਿਚ ਮਿਲਦਾ ਹੈ। ਉਪਨਿਸ਼ਦ ਦੇ ਸ਼ਬਦ ਹਨ:

"ਇਹ ਆਤਮਾ ਜੋ ਮੇਰਾ ਅੰਤਹਕਰਣ ਹੈ, ਬ੍ਰਹਮ ਹੀ ਹੈ। ਉਹ ਨਾ ਬੋਲਦਾ ਹੈ ਨਾ ਕੋਈ ਕਾਮਨਾ ਕਰਦਾ ਹੈ। ਮੌਤ ਵਕਤ ਮੈਂ ਆਪਣੇ ਛੋਟੇਪਣ ਤੋਂ ਮੁਕਤ ਹੋਣਾ ਹੈ ਅਤੇ ਅਨੰਤ ਵਿਚ ਸਮਾ ਜਾਣਾ ਹੈ। ਮੇਰਾ ਅੰਤਰ ਬਿੰਦੂ

(ਆਤਮਾ) ਧਰਤੀ ਤੋਂ ਵੱਡਾ ਹੈ, ਆਕਾਸ਼ ਤੋਂ ਵੀ। ਅਨੇਕ ਸੰਸਾਰਾਂ ਅਤੇ ਨਛੱਤਰਾਂ ਤੋਂ ਵੀ ਵਡੇਰਾ ਹੈ।"

ਛਾਦੋਗਯ ਉਪਨਿਸ਼ਦ ਦਾ ਨਿਮਨ ਪ੍ਰਸੰਗ ਅਤਿ ਰੌਚਕ ਹੈ:

-ਉਦਾਲਕ ਅਰੁਨੀ ਦਾ ਇਕ ਪੁੱਤਰ ਸੀ ਸ਼ਵੇਤਕੇਤੂ। ਪਿਤਾ ਨੇ ਕਿਹਾ- ਦੇਖੋ ਪੁੱਤਰ ਕਿਸੇ ਰਿਸ਼ੀ ਕੋਲ ਜਾ ਕੇ ਵੇਦਾਂ ਦਾ ਅਧਿਐਨ ਕਰੋ। ਸਾਡੇ ਘਰ ਦੀ ਇਹ ਪਰੰਪਰਾ ਨਹੀਂ ਹੈ ਕਿ ਬ੍ਰਾਹਮਣ ਦੇ ਘਰ ਜਨਮ ਲੈਣ ਨਾਲ ਤੂੰ ਬ੍ਰਾਹਮਣ ਬਣ ਗਿਆ ਸਮਝਿਆ ਜਾਵੇਂ।

ਸ਼ਵੇਤਕੇਤੂ ਉਦੋਂ ਬਾਰਾਂ ਸਾਲਾਂ ਦਾ ਸੀ। ਬਾਰਾਂ ਸਾਲ ਗ੍ਰੰਥਾਂ ਦਾ ਅਧਿਐਨ ਕਰਨ ਉਪਰੰਤ ਉਹ ਘਰ ਪਰਤਿਆ। ਚਾਈਂ ਚਾਈਂ ਪਿਤਾ ਨੂੰ ਮਿਲਿਆ। ਪਿਤਾ ਨੇ ਕਿਹਾ "ਅੱਛਾ ਪੁੱਤਰ, ਤੂੰ ਵਿਦਵਾਨ ਬਣ ਗਿਆ ਹੈਂ। ਤੈਨੂੰ ਆਪਣੀ ਵਿਦਿਆ ਤੇ ਮਾਣ ਹੈ। ਹੁਣ ਤੂੰ ਮੈਨੂੰ ਦੱਸ ਕਿ ਕੀ ਤੂੰ ਉਹ ਸਭ ਕੁਝ ਜਾਣ ਗਿਆ ਹੈਂ ਜਿਹੜਾ ਚਿੰਤਨ ਵਿਚ ਨਹੀਂ ਆਉਂਦਾ? ਜਿਹੜੀਆਂ ਆਵਾਜ਼ਾਂ ਕੰਨਾਂ ਦੁਆਰਾ ਨਹੀਂ ਸੁਣੀਆਂ ਜਾ ਸਕਦੀਆਂ ਕੀ ਤੂੰ ਉਹ ਸੁਣ ਲੈਂਦਾ ਹੈਂ? ਕੀ ਤੂੰ ਅਦਿੱਖ ਵਸਤਾਂ ਅੱਖਾਂ ਦੀ ਮੱਦਦ ਤੋਂ ਬਿਨਾਂ ਦੇਖ ਸਕਣ ਯੋਗ ਹੋ ਗਿਆ ਹੈਂ ?" ਇਸ ਤੇ ਸਵੇਤਕੇਤੂ ਹੈਰਾਨ ਹੋ ਗਿਆ ਕਿ ਇਹ ਕਿਹੋ ਜਿਹੀ ਵਿਦਿਆ ਹੈ। ਉਸ ਨੇ ਕਿਹਾ- ਪਿਤਾ ਜੀ, ਯਕੀਨਨ ਮੇਰੇ ਅਧਿਆਪਕ ਸਤਿਕਾਰਯੋਗ ਸਨ। ਜੇ ਉਹ ਇਹ ਵਿਦਿਆ ਜਾਣਦੇ ਹੁੰਦੇ ਤਦ ਮੈਨੂੰ ਜ਼ਰੂਰ ਦਸਦੇ। ਪਿਤਾ ਨੇ ਕਿਹਾ, "ਮੇਰੇ ਚੰਗੇ ਪੁੱਤਰ, ਮੈਂ ਤੈਨੂੰ ਦਸਦਾ ਹਾਂ।" ਇਸ ਪਿਛੋਂ ਉਦਾਲਕ ਨੇ ਆਪਣੇ ਬੇਟੇ ਨੂੰ ਬ੍ਰਹਮ ਵਿਦਿਆ ਦਾ ਪਾਠ ਪੜਾਇਆ।

ਕੇਨ ਉਪਨਿਸ਼ਦ ਦੇ ਸ਼ੁਰੂ ਵਿਚ ਹੀ ਨਿਮਨ ਪ੍ਰਕਾਰ ਦੇ ਪ੍ਰਸ਼ਨ ਦਰਜ ਹਨ:

"ਮਨ ਕਿਸੇ ਵਸਤੂ ਤੋਂ ਪ੍ਰੇਰਿਤ ਹੁੰਦਾ ਹੈ ਤਾਂ ਕਿਸ ਤੋਂ ? ਕਿਸ ਤੋਂ ਉਹ ਕਾਰਜਸ਼ੀਲ ਹੁੰਦਾ ਹੈ ?

ਪ੍ਰਾਣਾ ਦਾ ਆਧਾਰ ਕੀ ਹੈ? ਬਾਣੀ ਕਿਸ ਦੀ ਸ਼ਕਤੀ ਨਾਲ ਬੋਲੀ ਜਾਂਦੀ ਹੈ? ਇੰਦਰੀਆਂ ਨੂੰ ਯੋਗਤਾ ਕੌਣ ਪ੍ਰਦਾਨ ਕਰਦਾ ਹੈ? ਉਹ ਦੇਵ ਕੌਣ ਹੈ ਤੇ ਕਿਹੋ ਜਿਹਾ ਹੈ?"

ਉਪਨਿਸ਼ਦਾਂ ਦੀ ਕੇਂਦਰੀ ਵਿਚਾਰਧਾਰਾ ਅਹੰ-ਬ੍ਰਹਮਾਸਮੀ ਭਾਵ ਮੈਂ ਬ੍ਰਹਮ ਹਾਂ, ਹੈ। ਬ੍ਰਹਮ ਦਾ ਨਾਮ ਓਮ ਹੈ। ਕੇਨ ਉਪਨਿਸ਼ਦ ਅਨੁਸਾਰ ਉਹ ਸ਼ਬਦ ਜਿਹੜਾ ਸਾਰੇ ਵੇਦ ਬਾਰ ਬਾਰ ਦੁਹਰਾਂਦੇ ਹਨ ਤੇ ਸਾਰੇ ਤਿਆਗੀ ਉਚਾਰਦੇ ਹੋਏ ਬ੍ਰਹਮਚਰਜ ਜੀਵਨ ਬਿਤਾਂਦੇ ਹਨ, ਉਹ ਮੰਤਰ ਮੈਂ ਸੰਖੇਪ ਰੂਪ ਵਿਚ ਤੁਹਾਨੂੰ ਦਸਦਾ ਹਾਂ, ਉਹ ਹੈ ਓਮ। ਓਮ ਸ਼ਬਦ ਸਚਮੁਚ ਬ੍ਰਹਮ ਹੈ। ਇਹ ਸ਼ਬਦ ਯਕੀਨਨ ਉੱਤਮ ਹੈ। ਇਹ ਜਗਤ ਦਾ ਆਧਾਰ ਹੈ।

ਉਪਨਿਸ਼ਦਾਂ ਦੀ ਸਿੱਖਿਆ ਪ੍ਰਸ਼ਨ ਉੱਤਰ ਦੇ ਰੌਚਕ ਤਰੀਕੇ ਨਾਲ ਦਿੱਤੀ ਗਈ ਹੈ। ਬ੍ਰਾਹਮਣ, ਕਸੱਤਰੀ, ਰਿਸ਼ੀ ਅਤੇ ਵਿਦਿਆਰਥੀ ਆਪਸ ਵਿਚ ਸਵਾਲ ਜਵਾਬ ਰਾਹੀਂ ਸ਼ੰਕਿਆਂ ਦੀ ਨਵਿਰਤੀ ਕਰਦੇ ਹਨ। ਉਪਨਿਸ਼ਦਾਂ ਵਿਚ ਯੱਗ ਆਦਿਕ ਕਰਮ ਕਾਂਡਾਂ ਨੂੰ ਮਹੱਤਤਾ ਨਹੀਂ ਦਿੱਤੀ ਗਈ। ਜੀਵਨ ਦਾ ਮਨੋਰਥ ਗਿਆਨ ਹਾਸਲ ਕਰਕੇ ਅਗਿਆਨਤਾ ਦਾ ਨਾਸ਼ ਕਰਨਾ ਹੈ। ਕਰਮਕਾਂਡ ਨਾਲ ਮੁਕਤੀ ਸੰਭਵ ਨਹੀਂ। ਮੁਕਤੀ ਕੇਵਲ ਗਿਆਨ ਰਾਹੀਂ ਹਾਸਲ ਹੁੰਦੀ ਹੈ। ਜੀਵਨ ਦੇ ਸੁਖ ਥੋੜ ਚਿਰੇ ਹਨ। ਇਹੀ ਕਾਰਨ ਹੈ ਕਿ ਨਚਿਕੇਤਾ ਯਮਰਾਜ ਪਾਸੋਂ ਅਮਰ ਹੋਣ ਦਾ, ਮੌਤ ਤੋਂ ਮੁਕਤ ਹੋਣ ਦਾ ਸਾਧਨ ਪੁੱਛਦਾ ਹੈ ਤਾਂ ਯਮ ਉਸਨੂੰ ਅਨੇਕ ਲਾਲਚ ਦਿੰਦਾ ਹੈ। ਜੀਵਨ ਦੇ ਸੁਖ-ਆਰਾਮ, ਰਾਜਭਾਗ ਅਤੇ ਹਜ਼ਾਰਾ ਸਾਲ ਲੰਮੀ ਉਮਰ ਦਾ ਵਰ ਮਿਲ ਸਕਦਾ ਹੈ, ਪਰ ਨਚਿਕੇਤਾ ਅਜਿਹਾ ਸਵਾਲ ਨਾ ਕਰੇ। ਜਗਿਆਸੂ ਹਰ ਚੀਜ਼ ਠੁਕਰਾ ਦਿੰਦਾ ਹੈ ਕਿਉਂਕਿ ਇਹ ਸਾਰੀਆਂ ਵਸਤਾ ਨਾਸ਼ਵਾਨ ਹਨ। ਨਾਸ਼ਵਾਨ ਚੀਜਾਂ ਮੈਨੂੰ ਕਿਵੇਂ ਅਮਰ ਕਰ

ਸਕਦੀਆਂ ਹਨ ? ਮੈਨੂੰ ਕੇਵਲ ਅੰਮ੍ਰਿਤ ਚਾਹੀਦਾ ਹੈ, ਜੋ ਮੌਤ ਉਤੇ ਵਿਜੈ ਕਰਾ ਸਕੇ। ਬਾਲਕ ਤੋਂ ਪ੍ਰਸੰਨ ਹੋ ਕੇ ਯਮ ਨਚਿਕੇਤਾ ਨੂੰ ਆਤਮ ਗਿਆਨ ਦਾ ਅੰਮ੍ਰਿਤ ਦਿੰਦਾ ਹੈ।

ਉਪਨਿਸ਼ਦਾਂ ਵਿਚ ਵਿਚਾਰ ਪ੍ਰਗਟਾਉਣ ਦੀ ਪੂਰੀ ਸੁਤੰਤਰਤਾ ਮਿਲੀ ਹੈ। ਵੇਦ ਦੀ ਬਾਣੀ ਵਿਚ ਸ਼ੰਕਾ ਕਰਨ ਦੀ ਵਧੇਰੇ ਗੁੰਜਾਇਸ਼ ਨਹੀਂ ਸੀ। ਪਰ ਉਪਨਿਸ਼ਦਾਂ ਵਿਚ ਜਗਿਆਸੂ ਪੈਰ ਪੈਰ ਤੇ ਪ੍ਰਸ਼ਨ ਕਰਦਾ ਹੈ, ਤੇ ਆਪਣੇ ਕਿੰਤੂ ਦਾ ਜਵਾਬ ਮੰਗਦਾ ਹੈ। ਸ਼ਾਪਨਹਾਵਰ ਨੇ ਠੀਕ ਹੀ ਕਿਹਾ ਸੀ ਕਿ ਉਪਨਿਸ਼ਦਾਂ ਦੀ ਰਚਨਾ ਵਿਚ ਮਾਨਵੀ ਚੇਤਨਾ ਦਾ ਸਰਬੋਤਮ ਗਿਆਨ ਮੌਜੂਦ ਹੈ, ਗਿਆਨ ਦਾ ਉੱਚਤਮ ਵਿਕਾਸ ਹੈ। ਉਪਨਿਸ਼ਦਾਂ ਦੀ ਬਾਣੀ ਦਾ ਦਰਸ਼ਨ ਜਿੱਥੇ ਬੁੱਧੀ ਦੀ ਜਗਿਆਸਾ ਸੰਤੁਸ਼ਟ ਕਰਦਾ ਹੈ ਉੱਥੇ ਇਹਨਾਂ ਵਿਚਲੀ ਕਾਵਿ ਉਡਾਣ ਹਿਰਦੇ ਨੂੰ ਕੀਲ ਲੈਂਦੀ ਹੈ। ਹਜ਼ਾਰਾਂ ਸਾਲਾਂ ਤਕ ਇਹਨਾਂ ਦੀ ਸਾਰਥਕਤਾ ਕਾਇਮ ਰਹੇਗੀ।

ਇਤਿਹਾਸਕ ਪੱਖੋਂ ਵੀ ਉਪਨਿਸ਼ਦਾਂ ਦਾ ਸਥਾਨ ਘੱਟ ਮਹੱਤਵਪੂਰਣ ਨਹੀਂ। ਹਜ਼ਾਰਾਂ ਸਾਲ ਪਹਿਲਾਂ ਰਚੇ ਇਹਨਾਂ ਗ੍ਰੰਥਾਂ ਦਾ ਰਹੱਸਵਾਦ ਅਨੂਪਮ ਹੈ। ਸੂਫੀਆਂ ਦੇ ਰਹੱਸ ਅਨੁਭਵ ਵਿਚ ਉਪਨਿਸ਼ਦਾਂ ਦੇ ਪਰਛਾਵੇਂ ਦੇਖ ਸਕਣੇ ਮੁਸ਼ਕਿਲ ਕੰਮ ਨਹੀਂ। ਕਿਹਾ ਜਾਂਦਾ ਹੈ ਫਕੀਰ ਮਨਸੂਰ ਦਾ ਅਨਅਲਹੱਕ ਦਾ ਸਿਧਾਂਤ ਉਪਨਿਸ਼ਦਾਂ ਦੇ ਅਹੰਬ੍ਰਹਮਾਸਮੀ ਤੋਂ ਪ੍ਰੇਰਿਤ ਹੋਇਆ ਹੈ। ਸਾਰਾ ਪਿਛਲੇਰਾ ਹਿੰਦੂ ਦਰਸ਼ਨ ਉਪਨਿਸ਼ਦਾਂ ਦਾ ਰਿਣੀ ਹੈ। ਉਪਨਿਸ਼ਦਾਂ ਦੀ ਵਿਦਿਆ ਨਿਰੀ ਬੁੱਧੀ ਉਤੇ ਆਧਾਰਿਤ ਨਹੀਂ। ਅਨੇਕ ਗ੍ਰੰਥ ਰਟਣ ਨਾਲ ਗਿਆਨਵਾਨ ਨਹੀਂ ਬਣਿਆ ਜਾਂਦਾ। ਗੁਰੂ ਦਾ ਵਰਦਾਨ ਸਹਾਈ ਹੁੰਦਾ ਹੈ। ਈਸ਼ਵਰ ਦੀ ਬਖਸ਼ਿਸ਼ ਲੋੜੀਂਦੀ ਹੈ। ਗਿਆਨ ਇੰਦਰੀਆਂ ਕਿਸੇ ਨਤੀਜੇ ਤੇ ਪਹੁੰਚਣ ਲਈ ਵਧੇਰੇ ਸਹਾਈ ਨਹੀਂ ਹੁੰਦੀਆਂ । ਦੇਖਣ ਦਾ ਕਾਰਜ ਦਰਅਸਲ ਅੱਖਾਂ ਨਹੀਂ ਕਰਦੀਆਂ, ਸੁਣਨ ਦਾ ਕਾਰਜ ਕੰਨ ਨਹੀਂ ਕਰਦੇ ਤੇ ਇਵੇਂ ਹੀ ਜੀਵ ਆਪਣੇ ਆਪ ਕਿਰਿਆਸ਼ੀਲ ਨਹੀਂ। ਆਤਮਾ ਇਹਨਾ ਚੀਜਾਂ ਦਾ ਆਧਾਰ ਹੈ। ਉਹ ਪਰਮ ਹੈ ਤੇ ਗਿਆਨ ਇੰਦਰੀਆਂ ਗੌਣ ਹਨ। ਗਿਆਨ ਇੰਦਰੀਆਂ ਦੁਆਰਾ ਬ੍ਰਹਮ ਦੀ ਵਿਦਿਆ ਅਸੰਭਵ ਹੈ । ਇਥੋਂ ਹੀ ਨੇਤਿ ਨੇਤਿ ਦਾ ਸਿਧਾਂਤ ਉਤਪੰਨ ਹੋਇਆ। 'ਨੇਤੀ' ਦਾ ਭਾਵ ਹੁੰਦਾ ਹੈ ਨਹੀਂ। ਬ੍ਰਹਮ ਬਾਰੇ ਜੋ ਵੀ ਵਿਸ਼ੇਸ਼ਣ ਘੜੇ ਗਏ ਹਨ ਉਹ ਵਿਅਰਥ ਹਨ। ਬ੍ਰਹਮ ਸਬੰਧੀ ਕਹੇ ਹਰੇਕ ਵਿਸ਼ੇਸ਼ਣ ਮਗਰੋਂ ਉਪਨਿਸ਼ਦ ਆਖਦਾ ਹੈ "ਨਹੀਂ ਨਹੀਂ ਉਹ ਇਹ ਵੀ ਨਹੀਂ, ਉਸਦੀ ਕੋਈ ਸੰਗਿਆ ਨਹੀਂ, ਕੋਈ ਪਰਿਭਾਸ਼ਾ ਨਹੀਂ। ਈਸ਼ ਉਪਨਿਸ਼ਦ ਆਖਦਾ ਹੈ, ਉਹ ਅਹਿਲ ਹੈ, ਸਥਿਰ ਹੈ। ਪਰ ਉਹ ਬਿਜਲੀ ਦੀ ਲਿਸ਼ਕਾਰ ਅਤੇ ਖਿਆਲਾਂ ਦੀ ਰਫਤਾਰ ਤੋਂ ਵਧੀਕ ਤੇਜ਼ ਹੈ। ਉਹ ਇੰਨਾਂ ਬਰੀਕ ਹੈ ਕਿ ਦਿਸਦਾ ਨਹੀਂ ਤੇ ਇੰਨਾ ਵਿਸ਼ਾਲ ਹੈ। ਕਿ ਅਨੰਤ ਪੁਲਾੜ ਉਸਦਾ ਇਕ ਛੋਟਾ ਜਿਹਾ ਭਾਗ ਹੈ। " ਉਪਨਿਸ਼ਦਾਂ ਦੀ ਵਿਦਿਆ ਨੂੰ ਤਿੰਨ ਖੰਡਾਂ ਵਿਚ ਵੰਡ ਕੇ ਵੀ ਇਸਦਾ ਅਧਿਐਨ ਕੀਤਾ ਗਿਆ ਹੈ । ਇਹ ਖੰਡ ਹਨਃ

1. ਗਿਆਨ ਖੰਡ
2. ਬ੍ਰਹਮ ਵਿਦਿਆ ਖੰਡ
3. ਸਾਧਨਾਂ ਖੰਡ

ਗਿਆਨ ਖੰਡ ਵਿਚ ਬੌਧਿਕ ਚਿੰਤਨ ਨਾਲ ਸਬੰਧਤ ਉਪਨਿਸ਼ਦ ਰਖੇ ਗਏ ਹਨ ਕਿਉਂਕਿ ਵਿਚਾਰ ਚਰਚਾ ਇਥੇ ਮੁੱਖ ਵਿਸ਼ਾ ਹੈ। ਕਿਵੇਂ ਬੁੱਧੀ ਨੂੰ ਸੇਧ ਦੇਈਏ ਕਿ ਉਹ ਸਹੀ ਚਿੰਤਨ, ਸ਼ੁੱਧ ਸਿਮਰਨ ਵੱਲ ਪਰੇਰਨਾ ਦਏ । ਬ੍ਰਹਮ-ਵਿਦਿਆ-ਖੰਡ ਵਿਚ ਪ੍ਰਸ਼ਨੋਤਰੀ ਲਈ ਕੋਈ ਸਥਾਨ ਨਹੀਂ। ਖਾਮੋਸ਼ੀ ਵਿਚੋਂ ਹੀ ਬ੍ਰਹਮ ਵਿਦਿਆ ਦੀ ਪ੍ਰਾਪਤੀ ਹੋ

ਸਕਦੀ ਹੈ। ਦਾਰਸ਼ਨਿਕ ਚਿੰਤਨ ਕੁਝ ਕੁ ਦੇਰ ਬਾਦ ਸਹਾਈ ਹੋਣ ਤੋਂ ਮੁਨਕਰ ਹੋ ਜਾਂਦਾ ਹੈ । ਬੁੱਧੀ ਦੇ ਖੰਭ ਝੜ ਜਾਂਦੇ ਹਨ। ਜਦੋਂ ਅਕਲ ਇਲਮ ਦੀ ਸ਼ਕਤੀ ਜਵਾਬ ਦੇ ਦਏ ਤਦ ਰੂਹ ਦੀ ਉਡਾਣ ਦਾ ਆਰੰਭ ਹੁੰਦਾ ਹੈ। ਇਹ ਬ੍ਰਹਮ ਵਿਦਿਆ ਦਾ ਖੰਡ ਹੈ। ਤੀਸਰੇ ਖੰਡ ਵਿਚ ਮਨ ਨੂੰ, ਬੁੱਧੀ ਨੂੰ ਸਾਧਣ ਦੇ ਤੌਰ ਤਰੀਕੇ ਹਨ। ਭਾਵਨਾਵਾਂ ਅਨੇਕ ਦਿਸ਼ਾਵਾਂ ਵਲ ਪਰੇਰਦੀਆਂ ਹਨ। ਫਿਰ ਸੱਤ ਕਿਧਰ ਨੂੰ ਹੈ, ਕਾਮਨਾਵਾਂ ਨੂੰ ਲਗਾਮ ਕਿਵੇਂ ਪਾਈਏ, ਸਤਿਆਰਥੀ ਕਿਵੇਂ ਬਣੀਏ, ਇਹ ਖੰਡ ਇਸ ਮਾਰਗ ਦਾ ਸੁਝਾ ਦਿੰਦਾ ਹੈ। ਈਸ਼ ਉਪਨਿਸ਼ਦ ਵਿਚ ਲਿਖਿਆ ਹੈ, "ਦੁਸ਼ਟ ਚਰਿਤਰ, ਅਸ਼ਾਂਤ ਮਨ ਵਾਲਾ ਅਤੇ ਸੰਜਮ ਰਹਿਤ ਮਨੁੱਖ ਆਪਣੀ ਸੂਖਮ ਬੁੱਧੀ ਰਾਹੀਂ ਵੀ ਪਰਮਾਤਮਾ ਦੀ ਪ੍ਰਾਪਤੀ ਨਹੀਂ ਕਰ ਸਕਦਾ।" ਪ੍ਰਸ਼ਨ ਉਪਨਿਸ਼ਦ ਅਨੁਸਾਰ, ਜਿਨ੍ਹਾਂ ਆਦਮੀਆਂ ਵਿਚ ਕੁਟਿਲਤਾ, ਮੱਕਾਰੀ ਅਤੇ ਮਾਇਆ ਆਦਿਕ ਦੁਰਗੁਣ ਨਾ ਹੋਣ ਉਹ ਬ੍ਰਹਮਲੋਕ ਪ੍ਰਾਪਤ ਕਰਨ ਦੇ ਅਧਿਕਾਰੀ ਹਨ।

ਤੈਤਰੇਯ ਉਪਨਿਸ਼ਦ ਵਿਚੋਂ ਹੇਠ ਲਿਖੇ ਖੂਬਸੂਰਤ ਪ੍ਰਸੰਗ ਨਾਲ ਅਸੀਂ ਉਪਨਿਸ਼ਦਾਂ ਦੀ ਸਿਖਿਆ ਦਾ ਸਾਰ ਅੰਕਿਤ ਕਰਦੇ ਹਾਂ: ਭ੍ਰਿਗੂ ਰਿਸ਼ੀ ਆਪਣੇ ਪਿਤਾ ਵਰੁਣ ਪਾਸ ਗਏ ਅਤੇ ਬੋਲੇ- ਭਗਵਾਨ ਮੈਨੂੰ ਬ੍ਰਹਮ ਗਿਆਨ ਦਾ ਭੇਦ ਦਸੋ । ਵਰੁਣ ਬੋਲੇ- ਪ੍ਰਾਣ, ਅੱਖਾਂ, ਕੰਨ, ਮਨ ਅਤੇ ਬੋਲ, ਇਹ ਸਾਰੇ ਬ੍ਰਹਮ ਦੀ ਪ੍ਰਾਪਤੀ ਵਾਸਤੇ ਦਰਵਾਜਿਆਂ ਵਾਂਗ ਹਨ। ਜੀਵ ਜਿਸ ਬ੍ਰਹਮ ਵਿਚੋਂ ਪੈਦਾ ਹੁੰਦੇ ਹਨ, ਜਿਸਦੇ ਸਹਾਰੇ ਜਿਉਂਦੇ ਰਹਿੰਦੇ ਹਨ ਅਤੇ ਅੰਤ ਵਿਚ ਇਸ ਸੰਸਾਰ ਤੋਂ ਵਿਦਾ ਹੋ ਕੇ ਜਿਥੇ ਜਾ ਪ੍ਰਵੇਸ਼ ਕਰਦੇ ਹਨ, ਉਹੀ ਬ੍ਰਹਮ ਹੈ। ਇਹ ਸੁਣ ਕੇ ਭ੍ਰਿਗੂ ਤਪੱਸਿਆ ਕਰਨ ਲਗੇ।

## 3. ਛੇ ਸ਼ਾਸਤਰ

ਵੇਦ ਬਾਣੀ ਭਗਤੀ ਦਾ ਮਾਰਗ ਸੀ। ਹੌਲੀ-ਹੌਲੀ, ਜਿਵੇਂ ਅਕਸਰ ਸਾਰਿਆਂ ਧਰਮਾ ਵਿਚ ਵਾਪਰਦਾ ਹੈ, ਪਿੱਛੋਂ ਜਾ ਕੇ ਧਰਮ ਦਾ ਸ਼ਾਸਤਰੀ, ਭਾਵ ਦਾਰਸ਼ਨਿਕ ਅਧਿਐਨ ਹੋਣ ਲਗਾ। ਵੇਦ ਬਾਣੀ ਦੇ ਅਰਥਾਂ ਦੀਆਂ ਵੱਖਰੀਆਂ ਪ੍ਰਨਾਲੀਆਂ ਹੋਂਦ ਵਿਚ ਆਉਣ ਲਗੀਆਂ ਤੇ ਵੇਦਾਂ ਤੋਂ ਸੁਤੰਤਰ ਵੀ ਚਿੰਤਨ ਦਾ ਵਿਕਾਸ ਹੋਣ ਲਗਾ। ਪੁਰਾਣੇ ਭਾਰਤੀ ਚਿੰਤਨ ਵਿਚ ਛੇ ਦਰਸ਼ਨ ਇਸ ਪੱਖੋਂ ਬਹੁਤ ਪ੍ਰਸਿੱਧ ਹਨ। ਇਨ੍ਹਾਂ ਛੇ ਦਰਸ਼ਨਾਂ ਨੂੰ 'ਖਟ ਦਰਸ਼ਨ' ਜਾ 'ਖਟ ਸ਼ਾਸਤਰ' ਕਹਿੰਦੇ ਹਨ (ਸੰਸਕ੍ਰਿਤ 'ਸ਼ਟ ਸ਼ਬਦ ਦਾ ਭਾਵ 'ਛੇ' ਹਿੰਦਸੇ ਤੋਂ ਹੈ)। ਛੇ ਸ਼ਾਸਤਰਾਂ ਦੇ ਨਾਮ ਹੇਠ ਲਿਖੇ ਹਨ ।

1. ਸਾਂਖ
2. ਯੋਗ
3. ਨਿਆਇ
4. ਵੈਸ਼ੇਸ਼ਕ
5. ਮੀਮਾਂਸਾ
6. ਵੇਦਾਂਤ

ਹੁਣ ਅਸੀਂ ਇਕ ਇਕ ਕਰਕੇ ਇਨ੍ਹਾਂ ਦਰਸ਼ਨਾਂ ਨਾਲ ਜਾਣ ਪਛਾਣ ਕਰਾਂਗੇ। ਇਹ ਗੱਲ ਪਹਿਲੋਂ ਹੀ ਸਪਸ਼ਟ ਕਰ ਦੇਣੀ ਉਚਿਤ ਹੋਵੇਗੀ ਕਿ ਉਪਰ ਦਰਜ ਛੇ ਸ਼ਾਸਤਰਾਂ ਦਾ ਕ੍ਰਮ ਕਿਸੇ ਖਾਸ ਅਸੂਲ ਉਤੇ ਆਧਾਰਿਤ ਨਹੀਂ ਹੈ। ਅਜੇ ਤਕ ਇਹ ਨਿਰਣਾ ਨਹੀਂ ਹੋ ਸਕਿਆ ਕਿ ਯਕੀਨਨ ਪਹਿਲਾਂ ਕਿਹੜਾ ਸ਼ਾਸਤਰ ਪ੍ਰਚਲਿਤ ਹੋਇਆ ਤੇ ਪਿਛੋਂ ਕਿਹੜਾ। ਉਪਰੋਕਤ ਸਾਰਣੀ ਇਹਨਾਂ ਸ਼ਾਸਤਰਾਂ ਦੀ ਉਪਯੋਗਤਾ ਦਾ ਜਾਂ ਹਰਮਨ ਪਿਆਰੇ ਹੋਣ ਦਾ ਵੀ ਕੋਈ ਕ੍ਰਮ

ਨਹੀਂ ਹੈ। ਕਿਸੇ ਵੀ ਸ਼ਾਸਤਰ ਨੂੰ ਪਹਿਲਾਂ ਜਾਂ ਪਿਛੋਂ ਵਿਚਾਰ ਅਧੀਨ ਲਿਆਂਦਾ ਜਾ ਸਕਦਾ ਹੈ ਤੇ ਸਾਰੇ ਦਰਸ਼ਨ ਬਰਾਬਰ ਦੀ ਮਹੱਤਤਾ ਰਖਦੇ ਹਨ।

**1. ਸਾਂਖ**

ਸਾਂਖ ਦਰਸ਼ਨ ਕਪਿਲ ਰਿਸ਼ੀ ਦੇ ਨਾਮ ਨਾਲ ਸਬੰਧਤ ਹੈ ਪਰ ਸਾਡੇ ਪਾਸ ਅਜੇ ਤਕ ਕਪਿਲ ਦੀ ਕੋਈ ਰਚਨਾ ਮੌਜੂਦ ਨਹੀਂ। ਵਧੇਰੇ ਵਿਦਵਾਨ ਸਾਂਖ ਨੂੰ ਹੀ ਸਾਰਿਆਂ ਸ਼ਾਸਤਰਾਂ ਵਿਚੋਂ ਪੁਰਾਤਨ ਮੰਨਦੇ ਹਨ ਤੇ ਰਿਗਵੇਦ (10-90) ਵਿਚ ਇਸ ਦੀਆਂ ਜੜ੍ਹਾਂ ਦਸੀਆਂ ਗਈਆਂ ਹਨ। ਸੋ ਸਾਂਖ ਦਾ ਆਧਾਰ ਤਾਂ ਬੜਾ ਪੁਰਾਣਾ ਹੈ ਪਰ ਇਸ ਨੂੰ ਸੰਪੂਰਣ ਦਰਸ਼ਨ ਵਜੋਂ ਕਪਿਲ ਰਿਸੀ ਨੇ ਕਾਫੀ ਬਾਦ ਵਿਚ ਸਥਾਪਤ ਕੀਤਾ। ਸਾਂਖ ਸ਼ਬਦ ਦੇ ਦੋ ਅਰਥ ਕੀਤੇ ਗਏ ਹਨ: (ੳ) ਸ਼ਾਸਤਰੀ ਗਿਆਨ ਜਾਂ ਸ਼ੁੱਧ ਗਿਆਨ। ਗੀਤਾ ਵਿਚ ਇਸ ਦਾ ਅਰਥ ਸ਼ੁੱਧ ਗਿਆਨ ਵਜੋਂ ਕੀਤਾ ਹੈ (ਅ) ਸਾਂਖ ਸਬਦ ਦਾ ਦੂਜਾ ਅਰਥ ਸੰਖਿਆ ਜਾ ਗਿਣਤੀ ਵਜੋਂ ਕੀਤਾ ਜਾਂਦਾ ਹੈ ਕਿਉਂਕਿ ਇਸ ਦਰਸ਼ਨ ਦਾ ਆਧਾਰ ਸੰਖਿਆ (ਗਿਣਤੀ) ਹੈ । ਪਦਾਰਥਾਂ ਦੀ ਗਿਣਤੀ ਪੱਚੀ ਮਿਥੀ ਗਈ ਹੈ ਤੇ ਕੁਦਰਤੀ ਹੈ ਕਿ ਸ਼ਾਸਤਰੀਆਂ ਵਿਚਕਾਰ ਇਸ ਗਿਣਤੀ ਉਤੇ ਮੱਤਭੇਦ ਹੁੰਦਾ ਰਿਹਾ ਹੋਵੇਗਾ ਤੇ ਭਰਪੂਰ ਵਿਚਾਰ ਹੁੰਦੀ ਰਹੀ ਹੋਵੇਗੀ। ਇਸ ਚਰਚਾ ਦਾ ਮੁੱਖ ਵਿਸ਼ਾ ਗਿਣਤੀ ਸਬੰਧੀ ਹੋਣ ਕਰਕੇ ਸ਼ਾਸਤਰ ਦਾ ਨਾਮ ਸਾਂਖ ਪਿਆ।

ਸਾਂਖ ਦਰਸ਼ਨ ਦਵੈਤਵਾਦੀ ਹੈ । ਸਾਂਖ ਅਨੁਸਾਰ ਸ਼ੁੱਧ ਆਤਮ ਤੱਤ ਵਿਚ ਦੋਸ਼ਪੂਰਣ ਅਸੱਤ ਦੀ ਉਤਪਤੀ ਨਹੀਂ ਹੋ ਸਕਦੀ। ਸੰਸਾਰ ਉਤਪਤੀ ਸ਼ੂਨਯ ਵਿਚੋਂ ਵੀ ਸੰਭਵ ਨਹੀਂ। ਜੋ 'ਨਹੀਂ' ਹੈ, ਉਸ ਵਿਚੋਂ "ਜੋ ਹੈ" ਕਿਵੇਂ ਉਪਜ ਸਕਦਾ ਹੈ ? ਜੇ ਕਾਰਨ ਕਾਰਜ ਦੀ ਪਰੰਪਰਾ ਨੂੰ ਪਿਛੋਂ ਤਕ ਲਿਜਾਂਦੇ ਜਾਈਏ ਤਾਂ ਫਿਰ ਇਕ ਥਾਂ ਉਤੇ ਸਮਾਪਤੀ ਵੀ ਹੋਵੇਗੀ, ਇਸ ਕਰਕੇ ਪ੍ਰਕ੍ਰਿਤੀ ਮੂਲ ਕਾਰਨ ਦਾ ਹੀ ਨਾਮ ਹੈ । ਸਾਂਖ ਨੇ ਪੁਰਸ਼ ਅਤੇ ਪ੍ਰਕ੍ਰਿਤੀ ਦਾ ਸਿਧਾਂਤ ਪੇਸ਼ ਕੀਤਾ ਅਤੇ ਈਸ਼ਵਰ ਦੀ ਹੋਂਦ ਤੋਂ ਇਹ ਇਨਕਾਰੀ ਹੈ ।

ਪੁਰਸ਼ ਸ਼ੁੱਧ ਚੇਤਨ ਸੱਤਾ ਹੈ ਜੋ ਨਾ ਉਤਪੰਨ ਹੁੰਦਾ ਹੈ ਤੇ ਨਾ ਉਤਪਤੀ ਕਰਦਾ ਹੈ। ਇਹ ਨਿੱਤ ਹੈ ਜਿਸਦਾ ਅਰਥ ਹੈ ਸਦੀਵਤਾ ਜਾਂ ਅਮਰਤਵ। ਪ੍ਰਕ੍ਰਿਤੀ ਦੂਸਰਾ ਤੱਤ ਹੈ ਜਿਹੜੀ ਪੁਰਸ਼ ਵਾਂਗ ਹੀ ਨਿੱਤ ਹੈ। ਜਦੋਂ ਕਦੀ ਪੁਰਸ਼ ਅਤੇ ਪ੍ਰਕ੍ਰਿਤੀ ਦਾ ਆਪਸ ਵਿਚ ਸੰਜੋਗ ਹੁੰਦਾ ਹੈ ਤਾਂ ਜਗਤ ਰਚਨਾ ਸੁਤੇ ਸਿਧ ਹੋ ਜਾਂਦੀ ਹੈ। ਸੋ ਸਾਰੀਆਂ ਵਸਤਾਂ ਦਾ ਮੂਲ ਕਾਰਨ ਪ੍ਰਕ੍ਰਿਤੀ ਹੋਈ । ਪੁਰਸ਼ ਪ੍ਰਕ੍ਰਿਤੀ ਦੇ ਸੰਜੋਗ ਵਿਚੋਂ ਸਭ ਤੋਂ ਪਹਿਲਾਂ ਬੁੱਧੀ ਪੈਦਾ ਹੁੰਦੀ ਹੈ। ਸਾਂਖ ਦਰਸ਼ਨ ਵਿਚ ਇਸ ਨੂੰ ਮਹਤ ਕਿਹਾ ਗਿਆ ਹੈ। ਫਿਰ ਅਹੰਕਾਰ ਪੈਦਾ ਹੁੰਦਾ ਹੈ (ਜਾਂ ਹਉਮੈ ਦਾ ਪ੍ਰਗਟਾ ਹੋ ਜਾਦਾ ਹੈ) । ਪੰਜਵਾਂ ਤੱਤ ਮਨ ਹੈ। ਪੰਜ ਗਿਆਨ ਇੰਦਰੀਆਂ ਹਨ ਤੇ ਪੰਜ ਕਰਮ ਇੰਦਰੀਆਂ ਹਨ, ਪੰਜ ਸੂਖਮ ਪਦਾਰਥ ਹਨ ਤੇ ਪੰਜ ਹੀ ਸਥੂਲ ਪਦਾਰਥ।

ਜਿਵੇਂ ਪ੍ਰਕ੍ਰਿਤੀ ਦੇ ਪੁਰਸ਼ ਨਾਲ ਸੰਜੋਗ ਵਿਚ ਆਉਣ ਸਾਰ ਜਗਤ ਰਚਨਾ ਆਪਣੇ ਆਪ ਹੋ ਜਾਂਦੀ ਹੈ ਇਵੇਂ ਹੀ ਜੋ ਵੀ ਪ੍ਰਕ੍ਰਿਤੀ ਦੇ ਸੰਪਰਕ ਵਿਚ ਆਉਂਦਾ ਹੈ ਉਹ ਉਸਦੀ ਸਿਰਜਣਾ ਹੀ ਹੁੰਦੀ ਹੈ। ਭਾਵ ਪ੍ਰਕ੍ਰਿਤੀ ਆਪਣੇ ਵਾਸਤੇ ਸਿਰਜਣਾ ਨਹੀਂ ਕਰਦੀ ਹਰੇਕ ਜੀਵਾਤਮਾ ਲਈ ਸਿਰਜਣਾ ਕਰਦੀ ਹੈ। ਪੁਰਸ ਚੇਤੰਨਤਾ ਹੈ ਪਰ ਜੜ੍ਹ ਹੈ। ਪ੍ਰਕਿਰਤੀ ਵਿਚ ਗਤੀ ਹੈ ਪਰ ਚੇਤਨਾ ਨਹੀਂ। ਜਿਵੇਂ ਇਕ ਲੰਗੜਾ ਆਦਮੀ ਹੋਵੇ ਤੇ ਦੂਜਾ ਅੰਨ੍ਹਾਂ। ਇਕੱਲੇ ਇਕੱਲੇ ਉਹ ਕਾਰਜ ਕਰਨ ਤੋਂ ਅਸਮਰਥ ਹਨ ਪਰ ਜੇ ਲੰਗੜਾ ਅੰਨ੍ਹੇ ਦੇ ਮੋਢਿਆਂ ਤੇ ਬੈਠ ਜਾਵੇ, ਤਾਂ ਇਕ ਤੁਰ ਸਕਦਾ ਹੈ ਦੂਜਾ ਰਾਹ ਦਿਖਾ ਸਕਦਾ ਹੈ। ਇਹੀ ਹਾਲ ਪੁਰਸ਼ ਅਤੇ ਪ੍ਰਕ੍ਰਿਤੀ ਦੇ ਸਬੰਧਾਂ ਦਾ ਹੈ। ਸਾਂਖ-ਕਾਰਿਕਾ ਵਿਚ ਲਿਖਿਆ

ਹੈ ਕਿ ਜਿਵੇਂ ਨਰਤਕੀ ਦਰਸ਼ਕਾਂ ਦੇ ਪੰਡਾਲ ਵਿਚ ਆਕੇ ਨਾਚ ਕਰਕੇ ਚਲੀ ਜਾਂਦੀ ਹੈ ਤੇ ਫਿਰ ਨਾਚ ਵਾਸਤੇ ਨਹੀਂ ਆਉਂਦੀ ਉਵੇਂ ਹੀ ਪ੍ਰਕ੍ਰਿਤੀ ਪੁਰਸ਼ ਸਾਹਮਣੇ ਪ੍ਰਗਟ ਹੋ ਕੇ ਥਿਰ ਹੋ ਜਾਂਦੀ ਹੈ ।

ਈਸ਼ਵਰ ਦੀ ਹੋਂਦ ਸਿੱਧ ਨਹੀਂ ਹੋ ਸਕਦੀ, ਕਿਉਂਕਿ ਉਹ ਨਾ ਤਾਂ ਲਾਲਸਾਵਾਂ ਵਿਚ ਸੀਮਿਤ ਹੋ ਸਕਦਾ ਹੈ ਨਾ ਕਿਸੇ ਕਿਸਮ ਦਾ ਦੁਖ ਕਲੇਸ ਉਸ ਉਤੇ ਅਸਰ ਕਰਦਾ ਹੈ। ਇਸ ਕਰਕੇ ਉਸਦੇ ਅਸਤਿੱਤਵ ਦਾ ਕੋਈ ਸਬੂਤ ਨਹੀਂ ਮਿਲਦਾ। ਦੋਵਾਂ ਹਾਲਤਾਂ ਤੋਂ ਸਿੱਟਾ ਨਿਕਲਦਾ ਹੈ ਕਿ ਉਹ ਸ੍ਰਿਸ਼ਟੀ ਰਚਨਾ ਕਰਨ ਦੇ ਅਸਮਰਥ ਹੈ। ਇਸ ਦਾ ਭਾਵ ਇਹ ਹੋਇਆ ਕਿ ਜੇ ਉਹ ਚੇਸ਼ਟਾਵਾਂ ਤੋਂ ਮੁਕਤ ਹੈ ਤਾਂ ਫਿਰ ਜਗਤ ਰਚਨਾ ਦੀ ਇੱਛਾ ਪੈਦਾ ਹੀ ਨਹੀਂ ਹੋ ਸਕਦੀ, ਤੇ ਜੇ ਫਿਰ ਉਸ ਵਿਚ ਲਾਲਸਾਵਾਂ, ਇੱਛਾਵਾਂ ਹਨ ਤਾਂ ਉਸ ਵਿਚ ਸ਼ਕਤੀ ਹੀ ਨਹੀਂ ਜਿਸ ਨਾਲ ਉਹ ਜਗਤ ਰਚਨਾ ਕਰ ਸਕੇ ਕਿਉਂਕਿ ਲਾਲਸਾਵਾਂ ਕਮਜ਼ੋਰ ਵਿਅਕਤਿੱਤਵ ਦੀ ਨਿਸ਼ਾਨੀ ਹੁੰਦੀਆਂ ਹਨ।

ਈਸ਼ਵਰ ਤੋਂ ਮੁਨਕਿਰ ਸਾਂਖ ਦਰਸਨ ਫਿਰ ਆਖਦਾ ਹੈ, ਤਿੰਨ ਗੁਣਾਂ ਉੱਤੇ ਆਧਾਰਤ ਪਦਾਰਥ ਨੂੰ ਉਹ ਈਸ਼ਵਰ ਕਿਵੇਂ ਪੈਦਾ ਕਰ ਸਕਦਾ ਹੈ ਜਿਸ ਈਸ਼ਵਰ ਨੂੰ ਗੁਣਹੀਨ ਕਿਹਾ ਜਾਂਦਾ ਹੈ। ਮਨੁੱਖ ਜਿਸ ਵਿਚ ਅਨੇਕ ਗੁਣ (ਲੱਛਣ) ਹਨ ਗੁਣਰਹਿਤ ਈਸ਼ਵਰ ਦੀ ਰਚਨਾ ਨਹੀਂ ਹੋ ਸਕਦਾ। ਇਹ ਪ੍ਰਕ੍ਰਿਤੀ ਦੀ ਰਚਨਾ ਹੈ। ਹਾਂ ਪੁਰਸ਼ ਦਾ ਪ੍ਰਕ੍ਰਿਤੀ ਉੱਤੇ ਪ੍ਰਭਾਵ ਸੁਤੇ ਸਿਧ ਇਵੇਂ ਪੈ ਜਾਂਦਾ ਹੈ ਜਿਵੇਂ ਚੁੰਬਕ ਦਾ ਪ੍ਰਭਾਵ ਆਲੇ ਦੁਆਲੇ ਦੇ ਲੋਹੇ ਤੇ ਆਪੇ ਪੈ ਜਾਂਦਾ ਹੈ। ਇਸ ਸੁਭਾਵਕ ਆਕਰਖਣ ਸ਼ਕਤੀ ਨਾਲ ਸੰਸਾਰ ਉਤਪਤੀ ਹੋ ਜਾਦੀ ਹੈ, ਇਸ ਤੋਂ ਇਲਾਵਾ ਪੁਰਸ਼ ਨਾ ਸ੍ਰਿਸਟੀ ਦਾ ਕਰਤਾ ਹੈ ਨਾ ਉਸ ਨਾਲ ਕੋਈ ਸਬੰਧ ਰਖਦਾ ਹੈ ।

ਪ੍ਰਕ੍ਰਿਤੀ ਵਿਚ ਤਿੰਨ ਗੁਣ ਹਨ– 1. ਸਤੋ 2. ਰਜੋ 3. ਤਮੋ । ਸਤੋ ਗੁਣ ਨੂੰ ਰੋਸ਼ਨੀ ਨਾਲ ਤੁਲਨਾ ਦਿਤੀ ਜਾਂਦੀ ਹੈ। ਸਤਵ ਹਲਕਾ ਪਿਆਰੇ ਰੰਗ ਦਾ ਮਨਮੋਹਕ ਪ੍ਰਕਾਸ਼ ਹੁੰਦਾ ਹੈ। ਰਜੋ ਉਤੇਜਨਾਵਾਂ ਪੈਦਾ ਕਰਦਾ ਹੈ ਤੇ ਕਿਰਿਆਸ਼ੀਲ ਹੁੰਦਾ ਹੈ। ਤਮੋ ਗੁਣ ਅੰਧਕਾਰਮਈ ਅਤੇ ਉਦਾਸੀਨ ਸੁਭਾਵ ਦਾ ਹੋਣ ਕਰਕੇ ਅਗਿਆਨਤਾ ਵਲ ਲਿਜਾਂਦਾ ਹੈ। ਰੰਗ ਅਨੁਸਾਰ ਸਤੋ ਸਫੈਦ, ਰਜੋ ਲਾਲ ਅਤੇ ਤਮੋ ਕਾਲਾ ਹੁੰਦਾ ਹੈ। ਸਤੋ ਗੁਣ ਸੁਖਾਂ ਦਾ ਪ੍ਰਤੀਕ ਹੈ, ਰਜੋ ਦੁਖਾਂ ਦਾ ਤੇ ਤਮੋ ਉਦਾਸੀਨਤਾ ਦਾ ਪ੍ਰਤੀਕ ਹੈ। ਤਮੋ ਗੁਣ ਜੇ ਸਤੋ ਨਾਲ ਮਿਲ ਜਾਵੇ ਤਾਂ ਉਤਾਂਹ ਆਕਾਸ਼ ਵਲ ਲੈ ਜਾਂਦਾ ਹੈ ਪਰ ਜੇ ਰਜੋ ਨਾਲ ਮਿਲ ਜਾਵੇ ਤਾਂ ਹੇਠਾਂ ਵਲ ਲੈ ਜਾਂਦਾ ਹੈ ਭਾਵ ਅਧੋਗਤੀ ਹੋ ਜਾਂਦੀ ਹੈ। ਸਤੋ ਨੂੰ ਜੋਤ, ਤਮੋ ਨੂੰ ਬੱਤੀ ਅਤੇ ਰਜੋ ਨੂੰ ਤੇਲ ਨਾਲ ਵੀ ਤੁਲਨਾ ਦਿਤੀ ਗਈ ਹੈ। ਇਹ ਤਿੰਨ ਗੁਣ ਪ੍ਰਕ੍ਰਿਤੀ ਦੇ ਅਨੇਕ ਪਰਕਾਰ ਦੇ ਤੱਤਾਂ ਨੂੰ ਪੈਦਾ ਕਰਨ ਲਈ ਜ਼ਿੰਮੇਵਾਰ ਹਨ।

ਸਾਂਖ ਅਨੁਸਾਰ ਮਨੁੱਖ ਪ੍ਰਕ੍ਰਿਤੀ ਤੋਂ ਨਿਰਲੇਪ ਹੋ ਜਾਵੇ ਤਾਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ । ਮਨੁੱਖ ਅਹੰਕਾਰ ਤਿਆਗੇ। ਅਹੰਕਾਰ ਦਾ ਤਿਆਗ ਕਰਨ ਲਈ ਜ਼ਰੂਰੀ ਹੈ ਕਿ ਮਨੁੱਖ ਸਵੀਕਾਰ ਕਰੇः

1. ਮੈਂ ਜੋ ਆਪਣੇ ਆਪ ਨੂੰ ਪ੍ਰਤੀਤ ਕਰਦਾ ਹਾਂ ਇਹ ਮੈਂ ਨਹੀਂ ਹਾਂ।

2. ਮੈਂ ਜਿਹੜੀਆਂ ਵਸਤਾਂ ਆਪਣੀਆਂ ਸਮਝਦਾ ਹਾਂ ਉਹ ਮੇਰੀਆਂ ਨਹੀਂ ਹਨ।

3. ਅਹੰਕਾਰ ਵਾਸਤਵਿਕਤਾ (ਭਾਵ ਸਚਾਈ) ਨਹੀਂ ਹੈ । ਮੁਕਤੀ ਆਨੰਦ ਨੂੰ ਨਹੀਂ ਕਿਹਾ ਜਾਂਦਾ । ਆਨੰਦ ਤਾਂ ਸੁਖਾਂ ਦੀ ਹੀ ਇਕ ਖਾਸ ਅਵਸਥਾ ਹੈ ਤੇ ਮੁਕਤੀ ਸੁੱਖਾਂ ਅਤੇ ਦੁੱਖਾਂ ਦੋਹਾਂ ਤੋਂ ਸੁਤੰਤਰ ਹੈ। ਮੁਕਤੀ ਇਸ ਜੀਵਨ ਵਿਚ ਵੀ ਪ੍ਰਾਪਤ ਹੋ ਸਕਦੀ ਹੈ ਤੇ ਮੌਤ ਉਪਰੰਤ ਵੀ। ਇਹਨਾਂ ਨੂੰ ਕ੍ਰਮਵਾਰ ਸਦੇਹ ਮੁਕਤੀ ਅਤੇ ਵਿਦੇਹ ਮੁਕਤੀ

ਕਿਹਾ ਗਿਆ ਹੈ। ਪੁਰਸ਼ ਪ੍ਰਕ੍ਰਿਤੀ ਨੂੰ ਭੋਗਣ ਤੋਂ ਬਾਦ ਤ੍ਰਿਪਤ ਹੋ ਜਾਂਦਾ ਹੈ । ਉਸ ਵਿਚ ਹੋਰ ਕਾਰਜ ਕਰਨ ਦੀ ਕੋਈ ਚੇਸ਼ਟਾ ਨਹੀਂ ਰਹਿੰਦੀ । ਪ੍ਰਕ੍ਰਿਤੀ ਵੀ ਆਪਣਾ ਰੰਗ ਰੂਪ, ਆਪਣੀ ਕਲਾ, ਆਪਣਾ ਨ੍ਰਿਤ ਦਿਖਾ ਕੇ ਸੰਤੁਸ਼ਟ ਹੋ ਜਾਂਦੀ ਹੈ। ਉਸ ਨੂੰ ਫਿਰ ਹੋਰ ਕੋਈ ਤਮੰਨਾ ਨਹੀਂ ਹੁੰਦੀ। ਪੁਰਸ਼ ਆਖਦਾ ਹੈ, ਮੈਂ ਪ੍ਰਕ੍ਰਿਤੀ ਤੱਕ ਲਈ ਹੈ ਤੇ ਉਸ ਨੂੰ ਹੋਰ ਦਿਲਚਸਪੀ ਨਹੀਂ। ਪ੍ਰਕ੍ਰਿਤੀ ਆਖਦੀ ਹੈ, "ਮੈਂ ਦਿਖਾਈ ਦੇ ਚੁੱਕੀ ਹਾਂ" ਤੇ ਫਿਰ ਕਾਰਜ ਰਹਿਤ ਹੋ ਜਾਂਦੀ ਹੈ। ਇਹੀ ਸਦੀਵੀ ਮੁਕਤੀ ਹੈ।

ਸਾਂਖ ਦਰਸ਼ਨ ਦਾ ਅਸਰ ਸ਼ਿਵ ਸ਼ਕਤੀ ਦੇ ਸਿਧਾਂਤ ਉਪਰ ਪਿਆ ਹੈ। ਬੁੱਧ ਮੱਤ ਦਾ ਅਨੀਸ਼ਵਰਵਾਦ ਸਾਂਖ ਦੇ ਸਭ ਤੋਂ ਨੇੜੇ ਹੈ। ਮਨੂੰ ਦੀ ਸਿਮ੍ਰਤੀ ਸ੍ਰਿਸ਼ਟੀ-ਰਚਨਾ ਦੇ ਸੰਦਰਭ ਵਿਚ ਸਾਂਖ ਤੋਂ ਪ੍ਰਭਾਵਿਤ ਹੈ। ਮਹਾਂਭਾਰਤ, ਗੀਤਾ, ਵਿਸ਼ਣੂ ਪੁਰਾਣ ਆਦਿਕ ਗ੍ਰੰਥ ਸਾਂਖ ਦੇ ਸਿਧਾਂਤ ਦਾ ਜ਼ਿਕਰ ਕਰਦੇ ਹਨ ।

**2. ਯੋਗ**

ਮਹਾਂਭਾਰਤ ਦੇ ਸ਼ਾਂਤੀਪਰਵ ਵਿਚ ਲਿਖਿਆ ਹੈ, ਸਾਂਖ ਵਰਗਾ ਕੋਈ ਗਿਆਨ ਅਤੇ ਯੋਗ ਵਰਗੀ ਕੋਈ ਸ਼ਕਤੀ ਨਹੀਂ । ਬਹੁਤੀਆਂ ਥਾਵਾਂ ਤੇ ਸਾਂਖ ਅਤੇ ਯੋਗ ਦਰਸ਼ਨਾਂ ਦਾ ਜ਼ਿਕਰ ਇਕੱਠਾ ਆਉਂਦਾ ਹੈ ਕਿਉਂਕਿ ਯੋਗ ਸਾਂਖ ਦੇ ਮੱਤ ਨੂੰ ਸਵੀਕਾਰ ਕਰਦਾ ਹੈ। ਵਿਦਵਾਨ ਆਖਦੇ ਹਨ ਕਿ ਯੋਗ, ਗਿਆਨ ਦਾ ਕ੍ਰਿਆਤਮਕ ਰੂਪ ਹੈ। ਸਾਂਖ ਸ਼ੁੱਧ ਗਿਆਨ ਹੈ ਅਤੇ ਯੋਗ ਉਸ ਗਿਆਨ ਦੀ ਅਗਵਾਈ ਕਬੂਲ ਕੇ ਉਸ ਦਾ ਅਸਲੀ ਰੂਪ ਪੇਸ਼ ਕਰਦਾ ਹੈ। ਸਾਂਖ ਅਤੇ ਯੋਗ ਵਿਚ ਸਿਧਾਂਤਕ ਅੰਤਰ ਬਹੁਤ ਥੋੜ੍ਹਾ ਹੈ ਤੇ ਸਿਰਫ ਇੰਨਾ ਕਿ ਯੋਗ, ਤੱਤਾਂ ਦੀ ਗਿਣਤੀ ਸਾਂਖ ਵਾਂਗ 25 ਨਹੀਂ ਸਗੋਂ 26 ਮੰਨਦਾ ਹੈ ਤੇ ਇਹ ਛੱਬੀਵਾਂ ਤੱਤ ਈਸ਼ਵਰ ਹੈ। ਸਪਸ਼ਟ ਹੋ ਗਿਆ ਕਿ ਯੋਗ ਈਸ਼ਵਰਵਾਦੀ ਸਾਂਖ ਹੀ ਹੈ। ਈਸ਼ਵਰ ਦੀ ਕਲਪਨਾ ਨਾਲ ਯੋਗ ਵਿਚ ਰਹੱਸਵਾਦੀ ਤੱਤਾਂ ਦਾ ਸ਼ਾਮਲ ਹੋ ਜਾਣਾ ਸੁਭਾਵਿਕ ਹੀ ਸੀ। ਜਿਥੇ ਸਾਂਖ ਵਿਚ ਰਹੱਸ ਅਨੁਭਵ ਦਾ ਅਭਾਵ ਹੈ, ਉਥੇ ਯੋਗ ਇਸ ਨਾਲ ਭਰਪੂਰ ਹੈ ।

ਯੋਗ ਸ਼ਾਸਤਰ ਪਾਤੰਜਲੀ ਰਿਸ਼ੀ ਦੀ ਦੇਣ ਹੈ। ਪਾਤੰਜਲੀ ਦੋ ਹੋਏ ਹਨ, ਇਕ ਸਾਡੇ ਯੋਗ ਸ਼ਾਸਤਰ ਦੇ ਰਚਣਹਾਰ ਤੇ ਦੂਸਰੇ ਮਹਾਂਭਾਸ਼ਯ ਦੇ ਕਰਤਾ। ਪਾਤੰਜਲੀ ਬਾਰੇ ਹੋਰ ਕੋਈ ਵਧੇਰੇ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਪੁਰਾਣੇ ਭਾਰਤੀ ਰਿਸ਼ੀਆਂ, ਵਿਦਵਾਨਾਂ ਅਤੇ ਸ਼ਾਸਤਰੀਆਂ ਦੀ ਇਹ ਵਿਸ਼ੇਸ਼ਤਾ ਰਹੀ ਹੈ ਕਿ ਉਹ ਆਪਣੇ ਗ੍ਰੰਥਾਂ ਵਿਚ ਆਪਣੇ ਬਾਰੇ ਕੁਝ ਦਸਦੇ ਹੀ ਨਹੀਂ। ਦਰਅਸਲ ਉਹ ਆਪਣੇ ਆਪ ਨੂੰ ਮਹੱਤਵਹੀਣ ਅਸਲੀਅਤ ਸਮਝਦੇ ਸਨ ਤੇ ਆਪਣੀ ਜਾਣਕਾਰੀ ਦੇਣਾ ਉਹਨਾ ਨੂੰ ਨਿਰਾਰਥਕ ਲਗਦਾ ਸੀ। ਪਾਤੰਜਲੀ ਸ਼ਾਇਦ ਤੀਸਰੀ ਜਾਂ ਚੌਥੀ ਈਸਵੀ ਵਿਚ ਹੋਇਆ।

'ਯੋਗ' ਸ਼ਬਦ ਦਾ ਅਰਥ 'ਜੁੜਨਾ' ਜਾਂ ਮਿਲਣਾ ਹੈ। ਜੀਵ ਆਤਮਾ ਦਾ ਪਰਮਾਤਮਾ ਨਾਲ ਜਿਨ੍ਹਾਂ ਸਾਧਨਾ ਰਾਹੀਂ ਮੇਲ ਹੁੰਦਾ ਹੈ ਉਹੀ ਯੋਗ ਮਾਰਗ ਹੈ। ਭਗਵਤ ਗੀਤਾ ਵਿਚ ਯੋਗ ਦੇ ਸਹੀ ਅਰਥ ਕੀਤੇ ਗਏ ਹਨ। ਯਗਵਲਕਯ ਵੀ ਆਤਮਾ ਪਰਮਾਤਮਾ ਦੇ ਸੰਜੋਗ ਨੂੰ ਯੋਗ ਆਖਦਾ ਹੈ। ਸਮਾਧੀ ਸ਼ਬਦ ਯੋਗ ਤੋਂ ਵਖਰਾ ਨਹੀਂ ਕੀਤਾ ਜਾ ਸਕਦਾ। ਪਾਤੰਜਲੀ ਦੇ ਯੋਗ ਸੂਤਰ ਦੇ ਚਾਰ ਨਿਮਨ ਲਿਖਤ ਭਾਗ ਹਨ:

(ੳ) ਸਮਾਧੀ ਪਾਦ

(ਅ) ਸਾਧਨ ਪਾਦ

(ੲ) ਵਿਭੂਤੀ ਪਾਦ

(ਸ) ਕੈਵਲਯ ਪਾਦ

ਪਹਿਲੇ ਭਾਗ ਵਿਚ ਯੋਗ ਦੀ ਪਰਿਭਾਸ਼ਾ ਨਿਸ਼ਚਿਤ ਕੀਤੀ ਗਈ ਹੈ। ਲਿਖਿਆ ਹੈ, "ਯੋਗ ਸ਼ਬਦ ਨਾਲ ਅਸੀਂ ਆਪਣੇ ਵਿਸ਼ੇ ਨੂੰ ਆਰੰਭ ਕਰਦੇ ਹਾਂ। ਦੇਖੀਏ ਯੋਗ ਦਾ ਵਿਗਿਆਨ ਕੀ ਦਸਦਾ ਹੈ। ਯੋਗ ਮਨ ਦੀ ਇਕਾਗਰਤਾ ਦਾ ਨਾਮ ਹੈ। ਜਦੋਂ ਮਨ ਦੀ ਭਟਕਣਾ ਸਮਾਪਤ ਹੋ ਜਾਵੇ ਤਾਂ ਅਨੰਤ-ਜਾਗਰਣ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ। ਦੂਜੇ ਭਾਗ ਸਾਧਨ-ਪਾਦ ਵਿਚ ਯੋਗ ਦੇ ਅੱਠ ਸਾਧਨਾਂ ਦਾ ਵਰਣਨ ਹੈ। ਯੋਗ ਸਾਧਨਾਂ ਸਹੀ ਤਰੀਕੇ ਨਾਲ ਪੂਰੀ ਹੋਣ ਤੇ ਕਈ ਪਰਕਾਰ ਦੀਆਂ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ। ਤੀਸਰੇ ਭਾਗ ਵਿਚ ਇਸ ਦੀ ਵਿਆਖਿਆ ਕੀਤੀ ਗਈ ਹੈ। ਅਖੀਰਲਾ, ਚੌਥਾ ਭਾਗ ਉਚਤਮ ਅਵਸਥਾ ਭਾਵ ਮੁਕਤੀ ਪ੍ਰਾਪਤੀ ਦਾ ਹੈ। ਮੁਕਤੀ ਨੂੰ ਯੋਗੀ 'ਕੇਵਲਯ' ਆਖਦੇ ਹਨ। ਮੁਕਤੀ ਦੀ ਅਵਸਥਾ ਕਿਹੋ ਜਿਹੀ ਹੁੰਦੀ ਹੈ, ਇਸ ਬਾਰੇ ਜਾਣਕਾਰੀ ਇਸ ਖੰਡ ਵਿਚ ਹੈ। ਮੁਕਤੀ ਨੂੰ ਤੁਰੀਆ ਪਾਦ ਵੀ ਆਖਿਆ ਗਿਆ ਹੈ।

ਇਥੇ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਗੀਤਾ ਵਿਚ ਹਠ ਯੋਗ ਦਾ ਜ਼ਿਕਰ ਆਉਂਦਾ ਹੈ ਜਿਸ ਰਾਹੀਂ ਵਿਅਕਤੀ ਸਰੀਰ ਨੂੰ ਕਈ ਪਰਕਾਰ ਦੇ ਤਸੀਹੇ ਦਿੰਦਾ ਹੈ, ਸਖਤ ਤਪਸਿਆ ਕਰਦਾ ਹੈ ਤੇ ਫਿਰ ਪਰਮ ਗਤੀ ਵਿਚ ਸਥਿਤ ਹੋ ਜਾਂਦਾ ਹੈ। ਪਾਤੰਜਲੀ ਦੇ ਯੋਗ ਨੂੰ ਰਾਜ ਯੋਗ ਆਖਿਆ ਜਾਂਦਾ ਹੈ ਤੇ ਚਿਤ ਬਿਰਤੀਆਂ ਉਤੇ ਰੋਕ ਲਾਉਣ ਨੂੰ ਹੀ ਰਾਜ ਯੋਗ ਕਹਿੰਦੇ ਹਨ। ਪਰ ਚਿਤ ਬਿਰਤੀਆਂ ਦਾ ਨਿਰੋਧ ਕਿਵੇਂ ਕੀਤਾ ਜਾਵੇ ? ਪਾਤੰਜਲੀ ਇਸ ਦੇ ਅੱਠ ਸਾਧਨ ਦਸਦਾ ਹੈ:

1. 'ਯਮ' ਭਾਵ ਕਾਬੂ ਪਾਉਣਾ
2. 'ਨਿਯਮ' ਭਾਵ ਧਾਰਮਿਕ ਕਾਰ ਵਿਹਾਰ
3. 'ਆਸਣ', ਕਈ ਪ੍ਰਕਾਰ ਦੇ ਸਰੀਰਕ ਅਭਿਆਸ
4. 'ਪ੍ਰਾਣਾਯਾਮ' ਭਾਵ ਸਾਹ ਰੋਕ ਸਕਣਾ, ਜਾਂ ਵਕਫੇ ਬਾਦ ਸਾਹ ਲੈਣ ਦਾ ਅਭਿਆਸ
5. ਪ੍ਰਤਯਾਹਾਰ', ਅਰਥ ਹੈ ਇੰਦਰੀਆਂ ਉੱਤੇ ਸੰਜਮ
6. 'ਧਾਰਣ', ਅਰਥਾਤ ਮਨ ਨੂੰ ਸਥਿਰ ਕਰ ਸਕਣਾ।
7. 'ਧਿਆਨ ਜਾਂ ਚਿੰਤਨ
8. 'ਸਮਾਧੀ' ਯਾਨੀ ਕਿ ਧਾਰਮਿਕ ਬੇਹੋਸ਼ੀ ਦੀ ਅਵਸਥਾ

ਲਗਾਤਾਰ ਅਭਿਆਸ ਕਰਦੇ ਕਰਦੇ ਯੋਗੀ ਖਾਣਾ ਪੀਣਾ ਛਡ ਦਿੰਦੇ ਹਨ ਤੇ ਇਥੋਂ ਤਕ ਕਿ ਆਪਣਾ ਸਾਹ ਵੀ ਰੋਕ ਸਕਣ ਵਿਚ ਸਮਰੱਥ ਹੋ ਜਾਂਦੇ ਹਨ। ਪੱਛਮੀ ਦਾਰਸ਼ਨਿਕ ਇਸ ਗੱਲੋਂ ਅਚੰਭਿਤ ਹੁੰਦੇ ਹਨ ਕਿ ਖਾਣਾ ਪੀਣਾ ਅਤੇ ਸਾਹ ਲੈਣਾ ਸ਼ਰੀਰ ਦੀਆਂ ਬੁਨਿਆਦੀ ਜ਼ਰੂਰਤਾਂ ਹਨ। ਇਹਨਾਂ ਤੋਂ ਕਿਵੇਂ ਪਰਹੇਜ ਕੀਤਾ ਜਾ ਸਕਦਾ ਹੈ ? ਪਰ ਯੋਗੀਆਂ ਵਾਸਤੇ ਖਾਣਾ ਪੀਣਾ ਸਗੋਂ ਕਮਜ਼ੋਰ ਸ਼ਖਸੀਅਤ ਦੀ ਨਿਸ਼ਾਨੀ ਹੁੰਦੀ ਹੈ। ਯੋਗੀਆਂ ਅਨੁਸਾਰ, ਆਤਮਾ ਬਲਵਾਨ ਹੋ ਜਾਵੇ ਤਾਂ ਸਰੀਰ ਦੀਆਂ ਲੋੜਾਂ ਦਾ ਫਿਕਰ ਕਰਨ ਦੀ ਲੋੜ ਨਹੀਂ ਰਹਿੰਦੀ। ਸਾਹ ਬਿਨਾਂ ਵੀ ਗੁਜ਼ਾਰਾ ਹੋ ਸਕਦਾ ਹੈ।

ਤਪੱਸਿਆ ਸਹੀ ਤਰੀਕੇ ਨਾਲ ਹੋਣ ਉਤੇ ਯੋਗੀ ਕਰਾਮਾਤੀ ਸ਼ਕਤੀਆਂ ਹਾਸਲ ਕਰਨ ਯੋਗ ਹੋ ਜਾਂਦੇ ਸਨ ਇਸ ਦਾ ਜ਼ਿਕਰ ਕਈ ਪੁਰਾਣੇ ਗ੍ਰੰਥਾਂ ਵਿਚ ਮਿਲਦਾ ਹੈ। ਸ਼ਕੁੰਤਲਾ ਦੇ ਸੱਤਵੇਂ ਅੰਕ ਵਿਚਲੇ 175ਵੇਂ ਸਲੋਕ ਵਿਚ ਇਕ ਅਜਿਹੇ ਯੋਗੀ ਦਾ ਜ਼ਿਕਰ ਹੈ ਜਿਹੜਾ ਲੰਮੇ ਸਮੇਂ ਤਕ ਅਹਿਲ ਸਮਾਧੀ ਵਿਚ ਬੈਠਾ ਰਿਹਾ। ਸਿਉਂਕ ਅਤੇ ਕੀੜੀਆਂ ਨੇ ਉਸਦੇ ਸਰੀਰ ਦੁਆਲੇ ਮਿੱਟੀ ਦੀ ਵਰਮੀ ਉਸਾਰ ਦਿਤੀ ਅਤੇ ਚਿੜੀਆਂ ਨੇ ਉਸ ਦੀਆਂ ਜਟਾਵਾਂ ਵਿਚ ਆਹਲਣੇ ਬਣਾ ਲਏ । ਡੂੰਘੇ ਪਾਣੀ ਵਿਚ ਬਿਨਾਂ ਸਾਹ ਲਏ ਕਈ ਕਈ ਦਿਨਾਂ ਤੱਕ ਬੈਠੇ ਰਹਿਣ ਦਾ ਜ਼ਿਕਰ ਬਹੁਤ ਥਾਵਾਂ ਤੇ ਆਉਂਦਾ ਹੈ। ਜਨਮ ਸਾਖੀਆਂ ਵਿਚ ਦਰਜ ਗੁਰੂ ਨਾਨਕ ਦੇਵ ਜੀ ਦਾ ਵੇਈਂ ਨਦੀ ਵਿਚ ਪਰਵੇਸ਼ ਕਰਨ ਅਤੇ ਤਿੰਨ ਦਿਨ ਤੱਕ ਬਾਹਰ ਨਾ ਆਉਣ ਦੀ ਕਥਾ ਨੂੰ ਕੌਣ ਨਹੀਂ ਜਾਣਦਾ ? ਪਰ ਖੁਦ ਯੋਗੀ ਇਹਨਾ ਕਰਾਮਾਤਾਂ ਨੂੰ ਵਧੇਰੇ ਅਹਿਮੀਅਤ ਨਹੀਂ ਦਿੰਦੇ। 'ਮੁਕਤੀ' ਕਰਾਮਾਤਾਂ ਤੋਂ ਬਹੁਤ ਉੱਪਰ ਦੀ ਪ੍ਰਾਪਤੀ ਹੈ। ਕਰਾਮਾਤੀ ਤਾਂ ਬਹੁਤ ਸਾਰੇ ਯੋਗੀ ਹੋ ਸਕਦੇ ਹਨ ਪਰ ਉਹਨਾਂ ਨੂੰ ਤੁਰੀਆ ਪਾਦ ਵੀ ਪ੍ਰਾਪਤ ਹੋ ਜਾਵੇ ਇਹ ਜ਼ਰੂਰੀ ਨਹੀਂ ।

ਅੱਜ ਵੀ ਯੋਗ ਦੀ ਸਾਡੇ ਜੀਵਨ ਵਿਚ ਉਪਯੋਗਤਾ ਹੈ। ਪੱਛਮ ਦੇ ਲੋਕਾਂ ਵਿਚ ਯੋਗ ਨਿਤ ਦਿਨ ਹਰਮਨ ਪਿਆਰਾ ਹੋਣ ਦਾ ਕਾਰਨ ਇਹ ਹੈ ਕਿ ਜ਼ਰੂਰੀ ਨਹੀਂ ਰੂਹਾਨੀ ਅਨੁਭਵ ਯੋਗ ਰਾਹੀਂ ਪ੍ਰਾਪਤ ਹੋਵੇ, ਸਰੀਰ ਦਾ ਸੰਤੁਲਨ ਠੀਕ ਰੱਖਣ ਲਈ ਇਹ ਬਹੁਤ ਲਾਭਦਾਇਕ ਸਾਬਤ ਹੋਇਆ ਹੈ। ਯੋਗ ਅਭਿਆਸ ਰਾਹੀਂ ਸਿਹਤ ਠੀਕ ਰਹਿੰਦੀ ਹੈ, ਸਰੀਰ ਅਰੋਗ ਰਹਿੰਦਾ ਹੈ । ਕਈਆਂ ਬਿਮਾਰੀਆਂ ਦਾ ਇਲਾਜ ਯੋਗ ਆਸਣਾ ਰਾਹੀਂ ਕਰਨ ਦਾ ਜ਼ਿਕਰ ਵੀ ਸੁਣਨ ਵਿਚ ਅਕਸਰ ਆਉਂਦਾ ਹੈ।

### 3. ਨਿਆਇ

ਜਿਵੇਂ ਸਾਂਖ ਅਤੇ ਯੋਗ ਦਰਸ਼ਨ ਦਾ ਜ਼ਿਕਰ ਇਕੱਠਿਆਂ ਆਉਂਦਾ ਹੈ ਇਵੇਂ ਨਿਆਇ ਅਤੇ ਵੈਸ਼ੇਸ਼ਕ ਵੀ ਇਕੱਠੀ ਪ੍ਰਣਾਲੀ ਵਿਚ ਆਉਂਦੇ ਹਨ ਕਿਉਂਕਿ ਦੋਹਾਂ ਵਿਚ ਕਈ ਅੰਗ ਸਮਾਨ ਹਨ। ਨਿਆਇ ਸ਼ਾਸਤਰ ਦਾ ਮੋਢੀ ਗੌਤਮ ਨਾਮ ਦਾ ਰਿਸ਼ੀ ਸੀ ਜਿਸਦਾ ਸਮਾਂ ਪੰਜਵੀਂ ਪੂਰਬ ਈਸਵੀ ਤੋਂ ਲੈ ਕੇ ਤੀਸਰੀ ਸਦੀ ਈਸਵੀ (5th century to 3rd century BC) ਤੱਕ ਦਾ ਵੱਖ-ਵੱਖ ਵਿਦਵਾਨਾਂ ਦੁਆਰਾ ਮਿਥਿਆ ਗਿਆ ਹੈ। ਗੌਤਮ ਦੀ ਪੁਸਤਕ ਨਿਆਇ ਸੂਤਰ ਹੈ। ਗੌਤਮ ਤੋਂ ਬਾਦ ਇਸ ਦੀ ਸੰਪੂਰਣ ਰੂਪ ਰੇਖਾ ਵਾਤਸਾਇਨ (ਤੀਜੀ ਸਦੀ ਈਸਵੀ) ਰਿਸ਼ੀ ਨੇ ਬਣਾਈ । ਵਾਤਸਾਇਨ ਨੇ ਨਿਆਇ ਸੂਤਰ ਉਤੇ ਆਪਣਾ ਟੀਕਾ ਨਿਆਇ-ਭਾਸ਼ਯ ਰਚਿਆ ਜਿਹੜਾ ਬੜਾ ਪ੍ਰਸਿਧ ਹੋਇਆ।

ਨਿਆਇ ਸ਼ਬਦ ਦਾ ਅਰਥ ਹੈ ਵਿਸ਼ੇ ਵਿਚ ਪ੍ਰਵੇਸ਼ ਕਰਨਾ। ਇਹ ਅਜਿਹੀ ਤਰਕਪੂਰਨ ਵਿਚਾਰਧਾਰਾ ਵਲ ਸੰਕੇਤ ਹੈ ਜਿਸ ਰਾਹੀਂ ਅਸੀਂ ਕਿਸੇ ਨਿਸ਼ਚਿਤ ਸਿੱਟੇ ਤੇ ਅੱਪੜ ਸਕਦੇ ਹਾਂ। ਨਿਆਇ ਨੂੰ ਕਈ ਵਾਰ ਇਸ ਕਰਕੇ ਵਿਗਿਆਨਾਂ ਦਾ ਵਿਗਿਆਨ ਵੀ ਕਿਹਾ ਜਾਂਦਾ ਹੈ ਕਿਉਂਕਿ ਇਹ ਗਿਆਨ ਦੀ ਸਿੱਧੀ ਵਾਸਤੇ ਤੱਥਾਂ ਨੂੰ ਆਧਾਰ ਬਣਾਉਂਦਾ ਹੈ। ਕਈਆਂ ਥਾਵਾਂ ਤੇ ਨਿਆਇ ਨੂੰ ਪ੍ਰਮਾਣ ਸ਼ਾਸਤਰ ਵੀ ਆਖਿਆ ਗਿਆ ਹੈ ਤੇ ਕਿਤੇ ਤਰਕ ਸ਼ਾਸਤਰ ਵੀ। ਨਿਆਇ ਬਹਿਸ ਮੁਬਾਹਸੇ, ਜਾਂ ਵਾਦ ਵਿਵਾਦ ਦਾ ਦਰਸ਼ਨ ਹੈ। ਨਿਆਇ ਸੂਤਰ ਗ੍ਰੰਥ ਦੇ ਪਹਿਲੇ ਸੂਤਰ ਵਿਚ ਅਜਿਹੇ ਸੋਲਾਂ ਵਿਸ਼ਿਆਂ ਦਾ ਜ਼ਿਕਰ ਹੈ ਜੋ ਗਿਆਨ-ਮੰਜ਼ਲ ਦੀਆਂ ਦਰਅਸਲ ਸੋਲਾਂ ਪਉੜੀਆਂ ਹਨ। ਨਿਆਇ ਦਰਸ਼ਨ ਨੇ ਦਲੀਲਾਂ ਅਤੇ ਦਲੀਲਾਂ ਦੀ ਸ਼ੁੱਧਤਾ ਸਬੰਧੀ ਆਧਾਰ ਭੂਮੀ ਨਿਸ਼ਚਿਤ ਕੀਤੀ ਹੈ।

ਕਈ ਵਾਰ ਅਜਿਹਾ ਸਮਝ ਲਿਆ ਜਾਂਦਾ ਹੈ ਕਿ ਨਿਆਇ ਕੇਵਲ ਤਰਕ ਸ਼ਾਸਤਰ ਦਾ ਦਰਸ਼ਨ ਹੈ ਪਰ ਇਹ ਗੱਲ ਠੀਕ ਨਹੀਂ । ਤਰਕ ਸ਼ਾਸਤਰ ਇਸਦੇ ਕਈ ਅੰਗਾਂ ਵਿਚੋਂ ਇਕ ਅੰਗ ਹੈ। ਦਰਅਸਲ ਨਿਆਇ ਹਰ ਉਸ ਸਾਧਨ

ਦਾ ਸਹਾਰਾ ਲੈਣ ਦਾ ਸਮਰਥਨ ਕਰਦਾ ਹੈ ਜਿਹੜਾ ਸਾਨੂੰ ਅਸਲੀਅਤ ਦਾ ਗਿਆਨ ਕਰਵਾ ਦੇਵੇ। ਯਥਾਰਥ ਤਕ ਪਹੁੰਚਣ ਵਾਸਤੇ ਨਿਆਇ ਸੂਤਰ ਦੇ ਪਹਿਲੇ ਕਾਂਡ ਵਿਚ ਦਰਜ ਤੀਸਰਾ ਸੂਤਰ ਸਹਾਇਤਾ ਕਰਦਾ ਹੈ ਜਿਸ ਅਨੁਸਾਰ ਚਾਰ ਪ੍ਰਮਾਣ ਹਨ :

(ੳ) ਪਰਤੱਖ ਪਰਮਾਣ

(ਅ) ਅਨੁਮਾਨ ਪਰਮਾਣ

(ੲ) ਉਪਮਾਨ ਪਰਮਾਣ

(ਸ) ਸ਼ਬਦ ਪਰਮਾਣ

ਇਹ ਚਾਰੇ ਪਰਮਾਣ, ਗਿਆਨ ਪ੍ਰਾਪਤੀ ਦੇ ਚਾਰ ਸਾਧਨ ਹਨ। ਇਕ ਇਕ ਕਰਕੇ ਹੁਣ ਇਹਨਾਂ ਬਾਰੇ ਜਾਣਕਾਰੀ ਕਰਵਾਉਣੀ ਉਚਿਤ ਹੋਵੇਗੀ।

(ੳ) ਪਰਤੱਖ ਪ੍ਰਮਾਣ

ਪਰਤੱਖ ਦਾ ਅਰਥ ਹੈ ਉਹ ਸਾਧਨ ਜਿਸ ਦੁਆਰਾ ਕੋਈ ਵਸਤੂ ਇੰਦਰੀਆਂ ਦੀ ਪਕੜ ਵਿਚ ਆ ਜਾਵੇ। ਇੰਦਰੀਆਂ ਦੀ ਪਕੜ ਵਿਚ ਕਿਸੇ ਵਸਤੂ ਦਾ ਆ ਜਾਣਾ ਉਸ ਦੀ ਹੋਂਦ ਦਾ ਸਪਸ਼ਟ ਸਬੂਤ ਹੈ । ਪੰਜਾਬੀ ਵਿਚ ਇਕ ਮੁਹਾਵਰਾ ਪ੍ਰਚਲਤ ਹੈ, ਪਰਤੱਖ ਨੂੰ ਪਰਮਾਣ ਕੀ, ਭਾਵ ਜੋ ਚੀਜ਼ ਸਾਫ ਸਾਹਮਣੇ ਦਿਸ ਗਈ ਹੈ ਉਸ ਦੀ ਹੋਂਦ ਨੂੰ ਸਿੱਧ ਕਰਨ ਵਾਸਤੇ ਸਬੂਤ ਦੇਣ ਦੀ ਕੀ ਲੋੜ ? ਵਾਤਸਾਇਨ ਆਖਦਾ ਹੈ ਕਿ ਪ੍ਰਤੱਖ ਸਭ ਤੋਂ ਮੁਢਲਾ ਪਰਮਾਣ ਹੈ ਅਤੇ ਸਾਰਿਆਂ ਵਿਚੋਂ ਸ਼ਰੋਮਣੀ, ਕਿਉਂਕਿ ਇਸ ਰਾਹੀਂ ਮਨੁੱਖ ਨੂੰ ਸੰਤੁਸ਼ਟੀ ਪ੍ਰਾਪਤ ਹੋ ਜਾਂਦੀ ਹੈ। ਜਦੋਂ ਕੋਈ ਸਾਨੂੰ ਇਹ ਦਸਦਾ ਹੈ ਕਿ ਇਕ ਅਜਿਹਾ ਨਿੱਕਾ ਜਿਹਾ ਯੰਤਰ ਬਣਾ ਲਿਆ ਗਿਆ ਹੈ ਜਿਹੜਾ ਗਣਿਤ ਦੇ ਅਤਿ ਗੁੰਝਲਦਾਰ ਸਵਾਲ ਕੱਢ ਦੇਂਦਾ ਹੈ ਤਾਂ ਇਹ ਗੱਲ ਮੰਨਣ ਵਾਲੀ ਨਹੀਂ ਲਗਦੀ । ਪਰ ਜਦੋਂ ਆਪ ਉਹ ਯੰਤਰ ਦੇਖ ਲਈਏ, ਆਪ ਉਸ ਰਾਹੀਂ ਪ੍ਰਸ਼ਨ ਹੱਲ ਕਰਵਾ ਲਈਏ, ਫਿਰ ਆਪਣੇ ਆਪ ਉਸ ਦੀ ਹੋਂਦ ਅਤੇ ਉਪਯੋਗਤਾ ਸਿੱਧ ਹੋ ਜਾਵੇਗੀ ਤੇ ਅਸੀਂ ਮੰਨ ਜਾਵਾਂਗੇ।

ਗੌਤਮ ਪਰਤੱਖ ਗਿਆਨ ਦੀ ਇਹ ਪਰਿਭਾਸ਼ਾ ਦਿੰਦਾ ਹੈ- ਉਹ ਗਿਆਨ ਜਿਹੜਾ ਇੰਦਰੀਆਂ ਰਾਹੀਂ ਪ੍ਰਾਪਤ ਹੋਏ, ਜਿਹੜਾ ਸੰਦੇਹ ਮੁਕਤ ਹੋਵੇ ਤੇ ਜਿਹੜਾ ਨਿਸ਼ਚਿਤ ਹੋਵੇ ਉਹੀ ਪ੍ਰਤੱਖ ਗਿਆਨ ਹੈ । ਗਿਆਨ ਇੰਦਰੀਆਂ ਪੰਜ ਹਨ; ਅੱਖਾਂ, ਕੰਨ, ਨੱਕ, ਜੀਭ ਅਤੇ ਚਮੜੀ । ਇਹਨਾਂ ਇੰਦਰੀਆਂ ਦੇ ਗਿਆਨ ਦਾ ਖੇਤਰ ਕ੍ਰਮਵਾਰ ਪ੍ਰਕਾਸ਼, ਧੁਨੀ, ਗੰਧ, ਸੁਆਦ ਅਤੇ ਦੇਹ ਹੈ। ਇਥੇ ਇਹ ਵੀ ਧਿਆਨ ਦੇਣ ਯੋਗ ਗੱਲ ਹੈ ਕਿ ਗਿਆਨ ਇੰਦਰੀਆਂ ਅਤੇ ਇਹਨਾਂ ਦੀ ਆਪਣੇ ਵਿਸ਼ਿਆਂ ਉਤੇ ਪਕੜ ਸੁਤੰਤਰ ਨਹੀਂ । ਮਨ ਰਾਹੀਂ ਇਹ ਇਕ ਦੂਜੀ ਨਾਲ ਮਿਲਵਰਤਨ ਕਰਦੀਆਂ ਹਨ ਅਤੇ ਮਨ ਅੰਤਿਮ ਫੈਸਲਾ ਕਰਨ ਦਾ ਅਖਤਿਆਰ ਰਖਦਾ ਹੈ।

(ਅ) ਅਨੁਮਾਨ ਪਰਮਾਣ

ਗਿਆਨ ਦੇ ਕੁਝ ਵਿਸ਼ੇ ਅਜਿਹੇ ਹਨ ਜਿਥੇ ਪਰਤੱਖ ਗਿਆਨ ਸਫਲ ਨਹੀਂ ਹੋ ਸਕਦਾ। ਉਦਾਹਰਣ ਲਈ ਭੂਤਕਾਲ ਵਿਚ ਵਾਪਰ ਚੁੱਕੀਆਂ ਘਟਨਾਵਾਂ ਜਾਂ ਭਵਿਖ ਵਿਚ ਹੋਣ ਵਾਲੀਆਂ ਘਟਨਾਵਾਂ। ਪਰਤੱਖ ਤਾਂ ਜੋ ਵਰਤਮਾਨ ਵਿਚ ਸਾਹਮਣੇ ਹੈ, ਉਸ ਗਿਆਨ ਸਬੰਧੀ ਕੇਵਲ ਸਹਾਈ ਹੁੰਦਾ ਹੈ। ਪਰ ਦੂਰ ਪਈਆਂ ਵਸਤਾਂ ਦਾ ਅਧਿਐਨ ਕਿਵੇਂ ਕਰੀਏ ? ਇਹ ਅਨੁਮਾਨ ਦਾ ਕਾਰਜ ਖੇਤਰ ਹੈ ।

ਅਨੁਮਾਨ ਅਸਿੱਧੇ ਤਰੀਕੇ ਨਾਲ ਪ੍ਰਾਪਤ ਕੀਤਾ ਜਾਣ ਵਾਲਾ ਗਿਆਨ ਹੈ। ਇਕ ਵਸਤੂ ਜੋ ਇਉਂ ਵਾਪਰੀ ਤਾਂ ਦੂਜੀ ਦਾ ਉਸ ਤੋਂ ਅੰਦਾਜ਼ਾ ਲਾ ਸਕਦੇ ਹਾਂ। ਮੇਰੀਆ ਦੋ ਲੱਤਾਂ ਹਨ । ਇਹ ਪਰਤੱਖ ਗਿਆਨ ਹੈ । ਮੈਂ ਕਿਉਂਕਿ ਆਦਮੀ ਹਾਂ ਇਸ ਕਰਕੇ ਹਰੇਕ ਆਦਮੀ ਦੀਆਂ ਦੋ ਲੱਤਾਂ ਹੁੰਦੀਆਂ ਹਨ। ਹੁਣ ਜਦੋਂ ਵੀ ਕਿਤੇ ਆਦਮੀ ਦਾ ਜ਼ਿਕਰ ਆਇਆ ਅਸੀਂ ਉਸਨੂੰ ਦੇਖਿਆ ਹੋਵੇ ਭਾਵੇਂ ਨਾ, ਦੋ ਲੱਤਾਂ ਵਾਲੀ ਸ਼ਕਲ ਸਾਡੇ ਸਾਹਮਣੇ ਆ ਜਾਵੇਗੀ। ਇਹ ਅਨੁਮਾਨ ਹੈ। ਅੱਗ ਅਤੇ ਧੂੰਏਂ ਦੀ ਅਕਸਰ ਉਦਾਹਰਣ ਦਿਤੀ ਜਾਂਦੀ ਹੈ । ਧੂੰਆਂ ਉੱਚਾ ਉਠਦਾ ਦਿਸ ਰਿਹਾ ਹੈ। ਇਹ ਪਰਤੱਖ ਹੈ। ਜਿੱਥੇ ਧੂੰਆਂ ਹੁੰਦਾ ਹੈ ਉਥੇ ਅੱਗ ਜ਼ਰੂਰ ਹੁੰਦੀ ਹੈ, ਉਥੇ ਅੱਗ ਹੋਵੇਗੀ । ਇਹ ਅਨੁਮਾਨ ਦਾ ਪਰਮਾਣ ਹੈ।

(ੲ) ਉਪਮਾਨ ਪਰਮਾਣ

ਕਈ ਵਾਰ ਕੁਝ ਵਸਤੂਆਂ ਆਪਸ ਵਿਚ ਰਲਵੀਆਂ ਮਿਲਵੀਆਂ ਹੁੰਦੀਆਂ ਹਨ। ਭਾਵੇਂ ਕਾਫੀ ਵਖਰੇਵਾਂ ਹੋਵੇ, ਪਰ ਕੁਝ ਸਾਂਝੇ ਗੁਣਾਂ ਦੇ ਆਧਾਰ ਤੇ ਅਸੀਂ ਕਿਸੇ ਨਤੀਜੇ ਤੇ ਪਹੁੰਚ ਜਾਂਦੇ ਹਾਂ। ਉਦਾਹਰਣ ਲਈ ਅਸੀਂ ਸ਼ੇਰ ਜੰਗਲ ਵਿਚ ਕਦੀ ਨਹੀਂ ਦੇਖਿਆ। ਪਰ ਘਰਾਂ ਵਿਚ ਬਿੱਲੀ ਆਮ ਤੁਰਦੀ ਫਿਰਦੀ ਦੇਖੀ ਹੈ। ਸਾਨੂੰ ਕੋਈ ਆਖੇ ਕਿ ਸ਼ੇਰ ਬਿੱਲੀ ਵਰਗਾ ਹੁੰਦਾ ਹੈ ਪਰ ਉਸ ਤੋਂ ਕਾਫੀ ਵੱਡਾ ਹੁੰਦਾ ਹੈ ਤਾਂ ਜੰਗਲ ਵਿਚ ਅਸੀਂ ਬਿੱਲੀ ਵਰਗੇ ਵੱਡੇ ਜਾਨਵਰ ਨੂੰ ਵੇਖਕੇ ਸਮਝ ਜਾਵਾਂਗੇ ਕਿ ਇਹ ਸ਼ੇਰ ਹੈ । ਇਸ ਗਿਆਨ ਦੇ ਦੋ ਆਧਾਰ ਹਨ:

1. ਸਮਾਨਤਾ

2. ਸਿਮ੍ਰਿਤੀ

ਦੋ ਵਸਤਾਂ ਵਿਚ ਸਾਂਝੇ ਗੁਣ ਹੋਣੇ ਜ਼ਰੂਰੀ ਹਨ ਤੇ ਉਹਨਾਂ ਵਿਚੋਂ ਇਕ ਦੇ ਗੁਣ ਸਾਨੂੰ ਯਾਦ ਹੋਣ ਤਾਂ ਦੂਜੇ ਦੇ ਗੁਣਾਂ ਦਾ ਪਤਾ ਲਗ ਜਾਂਦਾ ਹੈ।

(ਸ) ਸ਼ਬਦ ਪਰਮਾਣ

ਸ਼ਬਦ, ਭਾਵ ਬਾਣੀ ਨੂੰ ਪਰਮਾਣ ਮੰਨਣਾ, ਵੈਦਿਕ ਪਰੰਪਰਾ ਨਾਲ ਸਬੰਧਤ ਪ੍ਰਣਾਲੀ ਹੈ। ਕਈ ਅਨੁਭਵ ਅਜਿਹੇ ਹਨ ਜਿਹੜੇ ਅਸੀਂ ਗ੍ਰਹਿਣ ਨਹੀ ਕਰ ਸਕਦੇ। ਹਰ ਆਦਮੀ ਹਰ ਵਿਸ਼ੇ ਦਾ ਗਿਆਨ ਹਾਸਲ ਨਹੀਂ ਕਰ ਸਕਦਾ। ਸੋ ਕੁੱਝ ਵਿਅਕਤੀ ਜਿਹੜੇ ਖਾਸ ਖੇਤਰ ਵਿਚ ਕੋਈ ਪ੍ਰਾਪਤੀ ਕਰ ਲੈਂਦੇ ਹਨ ਉਹਨਾਂ ਦੀ ਗੱਲ ਸਵੀਕਾਰ ਕਰ ਲਈ ਜਾਂਦੀ ਹੈ। ਰੱਬ ਕੀ ਹੈ, ਕਿਹੋ ਜਿਹਾ ਹੈ, ਕਿਥੇ ਵਸਦਾ ਹੈ ਤੇ ਕੀ ਕਰਦਾ ਹੈ, ਸਾਨੂੰ ਕੋਈ ਪਤਾ ਨਹੀਂ ਪਰ ਕੁੱਝ ਰਿਸ਼ੀ ਅਤੇ ਗੁਰੂ ਨਿਰੰਤਰ ਸਾਧਨਾਂ ਰਾਹੀਂ ਰੂਹਾਨੀ ਅਨੁਭਵ ਪ੍ਰਾਪਤ ਕਰਨ ਵਿਚ ਸਫਲ ਹੋ ਗਏ ਸਨ । ਉਹਨਾਂ ਦਾ ਪ੍ਰਾਪਤ ਕੀਤਾ ਗਿਆਨ ਸਾਡੇ ਲਈ ਸਹਾਈ ਹੁੰਦਾ ਹੈ। ਇਸ ਸਬੰਧੀ ਸਿਧੀ ਉਦਾਹਰਣ ਦੇਣੀ ਉਚਿਤ ਹੋਵੇਗੀ। ਫਰਜ਼ ਕਰੋ ਅਸੀਂ ਇਕ ਉੱਚਾ ਪਰਬਤ ਸਾਹਮਣੇ ਖਲੋਤਾ ਦੇਖ ਰਹੇ ਹਾਂ। ਉਸ ਦੇ ਪਰਲੇ ਪਾਰ ਕੀ ਹੈ, ਪਤਾ ਨਹੀਂ । ਪਰ ਇਕ ਆਦਮੀ ਉਪਰੋਂ ਸਿਖਰ ਤੋਂ ਪੁੱਜ ਕੇ ਉਤਰਿਆ ਆ ਰਿਹਾ ਹੈ ਤੇ ਉਹ ਸਾਨੂੰ ਆ ਕੇ ਦਸਦਾ ਹੈ ਕਿ ਪਰਬਤ ਦੇ ਦੂਜੇ ਪਾਸੇ ਝੀਲ ਹੈ, ਇਹੋ ਜਿਹੇ ਬਾਗ ਹਨ ਅਤੇ ਇਸ ਪ੍ਰਕਾਰ ਦੇ ਪੰਛੀ ਹਨ। ਹੁਣ ਜਾਂ ਤਾਂ ਅਸੀਂ ਆਪ ਪਰਬਤ ਉਤੇ ਚੜ੍ਹਕੇ ਪਰਤੱਖ ਪਰਮਾਣ ਰਾਹੀਂ ਦੇਖ ਲਈਏ ਕਿ ਉਸ ਪਾਸੇ ਕੀ ਹੈ, ਜੇ ਅਸੀਂ ਏਨੀ ਉਚਾਈ ਤੇ ਚੜ੍ਹਨ ਤੋਂ ਅਸਮਰਥ ਹਾਂ ਤਾਂ ਫਿਰ ਚੰਗਾ ਹੈ ਉਸ ਆਦਮੀ ਦੀਆਂ ਗੱਲਾਂ ਮੰਨ ਲਈਏ ਜਿਹੜਾ ਉਪਰੋਂ ਸਭ ਕੁਝ ਦੇਖ ਕੇ ਉਤਰਿਆ ਹੈ। ਇਹ ਸ਼ਬਦ ਪਰਮਾਣ ਹੈ।

ਨਿਆਇ ਸ਼ਾਸਤਰ ਦਾ ਪ੍ਰਸਿੱਧ ਟੀਕਾਕਾਰ ਵਾਤਸਾਇਨ ਜੀਵਨ ਦਾ ਮਨੋਰਥ ਦੁੱਖਾਂ ਤੋਂ ਛੁਟਕਾਰਾ ਪਾਉਣਾ ਮੰਨਦਾ ਹੈ ਤੇ ਆਖਦਾ ਹੈ, ਮਿਥਿਆ ਵਿਚ ਗ੍ਰਸਤ ਬੁੱਧੀ ਇਕ ਪੱਖੀ ਅਧਿਐਨ ਕਰ ਸਕਦੀ ਹੈ। ਅਗਿਆਨ ਕਾਰਨ ਈਰਖਾ, ਮੋਹ ਅਤੇ ਹੰਕਾਰ ਪੈਦਾ ਹੁੰਦੇ ਹਨ ਤੇ ਮਨੁੱਖ ਹਿੰਸਕ, ਚੋਰ ਅਤੇ ਕਾਮੀ ਹੋ ਜਾਂਦਾ ਹੈ, ਝੂਠ ਬੋਲਦਾ ਹੈ, ਨਿਰਦਈ ਹੋ ਜਾਂਦਾ ਹੈ ਤੇ ਨਿੰਦਿਆ ਕਰਦਾ ਹੈ । ਪਰੰਤੂ ਦਾਨ ਕਰਨਾ, ਦਿਆਲੂ ਹੋਣਾ, ਸੇਵਾ ਕਰਨਾ, ਹਮਦਰਦੀ ਰੱਖਣਾ ਤੇ ਵੇਦ ਦਾ ਸਤਿਕਾਰ ਕਰਨਾ, ਇਸ ਨਾਲ ਧਰਮ ਦੀ ਉਤਪਤੀ ਹੁੰਦੀ ਹੈ। ਅਧਰਮ ਦਾ ਨਾਸ਼ ਮੋਕਸ਼ (ਮੁਕਤੀ) ਨਾਲ ਹੁੰਦਾ ਹੈ। ਜਿਸ ਭੋਜਨ ਵਿਚ ਸ਼ਹਿਦ ਦੇ ਨਾਲ ਜ਼ਹਿਰ ਵੀ ਰਲਿਆ ਹੋਇਆ ਹੋਵੇ ਉਹ ਭੋਜਨ ਖਾਣਾ ਨੁਕਸਾਨਦਾਇਕ ਹੈ। ਇਵੇਂ ਹੀ ਅਜਿਹੇ ਦੁਖ ਵੀ ਤਿਆਗ ਦੇਣੇ ਚਾਹੀਦੇ ਹਨ ਜਿਨ੍ਹਾਂ ਵਿਚ ਕੁਝ ਸੁਖ ਰਲਿਆ ਹੋਇਆ ਹੋਵੇ।

4. **ਵੈਸ਼ੇਸ਼ਕ**

ਵੈਸ਼ੇਸ਼ਕ ਦਾ ਮੋਢੀ ਆਚਾਰੀਆ ਕਣਾਦ ਸੀ। ਵਿਦਵਾਨਾਂ ਦਾ ਖਿਆਲ ਹੈ ਆਚਾਰੀਆ ਜੀ ਦਾ ਨਾਮ ਕਣਾਦ ਨਹੀਂ ਸੀ ਸਗੋਂ ਇਹ ਉਹਨਾਂ ਦਾ ਉਪਨਾਮ ਸੀ। ਕਣਾਦ ਦਾ ਅਰਥ ਹੁੰਦਾ ਹੈ ਕਣਾਂ ਨੂੰ ਖਾ ਕੇ ਗੁਜ਼ਾਰਾ ਕਰਨ ਵਾਲਾ। ਉਹਨਾ ਦੇ ਅਸਲੀ ਨਾਮ ਦਾ ਕੋਈ ਪਤਾ ਨਹੀਂ ਲਗਦਾ। ਕਣਾਦ ਦਾ ਸਮਾਂ ਪਹਿਲੀ ਸਦੀ ਪੂਰਬ ਈਸਾ ਮਿਥਿਆ ਗਿਆ ਹੈ ਪਰ ਜਿਥੋਂ ਤਕ ਇਸ ਸ਼ਾਸਤਰ ਦੇ ਸਿਧਾਂਤਕ ਪਿਛੋਕੜ ਦਾ ਸਬੰਧ ਹੈ, ਕਿਹਾ ਜਾਂਦਾ ਹੈ ਨੌਂਵੀਂ ਸਦੀ ਪੂਰਬ ਈਸਾ ਵਿਚ ਹੋਏ ਰਿਸ਼ੀ ਉਦਾਲਕ ਤਕ ਇਸ ਸ਼ਾਸਤਰ ਦੀਆਂ ਜੜਾਂ ਚਲੀਆਂ ਜਾਂਦੀਆਂ ਹਨ।

ਪਹਿਲੇ ਪਹਿਲ ਵੈਸ਼ੇਸ਼ਕ ਨੂੰ ਨਿਆਇ ਸ਼ਾਸਤਰ ਦੀ ਸ਼ਾਖ ਸਮਝਿਆ ਜਾਂਦਾ ਸੀ। ਫਿਰ ਇਸਨੂੰ ਨਿਆਇ ਦਾ ਪੂਰਕ ਕਿਹਾ ਜਾਣ ਲਗਾ, ਪਰ ਅਖੀਰ ਵੈਸ਼ੇਸ਼ਕ ਸਤੰਤਰ ਦਰਸ਼ਨ ਵਜੋਂ ਸਥਾਪਤ ਹੋ ਗਿਆ। ਭਾਵੇਂ ਨਿਆਇ ਦੇ ਸਿਧਾਂਤਾਂ ਨੂੰ ਵੈਸ਼ੇਸਕ ਵਿਚ ਪ੍ਰਵਾਨ ਕੀਤਾ ਗਿਆ ਹੈ, ਫਿਰ ਵੀ ਵੈਸ਼ੇਸ਼ਕ ਦਰਸ਼ਨ ਦੀ ਆਪਣੀ ਵਖਰੀ ਹਸਤੀ ਹੈ। ਨਿਆਇ ਅਤੇ ਵੈਸ਼ੇਸ਼ਕ ਦੋਹਾਂ ਦਾ ਨਿਸ਼ਾਨਾ ਗਿਆਨ ਦੀ ਪ੍ਰਾਪਤੀ ਹੈ ਪਰ ਪਹੁੰਚ ਵਿਧੀ ਵਿਚ ਅੰਤਰ ਹੈ। ਨਿਆਇ ਤਰਕ ਸ਼ਾਸ਼ਤਰ ਨੂੰ ਆਪਣਾ ਆਧਾਰ ਬਣਾ ਕੇ ਤੁਰਦਾ ਹੈ ਪਰ ਵੈਸ਼ੇਸ਼ਕ ਪ੍ਰਮਾਣ ਦੀ ਬਜਾਇ ਤਾਤਵਿਕ ਪਦਾਰਥਾਂ ਉੱਤੇ ਟੇਕ ਰਖਦਾ ਹੈ।

ਇਸ ਦਰਸ਼ਨ ਨੂੰ ਵੈਸ਼ੇਸ਼ਕ ਇਸ ਕਰਕੇ ਕਿਹਾ ਜਾਂਦਾ ਹੈ ਕਿ ਪਦਾਰਥ ਵਿਚ ਬਾਕੀ ਗੁਣਾ ਤੋਂ ਇਲਾਵਾ ਵਿਸ਼ੇਸ਼ ਨੂੰ ਵੀ ਇਕ ਮਹੱਤਵਪੂਰਨ ਗੁਣ ਮੰਨਿਆ ਗਿਆ ਹੈ। ਵਿਸ਼ੇਸ਼ ਇਕ ਪਦਾਰਥ ਵੀ ਹੈ ਤੇ ਹਰ ਪਦਾਰਥ ਵਿਚ ਇਕ ਵਿਸ਼ੇਸ਼ ਗੁਣ ਵੀ ਹੈ ਜੋ ਉਸਨੂੰ ਬਾਕੀਆਂ ਤੋਂ ਨਿਖੇੜਦਾ ਹੈ। ਇਹ ਵਿਸ਼ੇਸ਼, ਪਦਾਰਥ ਨੂੰ ਇਕ ਸੁਤੰਤਰ ਸ਼ਖ਼ਸੀਅਤ ਪ੍ਰਦਾਨ ਕਰਦਾ ਹੈ। ਭਿੰਨ-ਭਿੰਨ ਆਕਾਰ, ਰੰਗ ਰੂਪ, ਧੁਨੀਆਂ, ਸੁਗੰਧੀਆਂ ਸਭ ਇਕ ਦੂਜੇ ਤੋਂ ਵੱਖ-ਵੱਖ ਹਨ ਕਿਉਂਕਿ ਹਰੇਕ ਦਾ ਵੱਖ-ਵੱਖ ਵਿਸ਼ੇਸ਼ ਹੈ। ਇਥੋਂ ਤਕ ਕਿ ਹਰੇਕ ਪ੍ਰਮਾਣੂ ਵਿਚ ਵਿਸ਼ੇਸ਼ ਮੌਜੂਦ ਹੈ ਜਿਸ ਕਾਰਨ ਸੋਨੇ ਦੀਆਂ ਬਣੀਆਂ ਹੋਈਆਂ ਸਾਰੀਆਂ ਵਸਤਾਂ ਵੀ ਇਕੋ ਜਿਹੀਆਂ ਨਹੀਂ ਹੋ ਸਕਦੀਆਂ। ਵਿਸ਼ੇਸ਼ ਨੂੰ ਇਕ ਪਦਾਰਥ ਮੰਨਣਾ, ਕਿਸੇ ਹੋਰ ਸਿਧਾਂਤ ਵਿਚ ਅਜਿਹੀ ਰਵਾਇਤ ਨਹੀਂ। ਕਣਾਦ ਨੇ ਆਪ ਵਿਸ਼ੇਸ਼ ਦੀ ਪਰਿਭਾਸ਼ਾ ਇਉਂ ਦਿਤੀ ਹੈ- ਵਿਸ਼ੇਸ਼ ਨਿੱਤ ਦ੍ਰਵ ਦਾ ਉਹ ਨਿਰਾਲਾ ਗੁਣ ਹੈ ਜਿਹੜਾ ਉਸ ਦ੍ਰਵ ਨੂੰ ਦੂਜੇ ਦ੍ਰਵਾਂ ਤੋਂ ਨਿਖੇੜਦਾ ਹੈ ।

ਵੈਸ਼ੇਸ਼ਕ ਅਨੁਸਾਰ ਪਦਾਰਥਾਂ ਦੀ ਗਿਣਤੀ ਛੇ ਹੈ:

1. ਦ੍ਰਵ

2. ਗੁਣ

3. ਕਰਮ

4. ਸਮਾਨਯ (ਵਿਆਪਕ)

5. ਵਿਸ਼ੇਸ਼

6. ਸਮਵਾਇ (ਅੰਤਰਨਿਹਿਤਤਾ)

ਕਨਾਦ ਰਿਸ਼ੀ ਨੇ ਉਪਰੋਕਤ ਛੇ ਪਦਾਰਥਾਂ ਤੋਂ ਇਲਾਵਾ 'ਅਭਾਵ' ਦਾ ਜ਼ਿਕਰ ਵੀ ਕੀਤਾ ਹੈ। ਸੋਨੇ ਤੱਤ ਦਾ ਅਰਥ ਹੈ ਇਸ ਵਿਚ ਚਾਂਦੀ, ਲੋਹਾ ਆਦਿਕ ਬਾਕੀ ਪਦਾਰਥਾਂ ਦਾ ਅਭਾਵ। ਕਨਾਦ ਅਭਾਵ ਨੂੰ ਪਦਾਰਥ ਨਹੀਂ ਮੰਨਦਾ ਜਦੋਂ ਕਿ ਬਾਦ ਦੇ ਵੈਸ਼ੇਸ਼ਕ ਆਚਾਰੀਆਂ ਨੇ ਇਸਨੂੰ ਸੱਤਵਾਂ ਪਦਾਰਥ ਮੰਨਿਆ ਹੈ। ਪਦਾਰਥ ਦੀ ਪਰਿਭਾਸ਼ਾ ਕਨਾਦ ਨੇ ਵੈਸ਼ੇਸ਼ਕ ਸੂਤਰ (1.1-4) ਵਿਚ ਇਸ ਪ੍ਰਕਾਰ ਦਿੱਤੀ ਹੈ, "ਜਿਸ ਵਸਤ ਨੂੰ ਗਿਆਨ ਦਾ ਵਿਸ਼ਾ ਬਣਾਇਆ ਜਾ ਸਕੇ, ਜਾਂ ਜਿਸਦਾ ਕੋਈ ਨਾਮ ਹੋਵੇ ਉਹ ਪਦਾਰਥ ਹੈ।" ਉਪਰ ਦਰਜ ਪਦਾਰਥਾਂ ਸਬੰਧੀ ਆਉ ਸੰਖੇਪ ਵਿਚ ਜਾਣਕਾਰੀ ਪ੍ਰਾਪਤ ਕਰੀਏ:

**1. ਦ੍ਰਵ** : ਦ੍ਰਵਾਂ ਦੀ ਗਿਣਤੀ ਨੌਂ ਹੈ: 1. ਪ੍ਰਿਥਵੀ 2. ਪਾਣੀ 3. ਅੱਗ 4. ਹਵਾ 5. ਆਕਾਸ 6. ਦਿਸ਼ਾ 7. ਕਾਲ 8. ਆਤਮਾ 9. ਮਨ। ਇਨ੍ਹਾਂ ਦ੍ਰਵਾਂ ਨੂੰ ਦੋ ਸ਼੍ਰੇਣੀਆਂ, ਭੌਤਿਕ ਅਤੇ ਅਧਿਆਤਮਕ ਵਿਚ ਵੀ ਵੰਡਿਆ ਜਾ ਸਕਦਾ ਹੈ। ਪਹਿਲੇ ਚਾਰ ਦ੍ਰਵ ਭੌਤਿਕ ਹੋਣ ਕਰਕੇ ਪ੍ਰਮਾਣੂਆਂ ਦੇ ਬਣੇ ਹੋਏ ਹਨ। ਪਰਮਾਣੂ ਅਸੰਖ ਹਨ। ਪਿਛਲੇ ਪੰਜ ਦ੍ਰਵ ਪ੍ਰਮਾਣੂਆਂ ਤੋਂ ਨਹੀਂ ਬਣੇ ਪਰ ਕਿਉਂਕਿ ਇਹਨਾਂ ਵਿਚ ਵਿਸ਼ੇਸ਼ ਹੈ ਇਸ ਕਰਕੇ ਦ੍ਰਵ ਹਨ। ਮਨ ਅਤੇ ਆਤਮਾਵਾਂ ਅਣਗਿਣਤ ਹਨ। ਸੋ ਪਰਮਾਣੂ ਅਤੇ ਆਤਮਾਵਾਂ ਅਸੰਖਾਂ ਹਨ ਪਰ ਉਹ ਅਮਰ ਤੇ ਅਨਾਦੀ ਵੀ ਹਨ।

**2. ਗੁਣ** : ਵੈਸ਼ੇਸ਼ਕ-ਸੂਤਰ ਗ੍ਰੰਥ ਦੀ ਛੇਵੀਂ ਪੰਕਤੀ ਸਤਾਰਾਂ ਗੁਣਾਂ (ਜਾਂ ਵਿਸ਼ੇਸ਼ਣਾਂ) ਵਲ ਸੰਕੇਤ ਕਰਦੀ ਹੈ। ਇਹ ਸਾਰੇ ਗੁਣ ਉਪਰ ਦਰਜ ਦ੍ਰਵਾਂ ਵਿਚ ਮੌਜੂਦ ਹੁੰਦੇ ਹਨ: 1. ਰੂਪ 2. ਰਸ 3. ਗੰਧ 4. ਸਪਰਸ਼ 5. ਸੰਖਿਆ 6. ਪਰਿਮਾਣ 7. ਪ੍ਰਿਥਕਤਵ 8. ਸੰਜੋਗ 9. ਵਿਭਾਗ 10. ਪਰਤਵ 11. ਅਪਰਤਵ 12. ਬੁੱਧ 13. ਸੁਖ 14. ਦੁਖ 15. ਇੱਛਾ 16. ਦਵੈਸ਼ 17. ਪ੍ਰਯਤਨ।

**3. ਕਰਮ** : ਕਰਮ ਦੇ ਇਹ ਭਾਗ ਹਨ: ਉਤਖੇਪਣ (ਉਪਰ ਸੁੱਟਣਾ, ਸਵੈਚਲਣ), 2. ਅਪਖੇਪਣ (ਹੇਠਾਂ ਸੁਟਣਾ), 3. ਅਕੁੰਚਨ (ਸੁੰਗੜਨਾ), 4. ਪ੍ਰਸਾਰਨ, 5. ਗਮਨ।

**4. ਸਾਮਾਨਯ** : ਸਾਮਾਨਯ ਪਦਾਰਥ ਦੇ ਦੋ ਭੇਦ ਹਨ: 1. ਪਰ 2. ਅਪਰ। ਇਹਨਾ ਵਿਚ ਸਾਮਾਨਯ ਸੱਤਾ ਜਾਤੀ ਵਿਚ ਰਹਿੰਦੀ ਹੈ ਅਤੇ ਦ੍ਰਵਤਵ ਪਰਕਾਰ ਵਿਚ ਮੌਜੂਦ ਹੈ।

**5. ਵਿਸ਼ੇਸ਼** : ਵਿਸ਼ੇਸ਼ ਨੌਂ ਦ੍ਰਵਾਂ ਅਤੇ ਪਰਮਾਣੂਆਂ ਵਿਚ ਮੌਜੂਦ ਹੈ। ਇਹ ਇਕ ਵਸਤੂ ਨੂੰ ਦੂਜੀ ਤੋਂ ਨਿਖੇੜਦਾ ਹੈ।

**6. ਸਮਵਾਇ** : ਅਰਥ ਹੈ ਗੂੜ੍ਹਾ ਸਬੰਧ। ਇਹ ਸਬੰਧ ਦ੍ਰਵ ਜਾਂ ਉਸਦੇ ਗੁਣਾਂ ਵਿਚ ਜਾਂ ਪਰਮਾਣੂਆਂ ਵਿਚ ਛੁਪਿਆ ਹੁੰਦਾ ਹੈ।

ਸਰੀਰ ਦੀ ਮਾਲਕ ਆਤਮਾ ਹੈ। ਪ੍ਰਾਣ ਆਤਮਾ ਦੀ ਸ਼ਕਤੀ ਦੀ ਹੀ ਨਿਸ਼ਾਨੀ ਹਨ । ਜਿਵੇਂ ਗ੍ਰਿਹਸਥੀ ਆਪਣੇ ਰਹਿਣ ਲਈ ਮਕਾਨ ਉਸਾਰਦਾ ਹੈ ਉਵੇਂ ਆਤਮਾ ਸਰੀਰ ਦਾ ਵਿਕਾਸ ਕਰਦੀ ਰਹਿੰਦੀ ਹੈ । ਜਿੱਡੇ ਕੁ ਘਰ ਦੀ ਇੱਛਾ ਤੇ ਜਿਸ ਤਰ੍ਹਾਂ ਦੇ ਘਰ ਦੀ ਮਨੁੱਖ ਨੂੰ ਲੋੜ ਹੁੰਦੀ ਹੈ, ਉਹ ਉਵੇਂ ਬਣਾਉਂਦਾ ਹੈ, ਇਵੇਂ ਹੀ ਆਤਮਾ ਜੇ ਜਿਸਮਾਨੀ ਤਾਕਤ ਪ੍ਰਾਪਤ ਕਰਨੀ ਚਾਹੇ ਤਾਂ ਸਰੀਰ ਨੂੰ ਰਿਸ਼ਟ ਪੁਸ਼ਟ ਕਰਦੀ ਹੈ ਤੇ ਜੇ ਵਿਅਕਤੀ ਨੂੰ ਚਿਤਰਕਾਰ ਬਣਾਉਣਾ ਚਾਹੇ ਤਾਂ ਉਂਗਲਾਂ ਵਿਚ ਸੂਖਮਤਾ ਪਾ ਦੇਂਦੀ ਹੈ। ਵਿਅਕਤੀ ਮਕਾਨ ਦੀ ਟੁੱਟ ਭੱਜ ਦੀ ਮੁਰੰਮਤ ਕਰਦਾ ਹੈ, ਇਵੇਂ ਆਤਮਾ ਦਵਾਈਆਂ ਰਾਹੀਂ ਸਰੀਰ ਦਾ ਇਲਾਜ ਕਰਦੀ ਹੈ।

ਵੈਸ਼ੇਸ਼ਕ ਵੀ ਵੇਦ ਨੂੰ ਮਿਥਿਆ ਨਹੀਂ ਮੰਨਦਾ, ਵੇਦ ਦਾ ਪਰਮਾਣ ਸਵੀਕਾਰ ਕਰਦਾ ਹੈ। ਵੇਦਾਂ ਵਿਚ ਵਿਰੋਧ ਉਕਤੀ ਜਾਂ ਪੁਨਰਉਕਤੀ ਦੇ ਦੋਸ਼ ਨਹੀਂ ਹਨ। ਕਣਾਦ ਦੇ ਤੀਜੇ ਸੂਤਰ ਨੂੰ ਵੇਦ ਵਿਚ ਵਿਸ਼ਵਾਸ ਪੱਕਾ ਕਰਵਾਉਣ ਦੇ ਸਬੂਤ ਵਜੋਂ ਹਵਾਲੇ ਦੇ ਰੂਪ ਵਿਚ ਵਰਤਿਆ ਜਾਂਦਾ ਹੈ। ਵੈਸ਼ੇਸ਼ਕ ਅਨੁਸਾਰ ਚੇਤਨਾ ਆਤਮਾ ਦਾ ਸਰੂਪ ਨਹੀਂ। ਇਹ ਉਸ ਦਾ ਉਹ ਗੁਣ ਹੈ ਜਿਹੜਾ ਮੁਕਤੀ ਦੀ ਅਵਸਥਾ ਵਿਚ ਖਤਮ ਹੋ ਜਾਂਦਾ ਹੈ।

ਆਤਮਾ ਦੋ ਪ੍ਰਕਾਰ ਦੀ ਹੈ। ਇਕ ਜੀਵਾਤਮਾ ਤੇ ਦੂਜੀ ਹੈ ਪਰਮ ਆਤਮਾ। ਪਰਮਾਤਮਾ ਇਕੋ ਹੈ ਜਦੋਂ ਕਿ ਜੀਵਾਤਮਾਵਾਂ ਅਨੇਕ ਹਨ। ਆਤਮਾ ਦੀ ਹੋਂਦ ਸਿਧ ਕਰਨ ਵਾਸਤੇ ਪੰਜ ਸਬੂਤ ਦਿਤੇ ਗਏ ਹਨ। ਮਨ ਨੂੰ ਅਣੂ ਕਿਹਾ ਗਿਆ ਹੈ। ਮਨ ਸਦੀਵੀ ਹੈ ਅਤੇ ਮਨ ਦੀ ਗਿਣਤੀ ਅਸੰਖਾਂ ਹੈ। ਮਨ ਨਾ ਪੈਦਾ ਹੁੰਦਾ ਹੈ ਨਾ ਨਾਸ਼ ਹੁੰਦਾ ਹੈ। ਮਨ ਪਰਤੱਖ ਦਿਸਦਾ ਨਹੀਂ ਪਰ ਦੁਖ ਸੁਖ ਆਦਿਕ ਦੀਆਂ ਅਵਸਥਾਵਾਂ ਦਾ ਅਨੁਭਵ ਮਨ ਦੀ ਹੋਂਦ ਕਰਕੇ ਹੁੰਦਾ ਹੈ। ਮਨ ਅਤੇ ਆਤਮਾ ਦੋਵੇ ਵੱਖ-ਵੱਖ ਚੀਜ਼ਾਂ ਹਨ। ਮਨ ਕੋਈ ਭੌਤਿਕ ਪਦਾਰਥ ਨਹੀਂ ਹੈ ਪਰ ਇਹ ਨਿਰੰਤਰ ਕ੍ਰਿਆਸ਼ੀਲ ਹੈ। ਮਨ ਦਾ ਆਪਣਾ ਕੋਈ ਖਾਸ ਗੁਣ ਨਹੀਂ। ਆਤਮਾ ਰੂਪ ਵਟਾਉਂਦੀ ਰਹਿੰਦੀ ਹੈ, ਖ਼ਤਮ ਨਹੀਂ ਹੁੰਦੀ। ਮਨ ਦੇ ਉਲਟ ਆਤਮਾ ਵਿਚ ਆਪਣਾ ਮੌਲਿਕ ਗੁਣ ਹੁੰਦਾ ਹੈ। ਹਰ ਸਰੀਰ ਵਿਚ ਇਕ ਸੁਤੰਤਰ ਆਤਮਾ ਨਿਵਾਸ ਕਰਦੀ ਹੈ। ਆਤਮਾ ਅਤੇ ਪਰਮਾਤਮਾ ਕਦੀ ਆਪਸ ਵਿਚ ਲੀਨ ਨਹੀਂ ਹੁੰਦੀਆਂ। ਜੀਵ ਆਤਮਾ ਵਿਕਾਸ ਕਰਦੀ ਹੋਈ ਪਰਮਾਤਮਾ ਤਕ ਪਹੁੰਚ ਜਾਂਦੀ ਹੈ ਪਰ ਉਸ ਵਿਚ ਜਜ਼ਬ ਨਹੀਂ ਹੁੰਦੀ। ਆਤਮਾ ਅਤੇ ਪਰਮਾਤਮਾ ਵਿਚ ਹਮੇਸ਼ਾਂ ਭੇਦ ਬਣਿਆ ਰਹਿੰਦਾ ਹੈ, ਜਿਵੇਂ ਲੋਹੇ ਦਾ ਟੁਕੜਾ ਅੱਗ ਦੇ ਕੋਲਿਆਂ ਵਿਚ ਬਿਲਕੁਲ ਉਹਨਾਂ ਵਰਗਾ ਹੋ ਜਾਂਦਾ ਹੈ ਪਰ ਰਹਿੰਦਾ ਫਿਰ ਵੀ ਲੋਹਾ ਹੀ ਹੈ ।

ਵੈਸ਼ੇਸ਼ਕ ਨੇ ਭਾਰਤੀ ਦਰਸ਼ਨ ਖੇਤਰ ਵਿਚ ਆਪਣਾ ਖਾਸ ਸਥਾਨ ਬਣਾ ਲਿਆ। ਨਿਆਇ ਤੋਂ ਬਹੁਤ ਕੁਝ ਲੈ ਕੇ ਵੀ ਇਸ ਸ਼ਾਸਤਰ ਨੇ ਆਪਣੀ ਮੌਲਿਕਤਾ ਦਾ ਤਿਆਗ ਨਹੀਂ ਕੀਤਾ।

**5. ਮੀਮਾਂਸਾ**

ਮੀਮਾਂਸਾ ਸ਼ਾਸਤਰ ਦੇ ਕਰਤਾ ਰਿਸ਼ੀ ਜੈਮਿਨੀ ਹੋਏ ਹਨ ਜਿਨ੍ਹਾਂ ਦਾ ਸਮਾਂ ਲਗਭਗ 500 ਸਾਲ ਪੂਰਬ ਈਸਾ ਆਖਿਆ ਜਾਂਦਾ ਹੈ। ਜੈਮਿਨੀ ਨੇ ਆਪਣੇ ਮੱਤ ਨੂੰ ਸੂਤਰਬੱਧ ਕਰਕੇ ਇਕ ਗ੍ਰੰਥ ਦਾ ਰੂਪ ਦਿੱਤਾ। ਉਹਨਾਂ ਦੇ ਗ੍ਰੰਥ ਨੂੰ ਜੈਮਿਨੀ-ਸੂਤਰ ਜਾਂ ਮੀਮਾਂਸਾ ਸੂਤਰ ਆਖਿਆ ਜਾਂਦਾ ਹੈ। ਇਹ ਗ੍ਰੰਥ ਬਾਰਾਂ ਅਧਿਆਇਆਂ ਵਿਚ ਵੰਡਿਆ ਹੋਇਆ ਹੈ।

'ਮੀਮਾਂਸਾ' ਸ਼ਬਦ ਦਾ ਅਰਥ ਹੈ 'ਪਵਿਤਰ ਵਿਚਾਰ'। ਪਰ ਇੰਨੇ ਕੁ ਅਰਥਾਂ ਵਿਚ ਇਹ ਸ਼ਬਦ ਸੁੰਗੜ ਨਾ ਸਕਿਆ। ਪਿਛੋਂ, ਵਿਧੀ ਨਾਲ ਕੀਤੀ ਗਈ ਖੋਜ ਨੂੰ ਇਕ ਖ਼ਾਸ ਕ੍ਰਮ ਜਾਂ ਲੜੀ ਵਿਚ ਪਰੋਏ ਜਾਣ ਦਾ ਨਾਮ ਮੀਮਾਂਸਾ

ਪੈ ਗਿਆ। ਅੱਜ ਕੱਲ੍ਹ ਧਰਮ ਸ਼ਾਸਤਰੀਆਂ ਨੂੰ ਧਰਮ ਮੀਮਾਂਸਕ ਵੀ ਆਖਿਆ ਜਾਂਦਾ ਹੈ। ਪਰ ਮੀਮਾਂਸਾ ਆਪਣੇ ਆਪ ਵਿਚ ਇਕ ਸੁਤੰਤਰ ਚਿੰਤਨ ਦੀ ਪ੍ਰਣਾਲੀ ਵਜੋਂ ਉਭਰ ਕੇ ਆਈ ਹੈ। ਮੀਮਾਂਸਾ ਨੇ ਵੇਦਾਂ ਦੇ ਕਰਮ ਕਾਂਡ ਨੂੰ ਪੂਰਨ ਰੂਪ ਵਿਚ ਸਥਾਪਤ ਕਰਨ ਦਾ ਯਤਨ ਕੀਤਾ ।

ਇਥੇ ਪਹਿਲੋਂ ਇਸ ਗੱਲ ਨੂੰ ਸਪੱਸ਼ਟ ਕਰ ਦੇਣ ਦੀ ਲੋੜ ਹੈ ਕਿ ਮੀਮਾਂਸਾ ਦਰਸ਼ਨ ਦੀਆਂ ਦੋ ਪ੍ਰਣਾਲੀਆਂ ਹਨ। ਪਹਿਲੀ ਨੂੰ ਪੂਰਬ ਮੀਮਾਂਸਾ ਕਿਹਾ ਜਾਂਦਾ ਹੈ ਅਤੇ ਦੂਜੀ ਨੂੰ ਉੱਤਰ ਮੀਮਾਂਸਾ। ਉੱਤਰ ਮੀਮਾਂਸਾ ਪ੍ਰਣਾਲੀ ਅੱਜ ਕੱਲ੍ਹ 'ਵੇਦਾਂਤ' ਨਾਮ ਨਾਲ ਵਧੇਰੇ ਜਾਣੀ ਜਾਣ ਲਗ ਪਈ ਹੈ ਤੇ ਇਸ ਦਾ ਵਰਣਨ ਅਖੀਰਲੇ ਸ਼ਾਸਤਰ 'ਵੇਦਾਂਤ' ਵਿਚ ਕੀਤਾ ਜਾਵੇਗਾ । ਵਿਦਿਆਰਥੀ ਨੂੰ ਕਿਤੇ ਭੁਲੇਖਾ ਨਾ ਜਾਵੇ, ਇਸ ਕਰਕੇ ਹਥਲੇ ਸ਼ਾਸਤਰ ਨੂੰ ਮੀਮਾਂਸਾ ਆਖਣ ਨਾਲੋਂ ਪੂਰਬ ਮੀਮਾਂਸਾ ਆਖਣਾ ਵਧੇਰੇ ਉਚਿਤ ਹੈ। ਪੂਰਬ ਮੀਮਾਂਸਾ ਬ੍ਰਾਹਮਣ ਮਤਿ ਦੇ ਕਰਮ ਕਾਂਡਾਂ ਨੂੰ ਪੂਰੀ ਤਰ੍ਹਾਂ ਉਚਿਤ ਠਹਿਰਾਉਂਦਾ ਹੈ ਜਦੋਂ ਕਿ ਉੱਤਰ ਮੀਮਾਂਸਾ (ਵੇਦਾਂਤ) ਕੇਵਲ ਸ਼ੁੱਧ ਗਿਆਨ ਦੀ ਪ੍ਰਾਪਤੀ ਨੂੰ ਜੀਵਨ ਉਦੇਸ਼ ਮਿਥਦਾ ਹੈ।

ਵੇਦਾਂ ਵਿਚ ਯੱਗ, ਹਵਨ, ਬਲੀ, ਸੰਧਿਆ ਆਦਿਕ ਅਨੇਕਾਂ ਸੰਸਕਾਰ ਹਨ। ਹਰ ਸੰਸਕਾਰ ਸਮੇਂ-ਸਮੇਂ ਸਿਰ ਆਪਣੀ ਮਹੱਤਤਾ ਵਧਾਉਂਦਾ ਘਟਾਉਂਦਾ ਰਹਿੰਦਾ ਹੈ। ਅਸੀਂ ਦੇਖ ਆਏ ਹਾਂ ਕਿ ਕਈ ਯੱਗ ਅਜਿਹੇ ਹੁੰਦੇ ਸਨ ਜਿਹੜੇ ਕਈ ਕਈ ਮਹੀਨੇ ਚਲਦੇ ਰਹਿੰਦੇ ਸਨ ਤੇ ਆਮ ਆਦਮੀ ਇੰਨਾ ਖ਼ਰਚ ਬਰਦਾਸਤ ਨਹੀਂ ਸੀ ਕਰ ਸਕਦਾ। ਕਰਮਕਾਂਡ ਦੀ ਉਪਯੋਗਤਾ ਮੱਧਮ ਪੈਣੀ ਸ਼ੁਰੂ ਹੋ ਗਈ ਅਤੇ ਦਾਰਸ਼ਨਿਕ ਚਿੰਤਨ ਵਧੇਰੇ ਹਰਮਨ ਪਿਆਰਾ ਹੋਣ ਲੱਗਾ। ਇਹ ਕਰਮਕਾਂਡ ਦੇ ਸੰਸਕਾਰਾਂ ਲਈ ਘਾਤਕ ਸਿੱਧ ਹੋ ਰਿਹਾ ਸੀ। ਜੈਮਿਨੀ ਨੇ ਕਰਮ ਮਾਰਗ ਨੂੰ ਮੁੜ ਸਥਾਪਤ ਕਰਨ ਲਈ ਮੀਮਾਂਸਾ ਦਰਸ਼ਨ ਦੀ ਨੀਂਹ ਰੱਖੀ। ਵੈਸੇ ਵੀ ਕਰਮਕਾਂਡੀ ਵਿਧੀਆਂ ਵਿਚ ਹੋ ਸਕਦਾ ਹੈ ਕਈ ਪਰਕਾਰ ਦੇ ਸੰਸਕਾਰ ਸ਼ੁਰੂ ਹੋ ਗਏ ਹੋਣ ਤੇ ਬ੍ਰਾਹਮਣਾਂ ਦੀ ਉਹਨਾਂ ਸੰਸਕਾਰਾਂ ਸਬੰਧੀ ਸੰਮਤੀ ਨਾ ਹੁੰਦੀ ਹੋਵੇ। ਇਸ ਮੁਸ਼ਕਲ ਨੂੰ ਹੱਲ ਕਰਨ ਵਾਸਤੇ ਵੀ ਇਕ ਕੇਂਦਰੀ ਸੂਤਰਬੱਧ ਪ੍ਰਣਾਲੀ ਦੀ ਲੋੜ ਪਈ। ਸੋ ਪੂਰਬ ਮੀਮਾਂਸਾ ਦਾ ਅਧਿਕਾਰ ਖੇਤਰ ਕਰਮਕਾਂਡ ਦੀ ਉਪਯੋਗਤਾ ਸਿਧ ਕਰਨਾ ਅਤੇ ਸੰਸਕਾਰਾਂ ਦੀ ਵਿਆਖਿਆ ਕਰਨਾ ਹੈ।

ਪੂਰਬ ਮੀਮਾਂਸਾ ਨੇ ਵੈਦਿਕ ਬਹੁਦੇਵਵਾਦ ਪ੍ਰਥਾ ਨੂੰ ਇੰਨ ਬਿੰਨ ਉਸੇ ਤਰ੍ਹਾਂ ਸਵੀਕਾਰ ਕੀਤਾ। ਵੇਦ ਅੰਤਿਮ ਪਰਮਾਣ ਮੰਨਿਆ ਗਿਆ। ਪੂਰਬ ਮੀਮਾਂਸਾ ਦੋ ਪੱਖਾਂ ਤੋਂ ਕਾਰਜਸ਼ੀਲ ਹੋ ਰਿਹਾ ਸੀ। ਇਕ ਤਾਂ ਕਈ ਪਰਕਾਰ ਦੀਆਂ ਅਵੈਦਕ ਪ੍ਰਣਾਲੀਆਂ ਚਾਲੂ ਹੋ ਗਈਆਂ ਸਨ ਜਿਨ੍ਹਾਂ ਵਿਚੋਂ ਜੈਨ ਮੱਤ ਅਤੇ ਬੁੱਧ ਮੱਤ ਸਨ। ਇਹ ਅਵੈਦਕ ਧਰਮ, ਵੇਦਾਂ ਦੀ ਪ੍ਰਮਾਨਿਕਤਾ ਅਤੇ ਉਹਨਾਂ ਨੂੰ ਅੰਤਿਮ ਸਚਾਈ ਮੰਨਣ ਤੋਂ ਇਨਕਾਰੀ ਸਨ। ਇਹ ਪ੍ਰਣਾਲੀਆਂ ਪਰਚਾਰ ਕਰ ਰਹੀਆਂ ਸਨ ਕਿ ਵੇਦਾਂ ਨੂੰ ਅਨਾਦੀ ਮੰਨਣਾ ਉਚਿਤ ਨਹੀਂ। ਵੇਦ ਵੀ ਮਨੁੱਖ ਦੀ ਰਚਨਾ ਹਨ ਤੇ ਮਨੁੱਖ ਦੀ ਜਿਵੇਂ ਕਿਸੇ ਵੀ ਰਚਨਾ ਵਿਚ ਊਣਤਾਈਆਂ ਹੋਣ ਦੀ ਸੰਭਾਵਨਾ ਹੈ ਉਵੇਂ ਵੇਦਾਂ ਵਿਚ ਵੀ ਹਰ ਗੱਲ ਸਹੀ ਨਹੀਂ। ਪੂਰਬ ਮੀਮਾਂਸਾ ਨੇ ਇਸ ਰੁਝਾਨ ਦਾ ਟਾਕਰਾ ਕਰਨਾ ਸੀ। ਦੂਜਾ ਫਰੰਟ ਖੁਦ ਵੈਦਿਕ ਦਰਸ਼ਨ ਦੇ ਉਸ ਪੱਖ ਦਾ ਸੀ ਜਿਸ ਵਿਚ ਕਰਮ ਨਾਲੋਂ ਗਿਆਨ ਨੂੰ ਉੱਤਮ ਮੰਨਿਆ ਜਾਣ ਲਗਿਆ ਸੀ। ਖਾਸ ਕਰਕੇ ਵੇਦਾਂਤੀ ਵੇਦ ਨੂੰ ਅਨਾਦੀ ਤਾਂ ਮੰਨਦੇ ਹਨ ਅਤੇ ਉਸਦੇ ਪ੍ਰਮਾਣ ਤੋਂ ਮੁਨਕਰ ਨਹੀਂ, ਪਰ ਉਹ ਕਰਮਕਾਂਡ ਦੀਆਂ ਰਵਾਇਤਾਂ ਦੇ ਵਿਰੁੱਧ ਹਨ। ਘੱਟੋ ਘਟ ਉਪਨਿਸ਼ਦਾਂ ਦਾ ਮੱਤ ਇਹੀ ਹੈ। ਵੇਦਾਂਤ ਕਰਮਕਾਂਡ ਦੀਆਂ ਪਰੰਪਰਾਵਾਂ ਨੂੰ ਅੰਤਿਮ ਪ੍ਰਾਪਤੀ ਨਹੀਂ ਮੰਨਦਾ। ਪਰ ਪੂਰਬ ਮੀਮਾਂਸਾ ਅਨੁਸਾਰ ਯੱਗ, ਹਵਨ ਅਤੇ ਸੰਧਿਆ ਆਦਿਕ ਸੰਸਕਾਰ ਮਨੁੱਖਾਂ ਨੂੰ ਸਵਰਗਾਂ ਵਿਚ ਲੈ ਜਾਣ ਵਾਸਤੇ ਕਾਫੀ ਹਨ।

ਮੀਮਾਂਸਾ ਦਰਸ਼ਨ ਨੇ ਸ਼ਬਦ ਦੀ ਪਰਿਭਾਸ਼ਾ ਇਉਂ ਦਿਤੀ ਹੈ, "ਸ਼ਬਦ ਉਹ ਗਿਆਨ ਹੈ ਜਿਹੜਾ ਇਸਦੇ ਅਰਥਾਂ ਤੋਂ ਉਤਪੰਨ ਹੋਇਆ ਹੋਵੇ ਅਤੇ ਇਹ ਗਿਆਨ, ਇੰਦਰੀਆਂ ਦਾ ਵਿਸ਼ਾ ਨਹੀਂ।" ਸ਼ਬਦ ਦੋ ਪਰਕਾਰ ਦਾ ਹੈ:

(ੳ) ਮਨੁੱਖੀ ਸ਼ਬਦ

(ਅ) ਵੈਦਿਕ ਸ਼ਬਦ

ਮਨੁੱਖੀ ਸ਼ਬਦ ਉੱਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਮਨੁੱਖ ਦੀ ਬੁੱਧੀ ਕਿਉਂਕਿ ਅਪੂਰਨ ਹੈ ਇਸ ਕਰਕੇ ਇਸ ਦਾ ਸ਼ਬਦ ਵੀ ਸੰਦੇਹਯੁਕਤ ਹੈ। ਵੈਦਿਕ ਸ਼ਬਦ ਵਿਸ਼ਵਾਸਯੋਗ ਹੈ। ਵੇਦਾਂ ਨੂੰ ਸਹੀ ਸਿੱਧ ਕਰਨ ਲਈ ਸਬੂਤ ਦੇਣ ਦੀ ਲੋੜ ਨਹੀਂ। ਅਸੀਂ ਸਬੂਤ ਮਨੁੱਖੀ ਸ਼ਬਦਾਂ ਦੁਆਰਾ ਪੇਸ਼ ਕਰਾਂਗੇ ਜੋ ਖੁਦ ਅਪੂਰਨ ਗਿਆਨ ਦੇ ਲਖਾਇਕ ਹਨ। ਅਧੂਰੀ ਚੀਜ਼ ਪੂਰਨ ਵਸਤ ਦੇ ਹੱਕ ਵਿਚ ਜਾਂ ਇਸ ਦੇ ਵਿਰੁੱਧ ਕਿਵੇਂ ਸਬੂਤ ਪੇਸ਼ ਕਰ ਸਕਦੀ ਹੈ? ਵੇਦ ਸਿੱਧ ਹਨ। ਜਿਹੜੇ ਪਰਮਾਣ ਵੈਦਿਕ ਸਚਾਈ ਸਬੰਧੀ ਵੀ ਦਿਤੇ ਜਾਂਦੇ ਹਨ ਉਹਨਾਂ ਉੱਤੇ ਵੀ ਵਿਸ਼ਵਾਸ ਨਹੀਂ ਕਰਨਾ ਚਾਹੀਦਾ। ਕਿਸੇ ਹਾਲਤ ਵਿਚ ਵੀ ਵੇਦਾਂ ਨੂੰ ਵੰਗਾਰਿਆ ਨਹੀਂ ਜਾ ਸਕਦਾ। ਵੈਦਿਕ ਸ਼ਬਦ ਅੰਤਮ ਸਚਾਈ ਹੈ।

ਮੀਮਾਂਸਾ ਅਨੁਸਾਰ ਜੇ ਅਸੀਂ ਕੁਝ ਕੁ ਵੇਦ ਮੰਤਰਾਂ ਨਾਲ ਰਿਸ਼ੀਆਂ ਦੇ ਨਾਮ ਲਿਖੇ ਦੇਖਦੇ ਹਾਂ ਤਾਂ ਇਸ ਤੋਂ ਇਹ ਅਰਥ ਨਹੀਂ ਕੱਢ ਲੈਣਾ ਚਾਹੀਦਾ ਕਿ ਉਹ ਰਿਸ਼ੀ ਵੇਦ ਮੰਤਰਾਂ ਦੇ ਕਰਤਾ ਸਨ। ਵੇਦਾਂ ਦਾ ਕੋਈ ਕਰਤਾ ਨਹੀਂ। ਹਾਂ ਰਿਸ਼ੀਆਂ ਨੇ ਇਹਨਾਂ ਮੰਤਰਾਂ ਨੂੰ ਕੇਵਲ ਸੁਣਿਆ ਅਤੇ ਸੁਣਕੇ ਬਾਕੀਆਂ ਨੂੰ ਚੇਤੇ ਕਰਵਾਇਆ। ਪੂਰਬ ਮੀਮਾਂਸਾ ਅਨੁਸਾਰ ਈਸ਼ਵਰ ਨੇ ਵੀ ਵੇਦ ਰਚਨਾ ਨਹੀਂ ਕੀਤੀ। ਈਸ਼ਵਰ ਨੂੰ ਤਾਂ ਨਿਰਗੁਣ ਆਖਿਆ ਜਾਂਦਾ ਹੈ। ਉਸਦੇ ਮਨੁੱਖ ਵਾਂਗ ਹੱਥ ਪੈਰ ਆਦਿਕ ਅੰਗ ਨਹੀਂ ਹਨ ਫਿਰ ਉਹ ਵੇਦਾਂ ਦੀ ਰਚਨਾ ਕਿਵੇਂ ਕਰੇਗਾ? ਵੇਦਾਂ ਨੂੰ ਲਿਖਣ ਵਾਸਤੇ ਕਲਮ ਕਿਸ ਹੱਥ ਵਿਚ ਫੜੇਗਾ? ਹੱਥ ਤਾਂ ਉਸਦੇ ਹਨ ਹੀ ਨਹੀਂ। ਨਾ ਵੇਦਾਂ ਦਾ ਕੋਈ ਰਚਨਾ ਕਾਲ ਹੈ ਨਾ ਇਹਨਾਂ ਦਾ ਕੋਈ ਵਿਨਾਸ਼ਕਾਲ ਹੋਵੇਗਾ। ਪਰਲੋਂ ਵਿਚ ਹੋਰ ਹਰ ਵਸਤ ਜਦੋਂ ਸਮਾਪਤ ਹੋ ਸਕਦੀ ਹੈ ਵੇਦ ਉਦੋਂ ਵੀ ਅਮਰ ਰਹਿਣਗੇ।

ਗਿਆਨ ਖੁਦ ਪ੍ਰਕਾਸ਼ਵਾਨ ਹੁੰਦਾ ਹੈ। ਇਸ ਨੂੰ ਪ੍ਰਗਟ ਕਰਨ ਵਾਸਤੇ ਕਿਸੇ ਹੋਰ ਸਾਧਨ ਦੀ ਸਹਾਇਤਾ ਦੀ ਲੋੜ ਨਹੀਂ ਪੈਂਦੀ। ਗਿਆਨ ਪ੍ਰਾਪਤੀ ਦੇ ਤਿੰਨ ਮੁੱਖ ਅੰਗ ਹਨ:

(ੳ) ਗਿਆਤਾ (ਆਤਮਾ)

(ਅ) ਗਿਆਤ (ਜਿਸ ਵਸਤੂ ਦਾ ਗਿਆਨ ਪ੍ਰਾਪਤ ਕਰਨਾ ਹੋਵੇ)

(ੲ) ਗਿਆਨ (ਲਖਸ਼, ਮਨੋਰਥ)

ਇਸ ਸਿਧਾਂਤ ਨੂੰ 'ਤ੍ਰੀਪੁਟੀ' ਕਿਹਾ ਜਾਂਦਾ ਹੈ ਤੇ ਇਹ ਪ੍ਰਭਾਕਰ ਰਿਸ਼ੀ ਦਾ ਮਤਿ ਹੈ। ਕੁਮਾਰਿਲ ਗਿਆਨ ਨੂੰ ਸਵੈਘੋਸ਼ਿਤ ਨਹੀਂ ਮੰਨਦਾ। ਉਸ ਅਨੁਸਾਰ ਗਿਆਨ ਆਤਮਾ ਦੀ ਕਿਰਿਆ ਹੈ ਤੇ ਆਤਮਾ ਦੀਆਂ ਕ੍ਰਿਆਵਾਂ ਨਾ ਆਪ ਪ੍ਰਗਟ ਹੁੰਦੀਆਂ ਹਨ ਨਾ ਉਹਨਾਂ ਨੂੰ ਕੋਈ ਹੋਰ ਪ੍ਰਗਟਾਉਂਦਾ ਹੈ। ਕੁਮਾਰਿਲ ਨੇ ਪ੍ਰਭਾਕਰ ਦੇ ਤ੍ਰਿਪੁਟੀ ਸਿਧਾਂਤ ਦੀ ਬਜਾਇ ਗਿਆਨ ਦਾ ਅਧਾਰ ਚਾਰ ਥੰਮ੍ਹ ਮੰਨੇ ਹਨ:

(ੳ) ਕਰਤਾ (ਗਿਆਨ ਪ੍ਰਾਪਤੀ ਕਰਨ ਵਾਲਾ)

(ਅ) ਕਰਮ (ਜਿਸ ਦਾ ਗਿਆਨ ਪ੍ਰਾਪਤ ਕੀਤਾ ਜਾਣਾ ਹੈ)

(ੲ) ਕਰਣ (ਸਾਧਨ)

(ਸ) ਫਲ (ਗਿਆਨ ਦੀ ਪ੍ਰਾਪਤੀ ਹੋ ਜਾਣ ਦੀ ਅਵਸਥਾ)

ਮੀਮਾਂਸਾ ਦਰਸ਼ਨ ਸੰਸਾਰ ਨੂੰ ਪਰਮਾਣੂਆਂ ਦਾ ਬਣਿਆ ਦਸਦਾ ਹੈ। ਅਸੰਖਾਂ ਪਰਮਾਣੂ, ਅਨੇਕਾਂ ਜੀਵ ਅਤੇ ਅਣਗਿਣਤ ਮੁਕਤ ਆਤਮਾਵਾਂ ਇਥੇ ਵਿਚਰ ਰਹੀਆਂ ਹਨ। ਵਸਤਾਂ ਪਦਾਰਥਾਂ ਤੋਂ ਬਣੀਆਂ ਹਨ ਤੇ ਕਿਉਂਕਿ ਪਦਾਰਥ ਭਾਂਤ ਭਾਂਤ ਦੇ ਹਨ, ਉਹਨਾਂ ਤੋਂ ਬਣੀਆਂ ਵਸਤਾਂ ਵਿਚ ਵੀ ਵਿਭਿੰਨਤਾ ਹੈ। ਮੀਮਾਂਸਾ ਅਨੁਸਾਰ ਜਗਤ ਦਾ ਨਾ ਕਦੀ ਆਰੰਭ ਹੋਇਆ ਹੈ ਨਾ ਕਦੀ ਅੰਤ ਹੋਵੇਗਾ। ਮੀਮਾਂਸਕ ਈਸ਼ਵਰ ਅਤੇ ਪਰਲੋਂ ਦੇ ਸਿਧਾਂਤ ਨੂੰ ਕੋਈ ਮਾਨਤਾ ਨਹੀਂ ਦਿੰਦੇ।

ਮੀਮਾਂਸਾ ਅਨੁਸਾਰ ਧਰਮ ਦਾ ਅਰਥ ਹੈ ਆਪਣੇ ਫਰਜ਼ ਦੀ ਪਾਲਣਾ ਕਰਨਾ । ਜੈਮਿਨੀ ਦਾ ਪਹਿਲਾ ਸੂਤਰ ਧਰਮ ਨੂੰ ਜਾਣਨ ਦੀ ਉਤਸੁਕਤਾ ਨਾਲ ਸਬੰਧਤ ਹੈ ਤੇ ਲਿਖਿਆ ਹੈ, "ਵਿਦਿਆਰਥੀਓ, ਇਹ ਸਮਝ ਲਵੋ ਕਿ ਗੁਰੂ ਪਾਸੋਂ ਵੇਦ ਦਾ ਅਧਿਐਨ ਕਰਦਿਆਂ ਹੋਇਆਂ ਤੁਹਾਨੂੰ ਧਰਮ ਦੀ ਜਗਿਆਸਾ ਰੱਖਣੀ ਚਾਹੀਦੀ ਹੈ। ਇਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਵੇਦਾਂ ਵਿਚ ਵਰਣਨ ਹਰ ਪ੍ਰਕਾਰ ਦੇ ਕਰਮ ਕਾਂਡ ਵੀ ਧਰਮ ਹਨ ਤੇ ਉਹਨਾ ਦੀ ਪੂਰਤੀ ਹੋਣੀ ਚਾਹੀਦੀ ਹੈ। ਧਰਮ ਆਪਣੇ ਆਪ ਪੁੰਨ ਦੇ ਫਲ ਦੇ ਦੇਵੇਗਾ।

ਮੀਮਾਂਸਾ ਸ਼ਾਸਤਰ ਨੇ ਵੈਦਿਕ ਕਰਮ ਕਾਂਡ ਦੀ ਖੁੱਸੀ ਜਾ ਰਹੀ ਸ਼ਾਨ ਨੂੰ ਮੁੜ ਸੁਰਜੀਤ ਕੀਤਾ। ਕੇਵਲ ਮਹਾਤਮਾ ਬੁੱਧ ਨੇ ਹੀ ਨਹੀਂ, ਮਗਰੋਂ ਉਹਨਾਂ ਦੇ ਕੁਝ ਸ਼ਕਤੀਸ਼ਾਲੀ ਦਾਰਸ਼ਨਿਕਾਂ ਨੇ ਕਰਮਕਾਂਡ ਦੀਆਂ ਜੜ੍ਹਾਂ ਉਖੇੜ ਦਿਤੀਆਂ ਸਨ। ਵੇਦਾਂ ਵਿਚ ਤਾਂ ਵਿਸ਼ਵਾਸ ਕੀ ਰੱਖਣਾ ਸੀ ਬੁੱਧ ਨੇ ਆਪਣੇ ਹੀ ਚੇਲਿਆਂ ਨੂੰ ਇਥੋਂ ਤੱਕ ਕਹਿ ਦਿਤਾ ਸੀ ਕਿ ਮੇਰੀਆਂ ਸਿਖਿਆਵਾਂ ਉਪਰ ਵੀ ਇਸ ਕਰਕੇ ਵਿਸ਼ਵਾਸ ਨਾ ਕਰੋ ਕਿ ਉਹ ਮੈਂ, ਬੁੱਧ ਨੇ ਆਖੀਆਂ ਹਨ। ਆਪਣੇ ਜੀਵਨ ਵਿਚ ਉਹਨਾਂ ਦੀ ਸਚਾਈ ਨੂੰ ਪਰਖੋ ਤੇ ਸਹੀ ਸਿੱਧ ਹੋਣ ਦੀ ਸੂਰਤ ਵਿਚ ਹੀ ਉਹਨਾਂ ਨੂੰ ਪਰਵਾਨ ਕਰੋ। ਮਗਰੋਂ ਨਾਗਾਰਜੁਨ ਅਤੇ ਵਸੂਬੰਧੂ ਨੇ ਰਹਿੰਦੀ ਕਸਰ ਕੱਢ ਦਿਤੀ ਤੇ ਮਨੁੱਖੀ ਬੁੱਧੀ ਨੂੰ ਧਰਮ ਗ੍ਰੰਥਾਂ ਦੀ ਪ੍ਰਮਾਣਿਕਤਾ ਦਾ ਆਧਾਰ ਬਣਾਇਆ। ਇਹ ਸਭ ਕੁਝ ਵੈਦਿਕ ਪ੍ਰਥਾ ਲਈ ਮੌਤ ਬਣ ਕੇ ਸਾਹਮਣੇ ਆਇਆ। ਤਦ ਜੈਮਿਨੀ ਆਦਿਕ ਰਿਸ਼ੀਆਂ ਅਤੇ ਉਹਨਾਂ ਦੇ ਉੱਤਰ ਅਧਿਕਾਰੀਆਂ ਨੇ ਵੈਦਿਕ ਪਰੰਪਰਾ ਨੂੰ ਮੁੜ ਸੁਰਜੀਤ ਕਰਨ ਲਈ ਮੀਮਾਂਸਾ ਸ਼ਾਸਤਰ ਦਾ ਨਿਰਮਾਣ ਕੀਤਾ।

**6. ਵੇਦਾਂਤ**

ਵੇਦਾਂਤ ਨੂੰ ਉੱਤਰ ਮੀਮਾਂਸਾ ਕਿਹਾ ਜਾਂਦਾ ਹੈ ਤੇ ਪਹਿਲੋਂ ਪਹਿਲ ਇਹੀ ਨਾਮ ਵਧੇਰੇ ਪ੍ਰਚਲਿਤ ਰਿਹਾ। ਹੁਣ 'ਵੇਦਾਂਤ' ਸ਼ਬਦ ਤੋਂ ਧਰਮਸ਼ਾਸਤਰ ਦੇ ਵਿਦਿਆਰਥੀ ਭਲੀ ਪ੍ਰਕਾਰ ਵਾਕਫ ਹਨ। ਵੇਦਾਂਤ ਸ਼ਬਦ ਦਾ ਅਰਥ ਹੈ ਵੇਦ ਦਾ ਅੰਤ। ਵੇਦਾਂਤ ਤੋਂ ਦੂਹਰਾ ਭਾਵ ਲਿਆ ਜਾਂਦਾ ਹੈ। ਵੇਦਾਂਤ ਦਾ ਇਕ ਅਰਥ ਅੰਤਿਮ ਗਿਆਨ ਤੋਂ ਹੈ, ਭਾਵ ਹੈ ਕਿ ਉੱਚਤਮ ਸਿਖਿਆ, ਜਿਸ ਤੋਂ ਅੱਗੇ ਹੋਰ ਗਿਆਨ ਸੰਭਵ ਨਾ ਹੋਵੇ, ਅਰਥਾਤ ਗਿਆਨ ਦੀ ਉਚਤਮ ਸੀਮਾ ਆ ਗਈ ਹੋਵੇ। ਤੇ ਦੂਜਾ ਅਰਥ ਵੇਦਾਂਤ ਦਾ ਉਪਨਿਸ਼ਦਾਂ ਨਾਲ ਸਬੰਧਤ ਹੋਣ ਦਾ ਲਿਆ ਜਾਂਦਾ ਹੈ। ਵੇਦਾਂਤ ਉਪਨਿਸ਼ਦਾਂ ਉੱਤੇ ਅਧਾਰਤ ਹੈ ਤੇ ਉਪਨਿਸ਼ਦ ਵੇਦਾਂ ਦੇ ਅੰਤਮ ਭਾਗ ਹਨ। ਸੋ ਵੇਦਾਂ ਦੇ ਅਖੀਰ ਜਾਂ ਅੰਤ ਵਿਚ ਦਰਜ ਦਰਸ਼ਨ ਨੂੰ ਵੇਦਾਂਤ ਆਖਿਆ ਜਾਣ ਲੱਗਾ। ਉਹ ਦਰਸ਼ਨ, ਜਿਹੜਾ ਉਪਨਿਸ਼ਦਾਂ ਦੇ ਗਿਆਨ ਉਤੇ ਆਧਾਰਤ ਹੈ, ਵੇਦਾਂਤ ਅਖਵਾਉਂਦਾ ਹੈ। ਉਪਨਿਸ਼ਦਾਂ ਤੋਂ ਛੁਟ ਵੇਦਾਂਤੀ ਗੀਤਾ ਨੂੰ ਵੀ ਆਪਣੇ ਸ਼ਾਸਤਰ ਦਾ ਭਾਗ ਬਣਾਉਂਦੇ ਹਨ ਤੇ ਗੀਤਾ

ਨੂੰ ਵੀ ਇਕ ਉਪਨਿਸ਼ਦ ਵਜੋਂ ਹੀ ਪ੍ਰਸਤੁਤ ਕੀਤਾ ਤੇ ਸਮਝਿਆ ਜਾਂਦਾ ਹੈ।

ਅਕਸਰ ਵੇਦਾਂਤ ਦਾ ਸੰਚਾਲਕ ਸ਼ੰਕਰ ਨੂੰ ਮੰਨਿਆ ਜਾਂਦਾ ਹੈ ਜੋ ਠੀਕ ਨਹੀਂ। ਦਰਅਸਲ ਸ਼ੰਕਰ ਦਾ ਨਾਮ ਵੇਦਾਂਤ ਨਾਲ ਉਸੇ ਪਰਕਾਰ ਜੁੜ ਚੁਕਿਆ ਹੈ ਜਿਵੇਂ ਵਾਰਿਸ ਦਾ ਹੀਰ ਦੇ ਕਿੱਸੇ ਨਾਲ। ਭਾਵੇਂ ਬਹੁਤ ਪਹਿਲਾਂ ਦਮੋਦਰ ਨੇ ਹੀਰ ਰਚ ਦਿਤੀ ਸੀ, ਪਰ ਘੱਟ ਲੋਕਾਂ ਨੇ ਹੀਰ ਦਮੋਦਰ ਬਾਰੇ ਸੁਣਿਆ ਹੈ। ਹੋਰ ਬਹੁਤ ਕਿੱਸਾਕਾਰਾਂ ਨੇ ਵੀ ਹੀਰ ਰਚੀ। ਇਸ ਪੰਜਾਬੀ ਪ੍ਰੇਮ ਕਥਾ ਨੂੰ ਹੀਰ ਰਾਂਝਾ ਆਖਣ ਦੀ ਬਜਾਇ ਸਗੋਂ ਹੀਰ ਵਾਰਿਸ ਆਖਿਆ ਜਾਂਦਾ ਹੈ ਕਿਉਂਕਿ ਸਭ ਤੋਂ ਪ੍ਰਸਿੱਧ ਵਾਰਿਸ ਦਾ ਕਿੱਸਾ ਹੋਇਆ। ਇਹੀ ਹਾਲ ਵੇਦਾਂਤ ਦਰਸ਼ਨ ਦਾ ਹੈ। ਸ਼ੰਕਰ ਦਾ ਨਾਮ ਲਏ ਬਗੈਰ ਵੇਦਾਂਤ ਦਾ ਅਧਿਐਨ ਕਿਸੇ ਪ੍ਰਕਾਰ ਵੀ ਸੰਪੂਰਣ ਨਹੀਂ ਸਮਝਿਆ ਜਾਂਦਾ। ਪਰ ਵੇਦਾਂਤ ਸ਼ਾਸਤਰ ਦਾ ਨਿਰਮਾਤਾ ਬਾਦਰਾਇਣ ਸੀ ਜਿਹੜਾ ਲਗਭਗ ਦੂਜੀ ਸਦੀ ਈਸਵੀ ਵਿਚ ਹੋਇਆ । ਉਸਨੇ ਉਪਨਿਸ਼ਦਾਂ ਦੀ ਸਮੁੱਚੀ ਸਿੱਖਿਆ ਨੂੰ ਵੇਦਾਂਤੀ ਗਿਆਨ ਪ੍ਰਣਾਲੀ ਵਿਚ ਸੂਤਰਬੱਧ ਕੀਤਾ। ਬਾਦਰਾਇਣ ਦੇ ਇਸ ਗ੍ਰੰਥ ਦਾ ਨਾਮ ਵੇਦਾਂਤ-ਸੂਤਰ ਜਾਂ ਬ੍ਰਹਮਸੂਤਰ ਹੈ। ਕੁੱਝ ਲੋਕ ਆਖਦੇ ਹਨ ਕਿ ਬ੍ਰਹਮਸੂਤਰ ਗ੍ਰੰਥ ਦੀ ਰਚਨਾ ਬਾਦਰਾਇਣ ਨੇ ਨਹੀਂ ਸਗੋਂ ਵਿਆਸ ਰਿਸ਼ੀ ਨੇ ਕੀਤੀ ਸੀ ਪਰ ਹੁਣ ਸਾਰੀਆ ਪਰੰਪਰਾਵਾਂ ਵਿਚ ਇਹ ਵਿਚਾਰ ਪਾਇਆ ਜਾਂਦਾ ਹੈ ਕਿ ਬਾਦਰਾਇਣ ਅਤੇ ਵਿਆਸ ਦੋਵੇਂ ਇਕ ਰਿਸ਼ੀ ਦੇ ਨਾਮ ਹਨ। ਇਹ ਗ੍ਰੰਥ ਏਨਾ ਜਟਿਲ ਹੈ ਕਿ ਇਸ ਦੀ ਵਿਆਖਿਆ ਕਰਦਿਆਂ ਸ਼ੰਕਰ ਨੇ ਅਦਵੈਤਵਾਦ ਕੱਢ ਲਿਆ, ਰਾਮਾਨੁਜ ਨੇ ਵਿਸ਼ਿਸ਼ਟ ਅਦਵੈਤ ਅਤੇ ਮਾਧਵ ਨੇ ਦਵੈਤ ਦਰਸ਼ਨ ਦੀ ਰਚਨਾ ਕਰ ਦਿਤੀ। ਹੋਰ ਵੀ ਕਈ ਪ੍ਰਕਾਰ ਦੀਆਂ ਵਿਆਖਿਆਵਾਂ ਸੰਭਵ ਹਨ।

ਸ਼ੰਕਰ ਦੇ ਨਾਮ ਹੇਠ ਵਿਚਾਰੇ ਜਾਂਦੇ ਅਦਵੈਤਵਾਦ ਦੀ ਨੀਂਹ ਸ਼ੰਕਰ ਦੇ ਗੁਰੂ ਦੇ ਗੁਰੂ ਗੌੜਪਾਦ ਨੇ ਆਪਣੇ ਗ੍ਰੰਥ ਗੋੜਪਾਦ-ਕਾਰਿਕਾ ਵਿਚ ਰਖੀ। ਇਸ ਗ੍ਰੰਥ ਨੂੰ ਮਾਂਡੂਕਯ-ਕਾਰਿਕਾ ਵੀ ਕਿਹਾ ਜਾਂਦਾ ਹੈ। ਗੌੜਪਾਦ ਨਾ ਸਿਰਫ ਉਪਨਿਸ਼ਦਾਂ ਤੋਂ ਸਗੋਂ ਬੁੱਧ ਮੱਤ ਦੇ ਦਰਸ਼ਨ ਤੋਂ ਵੀ ਕਾਫੀ ਪ੍ਰਭਾਵਿਤ ਪ੍ਰਤੀਤ ਹੁੰਦਾ ਹੈ। ਗੋੜਪਾਦ ਦੇ ਹੇਠ ਲਿਖੇ ਤਿੰਨ ਸਿਧਾਂਤ ਹਨ:

(ੳ) ਸੰਸਾਰ ਵਿਚ ਨਾ ਕੁਝ ਜੰਮਦਾ ਹੈ ਨਾ ਮਰਦਾ ਹੈ । 'ਉਤਪਤੀ' ਸ਼ਬਦ ਹੀ ਆਪਣੇ ਆਪ ਵਿਚ ਗਲਤ ਹੈ। ਇਸ ਨਿਯਮ ਨੂੰ ਅਜਾਤੀਵਾਦੀ ਕਿਹਾ ਜਾਂਦਾ ਹੈ। ਉਤਪਤੀ ਅਤੇ ਵਿਨਾਸ਼ ਭਰਮ ਹਨ, ਸੱਚ ਨਹੀਂ।

(ਅ) ਸੰਸਾਰ ਦਾ ਸਾਰ ਸ਼ੁੱਧ ਚੇਤਨਾ ਹੈ ਜਿਹੜੀ ਤੱਤ ਰੂਪ ਹੈ। ਬਾਕੀ ਸਭ ਦਵੰਦ ਹੈ ।

(ੲ) ਅੰਤਮ ਪ੍ਰਾਪਤੀ ਤੁਰੀਆ ਅਵਸਥਾ ਹੈ ਜਿਹੜੀ ਸ਼ੁੱਧ ਗਿਆਨ ਰਾਹੀਂ ਹਾਸਲ ਹੋ ਸਕਦੀ ਹੈ। ਜਿਵੇਂ ਅਨਾਜ ਪਕਾਉਣ ਲਈ ਅੱਗ ਦੀ ਜ਼ਰੂਰਤ ਹੈ ਉਵੇਂ ਹੀ ਮੁਕਤੀ ਪ੍ਰਾਪਤ ਕਰਨ ਲਈ ਗਿਆਨ ਜਰੂਰੀ ਹੈ। ਜਿਵੇਂ ਸੂਰਜ ਦਾ ਚਾਨਣ ਹਨੇਰੇ ਨੂੰ ਦੂਰ ਕਰਦਾ ਹੈ ਇਵੇਂ ਗਿਆਨ ਦੁਆਰਾ ਅਗਿਆਨ ਦਾ ਨਾਸ ਹੋ ਜਾਂਦਾ ਹੈ। ਹਨੇਰਾ ਮਿਟਾਉਣ ਵਾਸਤੇ ਰੋਸ਼ਨੀ ਨੂੰ ਕੋਈ ਮਿਹਨਤ ਨਹੀਂ ਕਰਨੀ ਪੈਂਦੀ, ਆਪਣੇ ਆਪ ਹੀ ਉਸਦਾ ਖਾਤਮਾ ਹੋ ਜਾਂਦਾ ਹੈ, ਇਵੇਂ ਗਿਆਨੀ ਮਨੁੱਖ ਦੇ ਸਾਹਮਣੇ ਅਗਿਆਨ ਆਪਣੇ ਆਪ ਲੋਪ ਹੋ ਜਾਂਦਾ ਹੈ।

ਗੋੜਪਾਦ ਅਗਿਆਨੀ ਵਿਅਕਤੀ ਦੀ ਤੁਲਨਾ ਸੁਤੇ ਪਏ ਆਦਮੀ ਨਾਲ ਕਰਦਾ ਹੈ। ਸੁਫਨੇ ਵਿਚਲੀਆਂ ਵਸਤਾਂ ਅਤੇ ਘਟਨਾਵਾਂ ਸੱਚੀਆਂ ਨਹੀਂ ਹੁੰਦੀਆਂ। ਸੁਫਨੇ ਦੀਆਂ ਘਟਨਾਵਾਂ ਸਾਡੇ ਸਰੀਰ ਅੰਦਰ ਹੀ ਕੇਵਲ ਵਾਪਰਦੀਆਂ ਹਨ, ਬਾਹਰ ਉਹਨਾਂ ਦੀ ਕੋਈ ਅਸਲੀਅਤ ਨਹੀਂ ਹੁੰਦੀ। ਨੀਂਦ ਤੋਂ ਜਾਗਣ ਉਪਰੰਤ ਹਰ ਵਿਅਕਤੀ ਪ੍ਰਤੀਤ ਕਰਦਾ ਹੈ ਕਿ ਇਕ ਸੁਫਨਾ ਸੀ ਜੋ ਚਲਾ ਗਿਆ ਹੈ। ਉਹ ਸੁਫਨੇ ਵਿਚ ਜਿਵੇਂ ਵਿਹਾਰ ਕਰ ਰਿਹਾ ਸੀ ਜਾਗਣ

ਤੇ ਉਸ ਵਾਂਗ ਵਿਹਾਰ ਨਹੀਂ ਕਰਦਾ। ਇਹੀ ਹਾਲਤ ਗਿਆਨੀ ਅਤੇ ਅਗਿਆਨੀ ਵਿਅਕਤੀ ਦੀ ਹੈ। ਅਗਿਆਨੀ ਸੁਫਨੇ ਵਿਚ ਵਿਚਰ ਰਹੇ ਮਨੁੱਖ ਵਾਂਗ ਸੰਸਾਰ ਨੂੰ ਸਤਿ ਸਮਝ ਬੈਠਦਾ ਹੈ ਪਰ ਗਿਆਨਵਾਨ ਪੁਰਖ ਅਜਿਹਾ ਨਹੀਂ ਕਰਦਾ।

ਸ਼ੰਕਰਾਚਾਰੀਆ ਸੱਤਵੀਂ ਸਦੀ ਦੇ ਅਖੀਰ ਵਿਚ ਜਾਂ ਅੱਠਵੀਂ ਸਦੀ ਦੇ ਆਰੰਭ ਵਿਚ ਹੋਇਆ। ਸ਼ੰਕਰ ਨਾਲ ਹੀ ਬ੍ਰਾਹਮਣੀ ਮਤਿ ਦਾ ਪੁਨਰ ਜਾਗਰਣ ਕਾਲ ਆਰੰਭ ਹੁੰਦਾ ਹੈ। ਸ਼ੰਕਰ ਨੇ ਬੁੱਧ ਮਤ ਦੀਆਂ ਜੜ੍ਹਾਂ ਹਿਲਾ ਦਿਤੀਆਂ। ਸ਼ੰਕਰ ਦੇ ਸਿਧਾਂਤ ਨੂੰ ਅਦਵੈਤਵਾਦ ਕਿਹਾ ਜਾਂਦਾ ਹੈ, ਤੇ ਉਸਦੇ ਇਸ ਦਰਸ਼ਨ ਦਾ ਆਧਾਰ ਉਪਨਿਸ਼ਦਾਂ ਦੀ ਸਿਖਿਆ ਅਤੇ ਭਗਵਤ ਗੀਤਾ ਦੀ ਫਿਲਾਸਫੀ ਹੈ। ਉਪਨਿਸ਼ਦਾਂ ਅਤੇ ਗੀਤਾ ਉਤੇ ਸ਼ੰਕਰ ਨੇ ਟੀਕਾ ਵੀ ਲਿਖਿਆ ਹੈ ਪਰ ਸਭ ਤੋਂ ਪ੍ਰਸਿਧ ਰਚਨਾ ਉਸਦੀ ਬ੍ਰਹਮਸੂਤਰ ਉਤੇ ਟੀਕਾਕਾਰੀ ਹੈ। ਪਿਛੋਂ ਹੋਰ ਸ਼ਿਸ਼ਾਂ ਨੇ ਸ਼ੰਕਰ ਦੇ ਦਰਸ਼ਨ ਦਾ ਵਿਸਥਾਰ ਕੀਤਾ ।

ਸ਼ੰਕਰ ਅਨੁਸਾਰ ਪ੍ਰਮਾਣ ਤਿੰਨ ਮੰਨੇ ਜਾ ਸਕਦੇ ਹਨ:

(ੳ) ਸ਼ਬਦ ਪ੍ਰਮਾਣ

(ਅ) ਅਨੁਮਾਨ

(ੲ) ਪ੍ਰਤੱਖ

ਸ਼ਬਦ ਤੋਂ ਭਾਵ ਵੇਦਾਂ ਦੀ ਬਾਣੀ ਹੈ ਤੇ ਸ਼ੰਕਰ ਅਨੁਸਾਰ ਵੇਦ ਬਾਣੀ ਉਤੇ ਕਿੰਤੂ ਨਹੀਂ ਹੋ ਸਕਦਾ ਕਿਉਂਕਿ ਇਹ ਅਨੁਭਵ ਉੱਤੇ ਪੂਰੀ ਉਤਰਦੀ ਹੈ। ਜਿਹੜੀ ਗੱਲ ਅਨੁਭਵ ਤੇ ਪੂਰੀ ਨਾ ਉਤਰੇ ਸ਼ੰਕਰ ਉਸਨੂੰ ਮੰਨਣ ਲਈ ਤਿਆਰ ਨਹੀਂ। ਜਿਵੇਂ ਉਹ ਆਖਦਾ ਹੈ 'ਹਜ਼ਾਰ ਵੇਦ ਵਾਕ ਵੀ ਅੱਗ ਨੂੰ ਠੰਢੀ ਨਹੀਂ ਕਰ ਸਕਦੇ। ਜੇ ਕਿਤੇ ਵੇਦ ਆਖੇ ਕਿ ਅੱਗ ਠੰਢੀ ਹੁੰਦੀ ਹੈ ਤਾਂ ਇਹ ਗੱਲ ਮੰਨੀ ਨਹੀਂ ਜਾਵੇਗੀ ਕਿਉਂਕਿ ਇਹ ਅਨੁਭਵ ਤੇ ਪੂਰੀ ਨਹੀਂ ਉਤਰਦੀ।

ਅਨੁਮਾਨ ਦਾ ਪਰਮਾਣ ਤਰਕ ਰਹਿਤ ਨਹੀਂ ਹੋਣਾ ਚਾਹੀਦਾ। ਸ਼ੰਕਰ ਤਰਕ ਨੂੰ ਵਿਸ਼ਵਾਸ ਕਰਨ ਯੋਗ ਹਥਿਆਰ ਆਖਦਾ ਹੈ ਤੇ ਕਹਿੰਦਾ ਹੈ ਕਿ ਜਿਹੜਾ ਸੱਚ ਤਰਕ ਦੀ ਕਸਵਟੀ ਤੇ ਪੂਰਾ ਨਹੀਂ ਉਤਰਦਾ ਉਸ ਉਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ। ਅਨੁਮਾਨ ਅਤੇ ਅਨੁਭਵ ਇਹ ਦੋਵੇਂ ਆਪੋ ਵਿਚ ਨਿਖੇੜੇ ਨਹੀਂ ਜਾ ਸਕਦੇ ਕਿਉਂਕਿ ਅਨੁਭਵ ਤੋਂ ਬਗੈਰ ਤਾਂ ਵੇਦ ਬਾਣੀ ਵੀ ਇਕ ਖਾਸ ਬੋਲੀ ਵਿਚ ਲਿਖੇ ਛੰਦਾਬੰਦੀ ਦੇ ਗ੍ਰੰਥ ਤੋਂ ਬਿਨਾ ਹੋਰ ਕੁਝ ਨਹੀਂ। ਪਰਤੱਖ ਗਿਆਨ ਦੇ ਦੋ ਆਧਾਰ ਹਨ:

(ੳ) ਇੰਦਰੀ ਗਿਆਨ

(ਅ) ਅੰਤਰ ਅਨੁਭਵ

ਇੰਦਰੀ ਗਿਆਨ ਸਹਾਈ ਜ਼ਰੂਰ ਹੁੰਦਾ ਹੈ ਪਰ ਇਸ ਵਿਚ ਕਮੀ ਹੁੰਦੀ ਹੈ ਕਿ ਵਸਤ ਅਤੇ ਦ੍ਰਸ਼ਟਾ, ਭਾਵ ਗਿਆਤ ਅਤੇ ਗਿਆਤਾ ਵਿਚਕਾਰ ਹਮੇਸ਼ ਭੇਦ ਬਣਿਆ ਰਹਿੰਦਾ ਹੈ। ਇਹ ਭੇਦ ਦਵੈਤ ਨੂੰ ਜਨਮ ਦਿੰਦਾ ਹੈ। ਪਰ ਇਸਦੇ ਉਲਟ ਅੰਤਰ ਅਨੁਭਵ ਰਾਹੀਂ ਅਸੀਂ ਸੱਚ ਦੇ ਸਿਧੇ ਦਰਸ਼ਨ ਕਰ ਸਕਦੇ ਹਾਂ। ਅੰਤਰ ਅਨੁਭਵ ਵਿਚ ਭਾਵੇਂ ਗਿਆਨ ਇੰਦਰੀਆਂ ਦਾ ਸਹਾਰਾ ਲਿਆ ਜਾਂਦਾ ਹੈ ਪਰ ਮਨ ਅੰਤਿਮ ਫੈਸਲਾ ਕਰਦਾ ਹੈ।

ਸ਼ੰਕਰ ਦਾ ਦਰਸ਼ਨ ਬ੍ਰਹਮਵਾਦੀ ਸਿਧਾਂਤ ਹੈ। ਸ਼ੰਕਰ ਅਨੁਸਾਰ ਬ੍ਰਹਮ ਸਰਬੱਗ, ਸਰਬਸ਼ਕਤੀਮਾਨ ਸੱਤਾ ਹੈ

ਤੇ ਉਸਤੋਂ ਵਿਸ਼ਵ ਦੀ ਉਤਪਤੀ ਹੋਈ। ਬ੍ਰਹਮ ਕਾਰਨ ਹੈ ਤੇ ਸਾਰੇ ਨਤੀਜੇ ਅਤੇ ਕਾਰਜ ਉਸ ਉਤੇ ਆਧਾਰਿਤ ਹਨ। ਜਿਵੇਂ ਕੱਪੜੇ ਵਾਸਤੇ ਰੂੰ ਹੈ, ਜਿਵੇਂ ਦੁੱਧ ਤੋਂ ਬਗੈਰ ਦਹੀਂ ਨਹੀਂ ਹੋ ਸਕਦੀ, ਜਿਵੇਂ ਮਿੱਟੀ ਤੋਂ ਬਗੈਰ ਘੜੇ ਦੀ ਕਲਪਨਾ ਨਹੀਂ ਹੋ ਸਕਦੀ, ਜਿਵੇਂ ਸੋਨੇ ਬਗੈਰ ਕੰਗਣ ਨਹੀਂ ਘੜਿਆ ਜਾ ਸਕਦਾ ਉਸੇ ਪਰਕਾਰ ਬ੍ਰਹਮ ਦੀ ਹੋਂਦ ਦੇ ਬਗੈਰ ਸੰਸਾਰ ਦੀ ਕਲਪਣਾ ਹੋ ਹੀ ਨਹੀਂ ਸਕਦੀ। ਉਹ ਸ੍ਰਿਸ਼ਟੀ ਵੀ ਹੈ ਸ੍ਰਸ਼ਟਾ ਵੀ, ਦਰਸ਼ਕ ਵੀ ਹੈ ਤੇ ਦ੍ਰਿਸ਼ਟੀ ਵੀ। ਉਹੀ ਸੱਤ ਚਿੱਤ ਅਤੇ ਆਨੰਦ ਹੈ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਕੀ ਬੁਰਾਈ ਵੀ ਪਰਮਾਤਮਾ ਨੇ ਪੈਦਾ ਕੀਤੀ ? ਕੁਝ ਕੁ ਵਿਅਕਤੀ ਹਮੇਸ਼ਾਂ ਮੌਜ ਕਰਦੇ ਹਨ ਤੇ ਕੁੱਝ ਦੁਖੀ ਰਹਿੰਦੇ ਹਨ ਇਸ ਦਾ ਕੀ ਕਾਰਨ ਹੈ ? ਦੇਵਤੇ ਹਮੇਸ਼ਾਂ ਪ੍ਰਸੰਨ ਰਹਿੰਦੇ ਹਨ ਤੇ ਪਸ਼ੂ ਦੁਖੀ ਜੀਵਨ ਬਤੀਤ ਕਿਉਂ ਕਰਦੇ ਹਨ ? ਕੀ ਇਨਸਾਫ ਪਸੰਦ ਪਰਮਾਤਮਾ ਅਜਿਹਾ ਕਰ ਸਕਦਾ ਹੈ ? ਇਸਦਾ ਉੱਤਰ ਸ਼ੰਕਰ ਇਸ ਪ੍ਰਕਾਰ ਦਿੰਦਾ ਹੈ- ਸ਼ੁਰੂ ਵਿਚ ਕੇਵਲ ਇਕ ਪਰਮਾਤਮਾ ਦੀ ਹੋਂਦ ਸੀ। ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਕੋਈ ਕਰਮ ਨਹੀਂ ਸਨ। ਫਿਰ ਸੰਸਾਰ ਜਿਹੜਾ ਦੋਸ਼ਪੂਰਨ ਹੈ, ਅਗਿਆਨ ਪੂਰਨ ਹੈ, ਇਹ ਦੋਸ਼-ਰਹਿਤ ਗਿਆਨਵਾਨ ਪਰਮਾਤਮਾ ਤੋਂ ਕਿਵੇਂ ਪੈਦਾ ਹੋ ਸਕਦਾ ਹੈ ? ਇਸ ਦਾ ਉੱਤਰ ਹੈ ਕਿ ਕਮੀਆਂ ਵਾਲਾ ਸੰਸਾਰ ਪਰਮਾਤਮਾ ਤੋਂ ਉਸੇ ਪਰਕਾਰ ਪੈਦਾ ਹੋ ਸਕਦਾ ਹੈ ਜਿਵੇਂ ਜਿਉਂਦੇ ਮਨੁੱਖ ਦੇ ਜਿਸਮ ਵਿਚੋਂ ਨਿਰਜੀਵ ਵਾਲ ਉਤਪੰਨ ਹੋ ਜਾਂਦੇ ਹਨ। ਸਮੁੰਦਰ ਵਿਚ ਝੱਗ ਹੈ, ਲਹਿਰਾਂ ਹਨ ਅਤੇ ਬੁਲਬਲੇ ਹਨ। ਝੱਗ ਅਤੇ ਲਹਿਰਾਂ ਸਮੁੰਦਰ ਨਹੀਂ ਹਨ, ਇਹ ਉਸ ਵਿਚ ਆਪੇ ਪੈਦਾ ਹੁੰਦੇ ਰਹਿੰਦੇ ਹਨ ਆਪੇ ਖਤਮ ਹੋ ਜਾਂਦੇ ਹਨ। ਇਵੇਂ ਹੀ ਬ੍ਰਹਮ ਵਿਚੋਂ ਜਗਤ ਦੀ ਉਤਪਤੀ ਹੋਈ। ਇਕੋ ਸੂਰਜ ਅਨੇਕ ਪਰਕਾਰ ਦੇ ਫੁੱਲ ਫਲ ਪੈਦਾ ਕਰਦਾ ਹੈ। ਇਹ ਧਰਤੀ ਵਿਚ ਅਨੇਕਾਂ ਖਣਿਜ ਪਦਾਰਥ ਹਨ ਤੇ ਇਥੇ ਅਨਾਜ ਲਹੂ ਵੀ ਬਣਦਾ ਹੈ, ਵਾਲ ਵੀ ਮਾਸ ਅਤੇ ਨਹੁੰ ਵੀ। ਜਿਵੇਂ ਦੁੱਧ ਦਹੀਂ ਵਿਚ ਬਦਲ ਜਾਂਦਾ ਹੈ ਅਤੇ ਪਾਣੀ ਦੀ ਬਰਫ ਬਣ ਜਾਂਦੀ ਹੈ ਉਸੇ ਪ੍ਰਕਾਰ ਬ੍ਰਹਮ ਰੂਪ ਵਟਾ ਕੇ ਜਗਤ ਬਣ ਜਾਦਾ ਹੈ ਤੇ ਫਿਰ ਜਗਤ ਨੂੰ ਆਪਣੇ ਵਿਚ ਸਮੇਟ ਵੀ ਲੈਂਦਾ ਹੈ। ਸ਼ੰਕਰ ਅਨੁਸਾਰ ਆਤਮਾ ਹੀ ਧਰਮ ਹੈ। ਆਤਮਾ ਬ੍ਰਹਮ ਵਾਂਗ ਹੀ ਸਤ ਚਿਤ ਆਨੰਦ ਦਾ ਸਰੂਪ ਹੈ।

ਸ਼ੰਕਰ ਬ੍ਰਹਮ ਦੇ ਨਿਰਗੁਣ ਸਰੂਪ ਨੂੰ 'ਸ਼ੂਨਯ' ਨਹੀਂ ਆਖਦਾ ਕਿਉਂਕਿ 'ਸ਼ੂਨਯ' ਦਾ ਅਰਥ ਹੋਵੇਗਾ ਕਿ ਉਹ 'ਕੁਝ ਵੀ ਨਹੀਂ' ਭਾਵ ਅਸੱਤ ਹੈ। ਉਹ ਗੋਚਰ ਗੁਣਾ ਤੋਂ ਅਤੀਤ ਹੋ ਸਕਦਾ ਹੈ, ਸਾਡੀਆਂ ਗਿਆਨ ਇੰਦਰੀਆਂ ਦੀ ਪਕੜ ਤੋਂ ਬਾਹਰ ਹੋ ਸਕਦਾ ਹੈ ਪਰ ਉਸ ਦੀ ਅਣਹੋਂਦ ਨਹੀਂ। ਉਹੀ ਤਾਂ ਸਾਰੀ ਹੋਂਦ ਦਾ ਮੂਲ ਹੈ। ਇਕੋ ਬ੍ਰਹਮ ਸਰਗੁਣ ਵੀ ਹੈ ਅਤੇ ਨਿਰਗੁਣ ਵੀ।

ਸ਼ੰਕਰ ਦਾ ਮਾਇਆ ਦਾ ਸਿਧਾਂਤ ਉਸਦੀ ਮੌਲਿਕ ਦੇਣ ਹੈ। ਬ੍ਰਹਮ ਜੇ ਸਤਿ ਹੈ ਤਾਂ ਜਗਤ ਮਿਥਿਆ ਕਿਵੇਂ ਹੋਇਆ ? ਸਚਾਈ ਵਿਚੋਂ ਤਾਂ ਕਦੀ ਝੂਠ ਜਨਮ ਨਹੀਂ ਲੈ ਸਕਦਾ । ਇਥੇ ਮਾਇਆਵਾਦ ਦਾ ਸਿਧਾਂਤ ਜਨਮ ਲੈਂਦਾ ਹੈ ਤੇ ਇਹ ਮਾਇਆਵਾਦ ਸ਼ੰਕਰ ਦੇ ਦਰਸ਼ਨ ਦਾ ਧੁਰਾ ਹੈ। ਮਾਇਆ ਦਾ ਅਰਥ ਹੈ ਭਰਮ, ਭੁਲੇਖਾ ਮਿਥਿਆ। ਜਾਦੂਗਰ ਹਵਾ ਵਿਚੋਂ ਵੀ ਗੇਂਦ ਪੈਦਾ ਕਰ ਦਿੰਦਾ ਹੈ, ਇਹ ਉਸਦੀ ਮਾਇਆ ਹੈ। ਕਈ ਵਾਰ ਰੱਸੀ ਨੂੰ ਸੱਪ ਸਮਝ ਲੈਂਦੇ ਹਾਂ ਤੇ ਡਰ ਜਾਂਦੇ ਹਾਂ। ਰਸੀ ਸੱਪ ਨਹੀਂ ਹੁੰਦੀ, ਸੱਪ ਦਾ ਭੁਲੇਖਾ ਪੈ ਜਾਣਾ ਮਾਇਆ ਹੈ। ਜਿਵੇਂ ਰੱਸੀ ਨੂੰ ਅਸੀਂ ਸੱਪ ਸਮਝ ਲੈਂਦੇ ਹਾਂ ਇਸੇ ਪਰਕਾਰ ਅਗਿਆਨੀ ਲੋਕ, ਜਗਤ ਨੂੰ ਬ੍ਰਹਮ ਸਮਝ ਲੈਂਦੇ ਹਨ। ਮਾਇਆ ਦਾ ਸਿਧਾਂਤ ਹੇਠ ਲਿਖੇ ਤੱਥਾਂ ਉਤੇ ਉਸਾਰਿਆ ਗਿਆ ਹੈ।

(ੳ) ਕੇਵਲ ਬ੍ਰਹਮ ਸਤਿ ਹੈ ਉਸ ਤੋਂ ਬਿਨਾਂ ਹੋਰ ਕੁਝ ਵੀ ਸਤਿ ਨਹੀਂ, ਬ੍ਰਹਮ ਤੋਂ ਕੁਝ ਵੀ ਵੱਖ ਨਹੀਂ। ਜੇ ਸੰਸਾਰ ਆਪਣੇ ਆਪ ਵਿਚ ਸੁਤੰਤਰ ਹੋਂਦ ਪ੍ਰਤੀਤ ਹੁੰਦਾ ਹੈ ਤਾਂ ਇਹ ਭਰਮ ਹੈ, ਮਾਇਆ ਹੈ, ਬ੍ਰਹਮ ਤੋਂ ਵੱਖ ਕੋਈ ਜਗਤ ਨਹੀਂ ਹੈ। ਦਰਅਸਲ ਬ੍ਰਹਮ ਹੀ ਹੈ ਜਗਤ ਨਹੀਂ।

(ਅ) ਤਰਕ ਦੇ ਆਧਾਰ ਤੇ ਜਗਤ ਦੀ ਵਿਆਖਿਆ ਨਹੀਂ ਹੋ ਸਕਦੀ ਇਸ ਕਰਕੇ ਵੀ ਇਸ ਨੂੰ ਮਾਇਆ ਆਖ ਸਕਦੇ ਹਾਂ।

(ੲ) ਜਗਤ ਪਰਿਵਰਤਨਸ਼ੀਲ ਹੈ, ਨਾਸ਼ਵਾਨ ਹੈ। ਪਰ ਬ੍ਰਹਮ ਅਪਰਿਵਰਤਿਤ ਅਤੇ ਅਮਰ ਹੈ। ਦੋਹਾਂ ਵਿਚ ਫਰਕ ਦਾ ਕਾਰਨ ਮਾਇਆ ਹੈ ।

(ਸ) ਇੰਦਰੀਆਂ ਰਾਹੀਂ ਪਰਖੀਏ ਤਾਂ ਜਗਤ ਸੱਤ ਲਗਦਾ ਹੈ ਪਰ ਅਨੁਭਵ ਰਾਹੀਂ ਰਿਸ਼ੀਆਂ ਨੇ ਦੇਖ ਲਿਆ ਹੈ ਕਿ ਇਹ ਮਿਥਿਆ ਹੈ। ਇਕੋ ਚੀਜ਼ ਸਤਿ ਅਤੇ ਅਸੱਤ ਨਹੀਂ ਹੋ ਸਕਦੀ । ਇਹ ਫਰਕ ਮਾਇਆ ਕਾਰਨ ਹੈ।

(ਹ) ਮਾਇਆ ਬ੍ਰਹਮ ਦੀ ਨਹੀਂ ਈਸ਼ਵਰ ਦੀ ਇਕ ਸ਼ਕਤੀ ਹੈ। ਇਸ ਨੂੰ ਈਸਵਰ ਦੀ ਰਚਨਾਤਮਕ ਸਕਤੀ ਵੀ ਆਖ ਸਕਦੇ ਹਾਂ।

(ਕ) ਜਿਵੇਂ ਜਾਦੂਗਰ ਨੂੰ ਆਪਣੀ ਖੇਡ ਦੀ ਵਿਉਂਤ ਦੀ ਸਮਝ ਹੈ ਦਰਸ਼ਕਾਂ ਨੂੰ ਪਤਾ ਨਹੀਂ, ਉਸੇ ਪਰਕਾਰ ਬ੍ਰਹਮ ਮਾਇਆ ਬਾਰੇ ਜਾਣਦਾ ਹੈ ਪਰ ਮਾਇਆ ਵਿਚ ਗ੍ਰਸਤ ਜੀਵ ਉਸਨੂੰ ਸਮਝਣ ਤੋਂ ਅਸਮਰਥ ਹਨ।

ਸ਼ੰਕਰ ਨੇ ਆਪਣੇ ਤੋਂ ਪਹਿਲੇ ਰਚੇ ਗਏ ਮਹਾਨ ਗ੍ਰੰਥਾਂ ਦੀ ਪਰੰਪਰਾ ਵਿਚ ਭਾਵੇਂ ਆਪਣਾ ਦਰਸ਼ਨ ਰਚਿਆ ਪਰ ਇਸ ਵਿਚ ਉਸਦੀ ਮੌਲਿਕਤਾ ਪ੍ਰਤੱਖ ਦਿਸਦੀ ਹੈ। ਉਸਨੇ ਭਾਰਤੀ ਦਰਸ਼ਨ ਨੂੰ ਇਕ ਲੜੀ ਵਿਚ ਪਰੋਣ ਦਾ ਮਹਾਨ ਕਾਰਜ ਕੀਤਾ। ਸ਼ੰਕਰ ਨੇ ਬੁੱਧ ਮਤਿ ਅਤੇ ਜੈਨ ਮਤਿ ਤੋਂ ਬਹੁਤ ਕੁੱਝ ਹਾਸਲ ਕੀਤਾ ਤੇ ਇਸ ਗਿਆਨ ਦਾ ਸਦਕਾ ਉਸਨੇ ਇਹਨਾਂ ਮੱਤਾਂ ਦਾ ਖੰਡਨ ਕੀਤਾ। ਬ੍ਰਹਮ, ਮਾਇਆ ਅਤੇ ਜਗਤ ਸਬੰਧੀ ਉਸਦੀਆਂ ਪੇਸ਼ ਕੀਤੀਆਂ ਮਨੌਤਾਂ ਅਤੇ ਧਾਰਨਾਵਾਂ ਇਕ ਧੁਰੰਧਰ ਵਿਦਵਾਨ ਦੀਆਂ ਨਿਰਮਾਣ ਕੀਤੀਆਂ ਹੋਈਆਂ ਸਿਧਾਂਤਕ ਪ੍ਰਣਾਲੀਆਂ ਹਨ। ਵੈਦਿਕ ਧਰਮ ਦੀ ਮਿਟਦੀ ਜਾ ਰਹੀ ਪਰੰਪਰਾ ਨੂੰ ਮੁੜ ਸੁਰਜੀਤ ਕਰਨ ਦਾ ਸਿਹਰਾ ਸ਼ੰਕਰ ਦੇ ਸਿਰ ਜਾਂਦਾ ਹੈ। ਭਾਰਤੀ ਧਰਮ ਦਰਸ਼ਨ ਦੇ ਸੰਦਰਭ ਵਿਚ ਸ਼ੰਕਰ ਦੀ ਦੇਣ ਅਦੁੱਤੀ ਹੈ।

## ਵੈਦਿਕ ਮੱਤ : ਸਮੁੱਚਾ ਸਰਵੇਖਣ

ਵੈਦਿਕ ਮੱਤ ਉਸ ਧਰਮ ਦੀ ਪ੍ਰਤੀਨਿਧਤਾ ਕਰਦਾ ਹੈ ਜੋ ਅਜ ਤੋਂ 3500 ਸਾਲ ਪਹਿਲਾਂ ਆਰੀਆਂ ਦੇ ਭਾਰਤ ਵਿਚ ਪ੍ਰਵੇਸ਼ ਕਰਨ ਤੋਂ ਬਾਅਦ ਪੰਜਾਬ ਵਿਚ ਅਤੇ ਫਿਰ ਭਾਰਤ ਦੇ ਹੋਰ ਖੇਤਰਾਂ ਵਿਚ ਵਸਣ ਨਾਲ ਵਿਕਸਤ ਹੋਇਆ । ਇਸਾਈ ਮਤਿ ਅਤੇ ਇਸਲਾਮ ਆਦਿ ਸੰਸਾਰ ਦੇ ਧਰਮਾਂ ਦੀ ਤਰ੍ਹਾਂ ਵੈਦਿਕ ਮਤਿ ਦੀ ਕੋਈ ਸਰਲ ਪਰਿਭਾਸ਼ਾ ਕਰਨੀ ਕਠਿਨ ਪ੍ਰਤੀਤ ਹੁੰਦੀ ਹੈ। ਇਸ ਦਾ ਕਾਰਣ ਇਸ ਮੱਤ ਦੀਆਂ ਅਣਗਿਣਤ ਸਿਧਾਂਤਕ ਵਿਭਿੰਨਤਾਵਾਂ ਅਤੇ ਧਰਮ-ਕਰਮ ਹਨ। ਫਿਰ ਭੀ ਇਸ ਦੀ ਪ੍ਰਕਿਰਤੀ ਨੂੰ ਸਮਝਣ ਲਈ ਇਸ ਦੇ ਕੁਝ ਪ੍ਰਮੁੱਖ ਲੱਛਣਾ ਦਾ ਉਲੇਖ ਕੀਤਾ ਜਾ ਸਕਦਾ ਹੈ ਜੋ ਇਸ ਪ੍ਰਕਾਰ ਹਨ:

1. ਵੇਦਾਂ ਦੀ ਧਰਮ ਪ੍ਰਭੁਤਾ ਵਿਚ ਵਿਸ਼ਵਾਸ

2. ਕਰਮ ਅਤੇ ਪੁਨਰ-ਜਨਮ ਦੇ ਸਿਧਾਂਤ ਵਿਚ ਵਿਸ਼ਵਾਸ

3. ਅਵਤਾਰਵਾਦ ਦੇ ਸਿਧਾਂਤ ਵਿਚ ਵਿਸ਼ਵਾਸ

4. ਵਰਣਾਸ਼ਰਮ ਪ੍ਰਥਾ ਵਿਚ ਵਿਸ਼ਵਾਸ

5. ਮੂਰਤੀ ਪੂਜਾ ਵਿਚ ਵਿਸ਼ਵਾਸ

ਹਿੰਦੂ ਸ਼ਬਦ ਸਦੇਸ਼ੀ ਨਹੀਂ ਹੈ। ਇਹ ਸ਼ਬਦ ਵਿਦੇਸ਼ੀਆਂ ਦੁਆਰਾ ਸਿੰਧ ਨਦੀ ਤੋਂ ਪਾਰ ਇਕ ਖਾਸ ਭੂਗੋਲਿਕ ਖੇਤਰ ਵਿਚ ਰਹਿਣ ਵਾਲੇ ਲੋਕਾਂ ਲਈ ਵਰਤਿਆ ਗਿਆ ਸੀ। ਇਸ ਕਰਕੇ ਜਿਸਨੂੰ ਅਸੀਂ ਅੱਜ ਕੱਲ੍ਹ ਹਿੰਦੂ ਮੱਤ ਕਹਿੰਦੇ ਹਾਂ ਉਸਨੂੰ ਵੈਦਿਕ ਮੱਤ ਕਹਿਣਾ ਵਧੀਕ ਸਹੀ ਹੈ ਪਰ ਜਿਥੇ ਕਿਧਰੇ ਹਿੰਦੂ ਮੱਤ ਲਿਖਿਆ ਮਿਲੇ ਉਸਨੂੰ ਵੈਦਿਕ ਮੱਤ ਸਮਝਣਾ ਚਾਹੀਦਾ ਹੈ ਕਿਉਂਕਿ ਹੁਣ ਹਿੰਦੂ ਸ਼ਬਦ ਵਧੀਕ ਪ੍ਰਚੱਲਤ ਹੋ ਚੁੱਕਾ ਹੈ ।

ਪ੍ਰਥਮ ਹੈ ਸਾਧਾਰਣ ਵੈਦਿਕ ਮਤਿ ਅਤੇ ਦੂਸਰਾ ਹੈ ਦਾਰਸ਼ਨਿਕ ਵੈਦਿਕ ਮਤਿ। ਧਰਮ ਦੇ ਇਤਿਹਾਸ ਵਿਚ ਭਾਵੇਂ ਇਨ੍ਹਾਂ ਦੋਹਾਂ ਨੇ ਇਕ ਦੂਜੇ ਦਾ ਪ੍ਰਭਾਵ ਗ੍ਰਹਿਣ ਕਰਦੇ ਹੋਏ ਆਪਣੇ ਆਪ ਨੂੰ ਪਰਸਪਰ ਅਮੀਰ ਬਣਾਇਆ ਪਰ ਫਿਰ ਭੀ ਇਹ ਦੋਵੇਂ ਧਾਰਾਵਾਂ ਮਹੱਤਵਪੂਰਨ ਹਨ। ਦਾਰਸ਼ਨਿਕ ਵੈਦਿਕ ਮੱਤ ਨੂੰ ਬ੍ਰਾਹਮਣ ਮਤਿ ਕਿਹਾ ਜਾ ਸਕਦਾ ਹੈ ਕਿਉਂਕਿ ਇਸ ਧਾਰਾ ਦੇ ਵਿਕਾਸ ਵਿਚ ਬ੍ਰਾਹਮਣਵਾਦੀ ਕੱਟੜਤਾ (orthodoxy) ਦਾ ਵਧੇਰੇ ਹਿੱਸਾ ਹੈ। ਇਸ ਤੋਂ ਇਲਾਵਾ ਇਸ ਪਰੰਪਰਾ ਵਿਚ ਵੇਦ ਬਾਣੀ ਨੂੰ ਵਧੇਰੇ ਪ੍ਰਮੁੱਖਤਾ ਪ੍ਰਦਾਨ ਕੀਤੀ ਗਈ ਹੈ। ਦੂਜੇ ਪਾਸੇ ਸਾਧਾਰਣ ਵੈਦਿਕ ਮਤਿ ਕਰਮ ਕਾਂਡ ਨੂੰ ਵਧੀਕ ਵਿਸ਼ੇਸ਼ਤਾ ਦਿੰਦਾ ਹੈ। ਇਸ ਲਈ ਵੈਦਿਕ ਮਤਿ ਦਾ ਸਮੁੱਚੇ ਰੂਪ ਵਿਚ ਅਧਿਐਨ ਕਰਨ ਲਈ ਇਨ੍ਹਾਂ ਦੋਹਾਂ ਪੱਖਾਂ ਦਾ ਅਧਿਐਨ ਕਰਨਾ ਜ਼ਰੂਰੀ ਜਾਪਦਾ ਹੈ।

ਕੋਈ ਵੀ ਧਰਮ ਸਮਕਾਲੀ ਧਰਮ ਨਾਲੋਂ ਟੁੱਟ ਕੇ ਵਿਕਸਤ ਨਹੀਂ ਹੋ ਸਕਦਾ । ਉਹ ਆਪਣੀਆਂ ਸਮਕਾਲੀ ਧਰਮ-ਪ੍ਰਣਾਲੀਆਂ ਦੇ ਪ੍ਰਭਾਵ ਦਾ ਅਵੱਸ਼ ਅਸਰ ਪ੍ਰਵਾਨ ਕਰਦਾ ਹੈ। ਵਿਕਾਸ ਦੀਆਂ ਮੁਢਲੀਆਂ ਅਵਸਥਾਵਾਂ ਵਿਚ ਬ੍ਰਾਹਮਣੀ ਧਰਮ ਦੇ ਸੰਸਕ੍ਰਿਤਕ ਅਤੇ ਦਾਰਸ਼ਨਿਕ ਰੂਪ ਵਿਚ ਅਨ-ਆਰੀਆ ਧਰਮ, ਜਿਸ ਨੂੰ ਸ਼ਰੱਮਣ ਵੀ ਕਿਹਾ ਜਾਂਦਾ ਹੈ, ਦੇ ਅੰਸ਼ ਵੀ ਮਿਲਦੇ ਹਨ । ਬੁੱਧ ਮੱਤ ਅਤੇ ਜੈਨ ਮੱਤ ਤੋਂ ਇਲਾਵਾ ਇਸਦਾ ਈਸਾਈ ਮੱਤ ਨਾਲ ਵੀ ਪਰਸਪਰ ਆਦਾਨ ਪ੍ਰਦਾਨ ਹੋਇਆ ਹੈ।

## ਵੈਦਿਕ ਮੱਤ ਦੇ ਪ੍ਰਮੁੱਖ ਲੱਛਣ

### 1. ਵੇਦਾਂ ਦੀ ਪ੍ਰਭੁਤਾ

ਵੇਦ ਦਾ ਅਰਥ ਹੈ ਗਿਆਨ। ਇਹ ਨਾਮ ਵੈਦਿਕ ਮਤਿ ਦੇ ਗਿਆਨ ਪ੍ਰਦਾਤਾ ਧਰਮ ਗ੍ਰੰਥਾਂ ਦੇ ਸਮੂਹਕ ਰੂਪ ਲਈ ਵਰਤਿਆ ਗਿਆ ਹੈ। ਇਸ ਵਿਚ ਹੇਠ ਲਿਖੇ ਗ੍ਰੰਥ ਸ਼ਾਮਲ ਹਨਃ ਸੰਘਿਤਾ (ਰਿਗ, ਯਜੁਰ, ਸਾਮ ਅਤੇ ਅਥਰਵ), ਬ੍ਰਾਹਮਣ, ਆਰਣਯਕ, ਉਪਨਿਸ਼ਦ। ਫਿਰ ਵੀ ਆਮ ਤੌਰ ਤੇ ਰਿਗ, ਯਜੁਰ ਆਦਿ ਸੰਘਿਤਾਵਾਂ ਲਈ ਹੀ ਵੇਦ ਸ਼ਬਦ ਪ੍ਰਯੋਗ ਕੀਤਾ ਜਾਂਦਾ ਹੈ। ਇਹ ਗ੍ਰੰਥ ਗੱਦ ਅਤੇ ਪਦ ਦੋਹਾਂ ਰੂਪਾਂ ਵਿਚ ਲਿਖੇ ਗਏ ਹਨ। ਇਹ ਈਸ਼ਵਰ ਦੁਆਰਾ ਹੀ ਪ੍ਰਕਾਸ਼ਤ ਹੋਏ ਹਨ। ਵੈਦਿਕ ਮੱਤ ਅਨੁਸਾਰ ਇਹ ਪ੍ਰਕਾਸ਼ਨ ਆਵਾਜ਼ ਦੇ ਰੂਪ ਵਿਚ ਹੁੰਦਾ ਹੈ ਇਸ ਲਈ ਇਸ ਨੂੰ ਸ਼ਰੁਤੀ ਵੀ ਕਿਹਾ ਗਿਆ ਹੈ। ਸ਼ਰੁਤੀ ਤੋਂ ਭਾਵ ਹੈ ਉਹ ਆਵਾਜ ਜਿਹੜੀ ਸੁਣੀ ਜਾ ਸਕੇ। ਵੈਦਿਕ ਮਤਿ ਦਾ ਹਰ

ਦਾਰਸ਼ਨਿਕ ਸਕੂਲ ਵੇਦਾਂ ਦੀ ਇਸ ਧਰਮ ਗ੍ਰੰਥਿਕ ਪ੍ਰਭੂਸਤਾ ਪ੍ਰਤੀ ਆਪਣੀ ਆਸਥਾ ਪ੍ਰਗਟ ਕਰਦਾ ਹੈ। ਭਾਰਤ ਵਿਚ ਜਿਹੜੇ ਦਾਰਸ਼ਨਿਕ ਸਕੂਲ ਵਿਕਸਤ ਹੋਏ ਉਨ੍ਹਾਂ ਨੂੰ ਇਸੇ ਆਸਥਾ ਦੇ ਆਧਾਰ ਤੇ ਹੀ ਆਸਤਕ ਤਥਾ ਨਾਸਤਕ ਦੋ ਵਰਗਾਂ ਵਿਚ ਵੰਡਿਆ ਗਿਆ। ਆਸਤਕ ਉਹ ਸ਼੍ਰੇਣੀ ਹੈ ਜਿਹੜੀ ਵੇਦਾਂ ਦੀ ਪ੍ਰਭੁਤਾ ਵਿਚ ਵਿਸ਼ਵਾਸ ਰਖਦੀ ਹੈ ਜਦ ਕਿ ਨਾਸਤਕ ਉਹ ਸ਼੍ਰੇਣੀ ਹੈ ਜਿਹੜੀ ਇਨ੍ਹਾਂ ਦੀ ਪ੍ਰਭੁਤਾ ਵਿਚ ਵਿਚਾਰ ਦਾ ਖੰਡਨ ਕਰਦੀ ਹੈ। ਨਾਸਤਕ ਪ੍ਰਣਾਲੀ ਵਿਚ ਬੁਧ ਮੱਤ, ਜੈਨ ਮੱਤ ਅਤੇ ਚਾਰਵਾਕ ਮੱਤ ਆਉਂਦੇ ਹਨ। ਚਾਰਵਾਕ, ਦਰਸ਼ਨ ਦੇ ਪਦਾਰਥਵਾਦੀ ਸਕੂਲ ਦੀ ਪ੍ਰਤੀਨਿਧਤਾ ਕਰਦਾ ਹੈ। ਵੇਦਾਂ ਪ੍ਰਤੀ ਨਿਸ਼ਠਾ ਵੈਦਿਕ ਮੱਤ ਵਿਚ ਵਿਸ਼ੇਸ਼ ਤੌਰ ਤੇ ਵਿਆਪਕ ਹੈ।

2. **ਕਰਮ ਅਤੇ ਪੁਨਰ ਜਨਮ ਦੇ ਸਿਧਾਂਤ ਵਿਚ ਵਿਸ਼ਵਾਸ**: ਕਰਮ ਅਤੇ ਪੁਨਰ ਜਨਮ ਦੇ ਸਿਧਾਂਤ ਵਿਚ ਸਿਵਾਏ ਚਾਰ-ਵਾਕ ਮਤਿ ਦੇ ਭਾਰਤ ਦੇ ਲਗਭਗ ਸਾਰੇ ਹੀ ਧਰਮ (ਸਮੇਤ ਬੁੱਧਮੱਤ ਜੈਨਮੱਤ ਅਤੇ ਗੁਰਮਤਿ ਦੇ) ਵਿਸ਼ਵਾਸ ਰੱਖਦੇ ਹਨ। ਵਾਸਤਵ ਵਿਚ ਇਹ ਵਿਸ਼ਵਾਸ ਹੀ ਭਾਰਤੀ ਧਰਮਾਂ ਨੂੰ ਈਸਾਈ ਯਹੂਦੀ ਅਤੇ ਇਸਲਾਮ ਆਦਿ ਸੈਮਿਟਿਕ ਧਰਮਾਂ ਤੋਂ, ਜਿਹੜੇ ਕਰਮ ਅਤੇ ਪੁਨਰ ਜਨਮ ਦੇ ਸਿਧਾਂਤ ਵਿਚ ਵਿਸ਼ਵਾਸ ਨਹੀਂ ਰਖਦੇ, ਨਿਖੇੜਦਾ ਹੈ। ਭਾਰਤ ਦੇ ਸਾਰੇ ਧਰਮਾਂ ਵਿਚ ਸੰਸਾਰ ਅਤੇ ਮੁਕਤੀ ਦੇ ਪ੍ਰਮੁੱਖ ਅਤੇ ਬੁਨਿਆਦੀ ਤੱਤ ਹਨ। ਸੰਸਾਰ ਮਨੁੱਖ ਦੀ ਉਸ ਯਥਾਰਥਕ ਅਵਸਥਾ ਦੀ ਪ੍ਰਤਿਨਿਧਤਾ ਕਰਦਾ ਹੈ ਜਿਸ ਵਿਚ ਦੁੱਖ ਕਲੇਸ਼ ਅਤੇ ਮੌਤ ਦਾ ਸਾਮਰਾਜ ਹੈ। ਵੈਦਿਕ ਮੱਤ ਅਨੁਸਾਰ ਆਤਮਾ ਸਦੀਵੀ ਅਤੇ ਅਪਰਿਵਰਤਨਸ਼ੀਲ ਹੈ ਪਰ ਕਿਸੇ ਅਗਿਆਤ ਕਾਰਨ ਵਸ ਇਹ ਪਰਿਵਰਤਨ ਦੀ ਪ੍ਰਕ੍ਰਿਆ ਦੇ ਚੱਕਰ ਵਿਚ ਫਸ ਗਈ ਹੈ। ਆਤਮਾ ਦਾ ਸਰੀਰਧਾਰੀ ਬਣਕੇ ਆਪਣੀ ਵਖਰੀ ਹਸਤੀ ਦਾ ਪ੍ਰਗਟਾ ਕਰਨਾ ਹੀ ਉਪਰੋਕਤ ਤੱਥ ਦਾ ਪ੍ਰਮਾਣ ਹੈ।

ਸੰਸਾਰ ਦਾ ਚੱਕਰ ਨਿਰੰਤਰ ਰੂਪ ਵਿਚ ਕਾਇਮ ਰਹਿੰਦਾ ਹੈ। ਆਤਮਾ ਜਦੋਂ ਇਕ ਸਰੀਰ ਨੂੰ ਛੱਡਦੀ ਹੈ ਤਾਂ ਇਸ ਨੂੰ ਦੂਸਰਾ ਸਰੀਰ ਧਾਰਨ ਕਰਨਾ ਪੈਂਦਾ ਹੈ। ਸਰੀਰ ਧਾਰਨ ਕਰਨ ਨੂੰ ਜਨਮ ਅਤੇ ਛਡਣ ਨੂੰ ਮੌਤ ਕਿਹਾ ਜਾਂਦਾ ਹੈ। ਹਿੰਦੂ ਮਤ ਅਨੁਸਾਰ ਸਰੀਰ ਦਾ ਧਾਰਨ ਕਰਨਾ ਅਤੇ ਇਸ ਦਾ ਵਿਨਾਸ਼ ਮਨੁੱਖ ਦੇ ਕਰਮਾਂ ਅਤੇ ਸੰਕਲਪਾਂ ਅਥਵਾ ਉਸਦੀ ਸੋਚਣੀ ਉੱਪਰ ਨਿਰਭਰ ਹੈ। ਇਕ ਜੀਵਨ ਦੂਜੇ ਜੀਵਨ ਦੀ ਪ੍ਰਕਿਰਤੀ ਅਤੇ ਆਧਾਰਸ਼ਿਲਾ ਬਣਦਾ ਹੈ ਅਤੇ ਇਸ ਤਰ੍ਹਾਂ ਦੀ ਪ੍ਰਕ੍ਰਿਆ ਨਿਰੰਤਰ ਕਾਇਮ ਰਹਿੰਦੀ ਹੈ। ਸੋ ਸੰਸਾਰ ਮਾਨੋ ਜੀਵ ਦੇ ਬੰਧਨ ਲਈ ਜੰਜੀਰ ਹੈ। ਇਸ ਦ੍ਰਿਸ਼ਟੀਕੋਣ ਅਨੁਸਾਰ ਹਰ ਕਰਮ ਦਾ ਜੀਵ ਉਤੇ ਸੰਸਕਾਰਾਂ ਦੇ ਰੂਪ ਵਿਚ ਪ੍ਰਭਾਵ ਪੈਂਦਾ ਹੈ ਅਤੇ ਇਹੀ ਸੰਸਕਾਰ ਜੀਵ ਦੇ ਨਵੇਂ ਕਰਮਾਂ ਲਈ ਕਾਰਨ ਬਣਦੇ ਹਨ। ਵੈਦਿਕ ਮੱਤ ਵਿਚ ਕਰਮ ਸੰਕਲਪ ਦੀ ਵਿਆਖਿਆ ਹੋਰ ਵੀ ਕਈ ਰੂਪਾਂ ਵਿਚ ਕੀਤੀ ਜਾਂਦੀ ਹੈ।

ਮੋਕਸ਼ ਜਾ ਮੁਕਤੀ ਤੋਂ ਭਾਵ ਉਪਰੋਕਤ ਸੰਸਕਾਰਾਂ ਤੋਂ ਸੁਤੰਤਰਤਾ ਪ੍ਰਾਪਤ ਕਰਨਾ ਹੈ । ਇਸ ਮੁਕਤ ਅਵਸਥਾ ਦੀ ਪ੍ਰਾਪਤੀ ਹੀ ਮਨੁੱਖ ਦੇ ਧਾਰਮਿਕ ਜੀਵਨ ਦਾ ਉਦੇਸ਼ ਹੈ। ਵੈਦਿਕ ਮੱਤ ਅਨੁਸਾਰ ਅਰਥ (ਧਨ ਦੀ ਪ੍ਰਾਪਤੀ), ਕਾਮ (ਇੰਦਰੀਆਵੀ ਪੱਧਰ ਦੀਆਂ ਇਛਾਵਾਂ ਦੀ ਪੂਰਤੀ) ਧਰਮ (ਵਿਅਕਤੀਗਤ ਜਾਂ ਸਮਾਜਕ ਫਰਜਾਂ ਦੀ ਪੂਰਤੀ) ਅਤੇ ਮੋਕਸ਼ (ਮੁਕਤੀ) ਮਾਨਵ ਜੀਵਨ ਦੇ ਚਾਰ ਪਰਮ ਆਦਰਸ਼ ਹਨ। ਇਨ੍ਹਾਂ ਵਿਚੋਂ ਮੋਕਸ਼ ਸਰਵੋਤਮ ਹੈ। ਇਹ ਮੋਕਸ਼ ਵੈਦਿਕ ਮੱਤ ਅਨੁਸਾਰ ਆਤਮਾ ਦੀ ਸਰੀਰ ਨਾਲੋਂ ਆਪਣੀ ਵਖਰੀ ਪ੍ਰਕ੍ਰਿਤੀ ਦੀ ਪਹਿਚਾਣ ਦੇ ਗਿਆਨ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਇਸ ਮੋਕਸ਼ ਲਈ ਜਿਥੇ ਗਿਆਨ ਇਕ ਸਾਧਨ ਹੈ ਉਥੇ ਆਪਣੇ ਆਪ ਦੀ ਪਛਾਣ (realisaiton) ਵੀ ਮੁਕਤੀ ਹੀ ਅਖਵਾਉਂਦੀ ਹੈ।

3. **ਅਵਤਾਰਵਾਦ ਦੇ ਸਿਧਾਂਤ ਵਿਚ ਵਿਸ਼ਵਾਸ** : ਵੈਦਿਕ ਮੌਤ ਦਾ ਅਵਤਾਰਵਾਦ ਦੇ ਸਿਧਾਂਤ ਵਿਚ ਵਿਸ਼ਵਾਸ ਹੈ। ਇਸ ਸਿਧਾਂਤ ਅਨੁਸਾਰ ਈਸ਼ਵਰ ਵੱਖ-ਵੱਖ ਸਮੇਂ ਅਤੇ ਸਥਾਨਾਂ ਉਤੇ ਧਰਮ ਨੂੰ ਫੈਲਾਣ ਅਤੇ ਅਧਰਮ ਦਾ ਵਿਨਾਸ਼ ਕਰਨ ਲਈ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ । ਹਿੰਦੂ ਮੰਦਰਾਂ ਵਿਚ ਹੋ ਰਹੀ ਮੂਰਤੀ ਪੂਜਾ ਨੂੰ ਇਸੇ ਅਵਤਾਰਵਾਦ ਦੇ ਸਿਧਾਂਤ ਨਾਲ ਜੋੜਿਆ ਜਾਂਦਾ ਹੈ ਕਿਉਂਕਿ ਮੰਦਰਾਂ ਵਿਚ ਸਥਾਪਿਤ ਮੂਰਤੀਆਂ ਵੀ ਈਸ਼ਵਰ ਦਾ ਰੂਪ ਸਮਝੀਆਂ ਜਾਂਦੀਆਂ ਹਨ। ਅਵਤਾਰਵਾਦ ਦਾ ਸਿਧਾਂਤ ਇਸ ਤੱਥ ਦਾ ਵੀ ਪ੍ਰਗਟਾਵਾ ਕਰਦਾ ਹੈ ਕਿ ਈਸ਼ਵਰ ਕੇਵਲ ਪਰਾਸਰੀਰਕ ਦੁਨੀਆਂ ਦਾ ਹੀ ਨਿਵਾਸੀ ਨਹੀਂ ਸਗੋਂ ਉਹ ਮਨੁੱਖਾਂ ਦੀ ਇਸ ਦੁਨੀਆਂ ਵਿਚ ਵੀ ਕੁਝ ਉਦੇਸ਼ਾਂ ਦੀ ਪੂਰਤੀ ਲਈ ਮਾਨਵ ਰੂਪ ਧਾਰਨ ਕਰਕੇ ਆਉਂਦਾ ਹੈ। ਈਸ਼ਵਰ ਦੇ ਇਸ ਅਵਤਾਰੀ ਰੂਪ ਦੇ ਆਦਰਸ਼ ਸਬੰਧੀ ਭਗਵਾਨ ਕ੍ਰਿਸ਼ਨ ਗੀਤਾ ਵਿਚ ਕਹਿੰਦੇ ਹਨ ਕਿ ਜਦੋਂ ਸੰਸਾਰ ਉਤੋਂ ਧਰਮ ਲੋਪ ਹੋ ਜਾਂਦਾ ਹੈ ਅਤੇ ਅਧਰਮ ਫੈਲਦਾ ਹੈ ਤਦ ਚੰਗਿਆਈ ਦੀ ਰੱਖਿਆ, ਪਾਪਾਂ ਦੇ ਵਿਨਾਸ ਅਤੇ ਧਰਮ ਦੇ ਪੁਨਰ ਸਥਾਪਨ ਲਈ ਮੈਂ ਅਵਤਾਰ ਧਰਦਾ ਹਾਂ ।

ਅਵਤਾਰਵਾਦ ਦੇ ਉਪਰੋਕਤ ਸਿਧਾਂਤ ਦਾ ਵੈਦਿਕ ਮਤ ਦੇ ਕੁਝ ਇਕ ਦਾਰਸ਼ਨਿਕ ਸਕੂਲਾਂ ਨੇ ਖੰਡਨ ਵੀ ਕੀਤਾ ਹੈ। ਆਧੁਨਿਕ ਯੁਗ ਵਿਚ ਵੈਦਿਕ ਮਤਿ ਦੀ ਪ੍ਰਤਿਨਿਧਤਾ ਰਾਜਾ ਰਾਮ ਮੋਹਨ ਰਾਏ ਨੇ ਕੀਤੀ ਹੈ। ਉਨ੍ਹਾਂ ਦੁਆਰਾ ਸਥਾਪਤ ਬ੍ਰਹਮੋ ਸਮਾਜ ਨੇ ਵੀ ਅਵਤਾਰਵਾਦ ਦਾ ਖੰਡਨ ਕੀਤਾ ਹੈ ਕਿਉਂਕਿ ਇਸ ਅਨੁਸਾਰ ਇਹ ਸਿਧਾਂਤ ਬੁਤਪ੍ਰਸਤੀ ਨੂੰ ਉਤਸ਼ਾਹਿਤ ਕਰਦਾ ਹੈ।

4. **ਵਰਣ ਆਸ਼੍ਰਮ ਪ੍ਰਥਾ** : ਵੈਦਿਕ ਮੱਤ ਦੇ ਸ਼ਾਸਤਰਾਂ ਵਿਚ ਚਾਰ ਵਰਣਾਂ ਦਾ ਵਿਧਾਨ ਮਿਲਦਾ ਹੈ। ਅਜੋਕਾ ਜਾਤੀ ਪ੍ਰਬੰਧ ਇਸ ਦੀ ਹੀ ਉਪਜ ਹੈ। ਇਹ ਧਰਮ ਸ਼ਾਸਤ੍ਰ ਸਮਾਜ ਨੂੰ ਬ੍ਰਾਹਮਣ, ਖਤਰੀ, ਵੈਸ਼ ਅਤੇ ਸ਼ੂਦਰ ਆਦਿ ਚਾਰ ਵਰਗਾਂ ਵਿਚ ਵੰਡਦੇ ਹਨ । ਇਹ ਵਰਗ ਪ੍ਰੋਹਿਤਾਂ, ਯੁਧ ਵਿਚ ਲੜਨ ਵਾਲੇ ਸੂਰਬੀਰਾਂ, ਰਾਜਿਆਂ, ਵਿਉਪਾਰੀਆਂ ਅਤੇ ਨੌਕਰਾਂ ਆਦਿ ਨਾਲ ਸਬੰਧਤ ਹਨ। ਪ੍ਰੋਹਿਤ ਬ੍ਰਾਹਮਣ ਵਰਗ ਵਿਚ ਆਉਂਦੇ ਹਨ। ਯੁਧ ਵਿਚ ਲੜਨ ਵਾਲੇ ਸੂਰਬੀਰ ਅਤੇ ਰਾਜੇ ਖ਼ਤਰੀ ਅਖਵਾਉਂਦੇ ਹਨ। ਵਿਓਪਾਰੀ ਵੈਸ਼ ਅਤੇ ਨੌਕਰ ਤਬਕਾ ਸ਼ੂਦਰ ਵਰਗ ਵਿਚ ਆਉਂਦਾ ਹੈ। ਧਰਮ ਸ਼ਾਸਤ੍ਰਾਂ ਨੇ ਹਰ ਉਪਰੋਕਤ ਵਰਗ ਦੇ ਲੋਕਾਂ ਲਈ ਫਰਜ਼ ਨਿਰਧਾਰਤ ਕੀਤੇ ਹੋਏ ਹਨ। ਇਨ੍ਹਾਂ ਸ਼ਾਸਤ੍ਰਾਂ ਵਿਚ ਮਨੁੱਖ ਦੇ ਵਿਅਕਤੀਗਤ ਜੀਵਨ ਸਬੰਧੀ ਵੀ ਚਾਰ ਪੜਾ ਨਿਸ਼ਚਿਤ ਕੀਤੇ ਗਏ ਹਨ। ਇਨ੍ਹਾਂ ਨੂੰ ਆਸ਼ਰਮ ਕਿਹਾ ਜਾਂਦਾ ਹੈ। ਇਹ ਚਾਰ ਆਸ਼ਰਮ ਬ੍ਰਹਮਚਰਜ, ਗ੍ਰਹਿਸਤ, ਬਾਣਪ੍ਰਸਤ ਅਤੇ ਸਨਿਆਸ ਹਨ। ਧਰਮ, ਅਰਥ, ਕਾਮ ਅਤੇ ਮੋਕਸ਼ ਆਦਿ ਚਾਰ ਆਦਰਸ਼ਾਂ ਦੀ ਪ੍ਰਾਪਤੀ ਲਈ ਉਪਰੋਕਤ ਚਾਰ ਪੜਾਵਾਂ ਵਿਚੋਂ ਲੰਘਣਾ ਪਰਮ ਆਦਰਸ਼ਕ ਹੈ। ਇਨ੍ਹਾਂ ਵਰਣ-ਆਸ਼ਰਮਾਂ ਦੀ ਵਿਵਸਥਾ ਵਿਚ ਵਿਸ਼ਵਾਸ ਵੈਦਿਕ ਮੱਤ ਦੇ ਪ੍ਰਮੁੱਖ ਲਛਣਾਂ ਵਿਚੋਂ ਇਕ ਹੈ। ਸ਼ੁਰੂ ਵਿਚ ਤਾਂ ਇਹ ਵਿਵਸਥਾ ਸਮਾਜਕ ਸੁਵਿਧਾ ਨੂੰ ਮੁੱਖ ਰਖਕੇ ਲੋਕਾਂ ਦੇ ਕੰਮ ਧੰਦਿਆਂ ਦੇ ਆਧਾਰ ਤੇ ਬਣਾਈ ਗਈ ਸੀ ਪਰ ਬਾਅਦ ਵਿਚ ਇਸ ਵਰਣ ਆਸ਼ਰਮ ਧਰਮ ਤੋਂ ਕਈ ਜਾਤੀਆਂ ਅਤੇ ਉਪਜਾਤੀਆਂ ਪੈਦਾ ਹੋ ਗਈਆਂ ਅਤੇ ਇਨ੍ਹਾਂ ਵਿਚ ਕੱਟੜਪੁਣਾ ਇੰਨਾ ਵਧ ਗਿਆ ਕਿ ਮਨੁੱਖ ਦੀ ਸਮਾਜਕ, ਵਿਅਕਤੀਗਤ ਸਥਿਤੀ, ਉਸ ਦੇ ਕੰਮ ਧੰਦੇ ਜਾਂ ਰੁਚੀ ਦੀ ਥਾਂ ਉਸ ਦੇ ਜਨਮ ਦੇ ਆਧਾਰ ਤੇ ਹੀ ਨਿਸ਼ਚਿਤ ਕੀਤੀ ਜਾਣ ਲਗ ਪਈ । ਪਰਿਣਾਮ ਵਜੋਂ ਵੈਦਿਕ ਸਮਾਜ ਵਿਚ ਬ੍ਰਾਹਮਣਾਂ ਨੂੰ ਵਧੇਰੇ ਪ੍ਰਧਾਨਤਾ ਮਿਲਣ ਲਗ ਪਈ ਅਤੇ ਸ਼ੂਦਰਾਂ ਨੂੰ ਉਨ੍ਹਾਂ ਦੇ ਸਮਾਜਕ ਹੱਕਾਂ ਤੋਂ ਵਾਂਝਿਆ ਕਰਕੇ ਸਭ ਤੋਂ ਨੀਵਾਂ ਸਮਝਿਆ ਜਾਣ ਲੱਗ ਪਿਆ । ਵਰਣ ਆਸ਼ਰਮ ਵਿਚ ਜਾਤੀ ਵੰਡ ਦੀ ਇਸ ਕੱਟੜਤਾ ਅਤੇ ਅਸਮਾਨਤਾ ਦਾ ਕਈ ਸੁਧਾਰਕਾਂ ਨੇ ਖੰਡਨ ਵੀ ਕੀਤਾ ਹੈ। ਇਹ ਆਲੋਚਨਾ ਅਵੈਦਕ ਧਰਮ ਦੇ ਪ੍ਰਚਾਰਕਾਂ ਵਲੋਂ ਵੀ ਹੋਈ ਹੈ। ਇਸ

ਤੋਂ ਇਲਾਵਾ ਬਹੁਤ ਸਾਰੇ ਆਧੁਨਿਕ ਹਿੰਦੂ ਵਿਚਾਰਵਾਨਾਂ ਨੇ ਵੀ ਇਸ ਸਮਾਜਕ ਵਿਵਸਥਾ ਦੀ ਪ੍ਰਮਾਣਿਕਤਾ ਅਤੇ ਅਨੁਕੂਲਤਾ ਦਾ ਵਿਰੋਧ ਕੀਤਾ ਹੈ ।

5. **ਮੂਰਤੀ ਪੂਜਾ** : ਵੈਦਿਕ ਮਤਿ ਦਾ ਇਕ ਹੋਰ ਲੱਛਣ ਮੰਦਰਾਂ ਅਤੇ ਘਰਾਂ ਵਿਚ ਮੂਰਤੀ ਪੂਜਨ ਹੈ। ਹਿੰਦੂ ਇਨ੍ਹਾਂ ਮੂਰਤੀਆਂ ਨੂੰ ਰੱਬ ਦਾ ਅਵਤਾਰ ਸਮਝਦੇ ਸਨ । ਇਸ ਲਈ ਇਹ ਪੂਜਾ ਬੁਤਪ੍ਰਸਤੀ ਵੀ ਸਮਝੀ ਜਾਣ ਲਗ ਪਈ। ਇਨ੍ਹਾਂ ਮੂਰਤੀਆਂ ਵਿਚ ਈਸ਼ਵਰ ਦੀ ਹੋਂਦ ਉੱਤੇ ਵਿਸ਼ਵਾਸ ਰੱਖਿਆ ਜਾਂਦਾ ਸੀ। ਇਸ ਵਿਸ਼ਵਾਸ਼ ਨਾਲ ਸਾਧਕ ਨੂੰ ਆਤਮਿਕ ਤੌਰ ਤੇ ਬਹੁਤ ਲਾਭ ਹੁੰਦਾ ਸੀ। ਮੂਰਤੀਆਂ ਵਿਚ ਈਸ਼ਵਰ ਦੀ ਹੋਂਦ ਮਾਨੋ ਸਾਧਕ ਲਈ ਈਸ਼ਵਰ ਦੀ ਕ੍ਰਿਪਾ ਦਾ ਪ੍ਰਗਟਾ ਹੈ। ਪਰ ਇਥੇ ਇਹ ਗੱਲ ਵੀ ਧਿਆਨ ਵਿਚ ਰਖਣੀ ਚਾਹੀਦੀ ਹੈ ਕਿ ਹਿੰਦੂਆਂ ਵਿਚ ਮੂਰਤੀ ਪੂਜਾ ਪਹਿਲੀ ਈਸਵੀ ਸਦੀ ਤੋਂ ਬਾਅਦ ਹੀ ਪ੍ਰਸਿਧ ਹੋਈ। ਇਹ ਵੀ ਸੰਭਵ ਹੈ ਕਿ ਮੂਰਤੀ ਪੂਜਾ ਦੀ ਪਰੰਪਰਾ ਸ਼ਰੱਮਣਾ ਤੋਂ ਹੀ ਲੋਕਾਂ ਨੂੰ ਮਿਲੀ ਹੋਵੇ ।

ਵੈਦਿਕ ਮਤਿ ਦੇ ਸਮੁੱਚੇ ਇਤਿਹਾਸ ਨੂੰ ਪੰਜਾਂ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਨ੍ਹਾਂ ਨੂੰ ਤਰਤੀਬਵਾਰ ਸ਼ਰੁਤੀ ਕਾਲ, ਸਿਮਰਤੀ ਕਾਲ, ਦਰਸ਼ਨ ਕਾਲ, ਭਗਤੀ ਕਾਲ ਅਤੇ ਆਧੁਨਿਕ ਹਿੰਦੂ ਪੁਨਰ ਜਾਗ੍ਰਿਤੀ ਕਾਲ (ਆਧੁਨਿਕ ਹਿੰਦੂ ਮਤਿ) ਕਿਹਾ ਜਾ ਸਕਦਾ ਹੈ। ਸ਼ਰੁਤੀ ਕਾਲ ਵਿਚ ਮੂਲ ਧਰਮ ਗ੍ਰੰਥ ਲਿਖੇ ਗਏ ਹਨ। ਇਨ੍ਹਾਂ ਦਾ ਸਮਾਂ 1500 ਈ: ਪੂਰਵ ਤੋਂ 500 ਈ. ਪੂਰਵ ਹੈ। ਇਸ ਸਮੇਂ ਸੰਘਿਤਾਵਾਂ, ਬ੍ਰਾਹਮਣ, ਆਰਣਯਕ ਅਤੇ ਉਪਨਿਸ਼ਦ ਆਦਿ ਲਿਖੇ ਗਏ ਸਨ। ਇਹ ਉਹ ਸਮਾਂ ਸੀ ਜਦੋਂ ਆਰੀਆ ਲੋਕ ਭਾਰਤ ਵਿਚ ਆਉਣ ਉਪਰੰਤ ਇਥੇ ਵਸ ਗਏ ਅਤੇ ਉਨ੍ਹਾਂ ਨੇ ਹੌਲੀ ਹੌਲੀ ਆਪਣੀ ਸਭਿਅਤਾ ਅਤੇ ਸੰਸਕ੍ਰਿਤੀ ਨੂੰ ਕਾਫੀ ਚੰਗੀ ਤਰ੍ਹਾਂ ਵਿਕਸਤ ਕਰ ਲਿਆ। ਸਿਮਰਤੀ ਕਾਲ 600 ਈ: ਪੂਰਵ ਤੋਂ 200 ਈ. ਤਕ ਹੈ। ਇਸ ਸਮੇਂ ਰਮਾਇਣ ਮਹਾਂਭਾਰਤ ਆਦਿ ਮਹਾਂਕਾਵਿ ਲਿਖੇ ਗਏ । ਇਸ ਸਮੇਂ ਦੀਆਂ ਕੁੱਝ ਹੋਰ ਵੀ ਰਚਨਾਵਾਂ ਮਿਲਦੀਆਂ ਹਨ ਜਿਨ੍ਹਾਂ ਦੇ ਸਮੁੱਚੇ ਰੂਪ ਨੂੰ ਵੇਦਾਂਗ ਕਿਹਾ ਜਾਂਦਾ ਹੈ। ਇਹ ਰਚਨਾਵਾਂ ਕਰਮ-ਕਾਂਡ, ਧੁਨੀ-ਵਿਗਿਆਨ, ਛੰਦ-ਵਿਗਿਆਨ ਵਿਆਕਰਣ, ਸ਼ਬਦ-ਵਿਗਿਆਨ (ਨਿਰੁਕਤ) ਅਤੇ ਜੋਤਸ਼ ਵਿਗਿਆਨ ਨਾਲ ਸਬੰਧਿਤ ਕੁਝ ਵਿਆਖਿਆਈ ਗ੍ਰੰਥ ਹਨ । ਇਨ੍ਹਾਂ ਵਿਚੋਂ ਕਰਮ ਕਾਂਡਾਂ ਨਾਲ ਸੰਬੰਧਿਤ ਗ੍ਰੰਥਾਂ ਵਿਚ ਧਰਮ ਸੂਤਰ ਦਿਤੇ ਗਏ ਹਨ। ਇਨ੍ਹਾਂ ਵਿਚ ਵਿਅਕਤੀਗਤ ਫਰਜ਼ਾਂ ਅਤੇ ਸਮਾਜ ਪ੍ਰਤਿ ਕਰਤੱਵਾਂ ਦਾ ਉਲੇਖ ਹੈ। ਇਨ੍ਹਾਂ ਵਿਚੋਂ ਹੀ ਮਨੂੰ ਦਾ ਧਰਮ ਸ਼ਾਸਤਰ ਪੈਦਾ ਹੋਇਆ। ਸੂਤਰ ਤੋਂ ਭਾਵ ਹੈ ਉਪਦੇਸ਼ ਪੂਰਣ ਵਾਕ । ਇਹ ਇਕ ਅਜੇਹੀ ਸ਼ੈਲੀ ਸੀ ਜਿਸ ਵਿਚ ਉਸ ਸਮੇਂ ਕੋਈ ਆਚਾਰੀਆ ਜਾਂ ਧਰਮ ਸੰਸਥਾ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਕਰਦੀ ਸੀ। ਇਸ ਸ਼ੈਲੀ ਨਾਲ ਵਿਦਿਆਰਥੀ ਸੂਤਰਾਂ ਨੂੰ ਸਹਿਜੇ ਹੀ ਯਾਦ ਕਰ ਲੈਂਦੇ ਸਨ। ਇਨ੍ਹਾਂ ਗ੍ਰੰਥਾਂ ਉਤੇ ਬਾਅਦ ਵਿਚ ਭਾਸ਼ਯ ਵੀ ਲਿਖੇ ਗਏ। ਮਨੂੰ ਦਾ ਧਰਮ-ਸ਼ਾਸਤਰ ਧਰਮ ਸੂਤਰਾਂ ਉਤੇ ਲਿਖਿਆ ਹੋਇਆ ਇਕ ਇਹੋ ਜਿਹਾ ਹੀ ਭਾਸ਼ਯ ਹੈ ।

ਦਾਰਸ਼ਨਿਕ ਸਕੂਲਾਂ ਦਾ ਵਿਕਾਸ 200 ਈ. ਤੋਂ 1200 ਈ. ਤਕ ਹੋਇਆ । ਇਸ ਲਈ ਇਸ ਸਮੇਂ ਨੂੰ ਵੈਦਿਕ ਮਤ ਦੇ ਦਾਰਸ਼ਨਿਕ ਸਕੂਲਾਂ ਦਾ ਕਾਲ ਕਿਹਾ ਜਾਂਦਾ ਹੈ । ਇਨ੍ਹਾਂ ਸਕੂਲਾਂ ਨੇ ਦਰਸ਼ਨ ਸੂਤਰਾਂ ਉੱਤੇ ਭਾਸ਼ਯ ਭਾਵ ਟੀਕੇ ਲਿਖੇ ਹਨ। ਇਹ ਦਰਸ਼ਨ ਸੂਤਰ ਛੇ ਹਨ। ਇਨ੍ਹਾਂ ਉੱਤੇ ਕਈ-ਕਈ ਭਾਸ਼ਯ ਅਤੇ ਉਪ-ਭਾਸ਼ਯ ਲਿਖੇ ਗਏ ਹਨ। ਭਾਸ਼ਯ ਅਤੇ ਉਪ-ਭਾਸ਼ਯ ਲਿਖਣ ਦੀ ਇਸ ਪ੍ਰਕਿਆ ਨਾਲ ਹਿੰਦੂ ਦਰਸ਼ਨ ਦੇ ਛੇ ਮੁੱਖ ਦਾਰਸ਼ਨਿਕ ਸਕੂਲ ਵਿਕਸਤ ਹੋਏ। ਇਹ ਸੂਤਰ ਹਨ- ਨਿਆਏ ਸੂਤਰ, ਵੈਸ਼ੇਸ਼ਕ, ਸਾਂਖ ਸੂਤਰ, ਯੋਗ ਸੂਤਰ, ਮੀਮਾਂਸਾ ਸੂਤਰ, ਅਤੇ ਵੇਦਾਂਤ ਸੂਤਰ। ਇਨ੍ਹਾਂ ਵਿਚੋਂ ਨਿਆਏ ਮੁੱਖ ਰੂਪ ਵਿਚ ਤਰਕ ਅਤੇ ਗਿਆਨ ਸਿਧਾਂਤ ਦਾ ਵਿਵੇਚਨ ਕਰਦਾ ਹੈ। ਵੈਸੇਸ਼ਕ ਹਿੰਦੂ ਭੌਤਿਕ

ਵਿਗਿਆਨ ਅਤੇ ਸਾਂਖ ਪ੍ਰਕ੍ਰਿਤੀ ਅਥਵਾ ਪਦਾਰਥ ਦੇ ਵਿਕਾਸ ਸਿਧਾਂਤ ਦਾ ਵਰਣਨ ਕਰਦਾ ਹੈ। ਮੀਮਾਂਸਾ ਸਕੂਲ ਧਰਮ ਗ੍ਰੰਥਾਂ ਦੀ ਵਿਆਖਿਆ ਸਬੰਧੀ ਅਸੂਲ ਵਰਣਨ ਕਰਦਾ ਹੈ ਅਤੇ ਵੇਦਾਂਤ ਅਦਵੈਤ ਦਰਸ਼ਨ ਨਾਲ ਸਬੰਧਿਤ ਹੈ। ਉਪਰੋਕਤ ਸਕੂਲਾਂ ਵਿਚੋਂ ਦਾਰਸ਼ਨਿਕ ਤੌਰ ਤੇ ਵੇਦਾਂਤ ਸਭ ਤੋਂ ਵਧੇਰੇ ਪ੍ਰਮੁੱਖ ਹੈ। ਇਸ ਦੇ ਤਿੰਨ ਪ੍ਰਮੁੱਖ ਪ੍ਰਵਕਤਾ, ਸ਼ੰਕਰ (ਅਦਵੈਤ ਵੇਦਾਂਤ), ਰਾਮਾਨੁਜ (ਵਸਿਸ਼ਟ ਅਦਵੈਤ ਵੇਦਾਂਤ) ਅਤੇ ਮਾਧਵ (ਦਵੈਤ ਵੇਦਾਂਤ) ਹਨ।

ਇਸ ਸਮੇਂ ਹੀ ਦੱਖਣੀ ਭਾਰਤ ਵਿਚ ਭਗਤੀ ਧਾਰਾ ਦਾ ਵਿਕਾਸ ਹੋਇਆ। ਵੈਸਣਵ ਸੰਘ ਵਿਚ ਅਲਵਾਰ ਸੰਤਾਂ ਨੇ ਭਗਤੀ ਅਤੇ ਰਹੱਸਮਈ ਭਜਨਾ ਦੁਆਰਾ ਹਿੰਦੂ ਧਰਮ ਨੂੰ ਅਮੀਰ ਬਣਾਇਆ। ਇਹ ਭਜਨ ਅਜ ਵੀ ਤਾਮਿਲ ਬੋਲਦੇ ਇਲਾਕਿਆਂ ਵਿਚ ਬੜੇ ਭਗਤੀ ਭਾਵ ਨਾਲ ਗਾਏ ਜਾਂਦੇ ਹਨ। 13ਵੀਂ ਤੋਂ 18ਵੀਂ ਸਦੀ ਦੇ ਅਖੀਰ ਤਕ ਹਿੰਦੂ ਦਰਸਨ ਨੇ ਹੋਰ ਵੀ ਵਿਕਾਸ ਕੀਤਾ। ਕਈ ਭਾਸ਼ਯ ਅਤੇ ਉਪ-ਭਾਸ਼ਯ ਹੋਰ ਲਿਖੇ ਗਏ। ਇਸ ਸਮੇਂ ਵੈਸ਼ਨਵ ਮੱਤ, ਸ਼ੈਵ ਮਤਿ ਅਤੇ ਸਾਕਤ ਮਤਿ ਦੀਆਂ ਧਾਰਮਿਕ ਸੰਪਰਦਾਵਾਂ ਦਾ ਵੀ ਵਿਕਾਸ ਹੋਇਆ। ਉਤਰੀ ਭਾਰਤ ਵਿਚ ਇਸ ਸਮੇਂ ਰਾਮ, ਕ੍ਰਿਸ਼ਨ ਅਤੇ ਵਿਸ਼ਣੂ ਦੇ ਅਵਤਾਰਾਂ ਦੀ ਪੂਜਾ ਪ੍ਰਚਲਤ ਸੀ। ਇਸ ਤੋਂ ਇਲਾਵਾ ਸ਼ਿਵ ਸਕਤੀ ਦੀ ਪੂਜਾ ਵੀ ਕੀਤੀ ਜਾਂਦੀ ਸੀ। ਭਾਰਤ ਦੇ ਇਸ ਖੇਤਰ ਵਿਚ ਹਿੰਦੂਆਂ ਦੇ ਧਾਰਮਿਕ ਜੀਵਨ ਵਿਚ ਮਹੱਤਵਪੂਰਨ ਹਿੱਸਾ ਪਾਉਣ ਵਾਲੀਆਂ ਕਈ ਹੋਰ ਧਾਰਮਿਕ ਸੰਪਰਦਾਵਾਂ ਕੰਮ ਕਰ ਰਹੀਆਂ ਸਨ। ਵੈਸ਼ਣਵ ਮਤ ਵਿਚ ਕਬੀਰ ਪੰਥੀ, ਮਲੂਕਦਾਸੀਏ, ਰਵਿਦਾਸੀਏ ਅਤੇ ਸ਼ੈਵ ਮਤ ਨੂੰ ਮੰਨਣ ਵਾਲੇ ਦੇਵ ਯੋਗੀ, ਸੰਨਿਆਸੀ, ਪਰਮ ਹੰਸ ਅਤੇ ਨਾਥ ਆਦਿ ਆਪਣੇ ਮਤਾਂ ਦਾ ਪ੍ਰਚਾਰ ਕਰ ਰਹੇ ਸਨ। ਸਾਕਤ ਮੱਤ ਵਿਚ ਦੱਖਣੀ ਵਾਮਾਚਾਰੀ ਆਦਿ ਫਿਰਕੇ ਕਾਫੀ ਕੰਮ ਕਰ ਰਹੇ ਸਨ। ਇਨ੍ਹਾਂ ਸਾਰਿਆਂ ਫਿਰਕਿਆਂ ਨੇ ਜਾਤੀ ਵੰਡ ਸਬੰਧੀ ਆਪਣੀ ਅਸਹਿਮਤੀ ਪ੍ਰਗਟ ਕੀਤੀ ਅਤੇ ਨੀਵੀਆਂ ਜਾਤਾਂ ਵਾਲੇ ਮਨੁੱਖਾਂ ਨੂੰ ਆਪਣੇ ਮੱਤ ਵਿਚ ਪ੍ਰਵੇਸ਼ ਕਰਨ ਦੀ ਖੁੱਲ੍ਹ ਦਿੱਤੀ।

ਵਰਤਮਾਨ ਯੁਗ ਹਿੰਦੂ ਧਰਮ ਦੀ ਪੁਨਰ ਜਾਗ੍ਰਿਤੀ ਦਾ ਯੁਗ ਹੈ। ਆਧੁਨਿਕ ਹਿੰਦੂ ਵਿਚਾਰ ਪ੍ਰਣਾਲੀ ਦੇ ਪ੍ਰਮੁਖ ਪ੍ਰਵਕਤਾ ਰਾਜਾ ਰਾਮ ਮੋਹਨ ਰਾਏ ਕਹੇ ਜਾ ਸਕਦੇ ਹਨ। ਪੱਛਮੀ ਵਿਗਿਆਨਕ ਅਤੇ ਮਸ਼ੀਨੀ ਵਿਕਾਸ ਤੋਂ ਪੈਦਾ ਹੋਈ ਆਧੁਨਿਕ ਵਿਚਾਰਧਾਰਾ ਹੀ ਵਰਤਮਾਨ ਯੁੱਗ ਦੀ ਪਿੱਠ-ਭੂਮੀ ਹੈ। ਇਸ ਦੇ ਨਾਲ ਹੀ ਈਸਾਈ ਮਤ ਦੁਆਰਾ ਪੀੜਤ, ਦਲਿਤ ਲੋਕਾਂ ਦੀ ਦੇਖਭਾਲ ਅਤੇ ਸਮਾਜ ਸੇਵਾ ਦੇ ਭਾਵਾਂ ਦਾ ਪ੍ਰਸਾਰ ਹੋਇਆ। ਵਰਤਮਾਨ ਮਸ਼ੀਨੀ ਯੁਗ ਲਈ ਵਰਣ-ਆਸਰਮ ਪ੍ਰਥਾ ਢੁਕਵੀਂ ਨਹੀਂ ਸੀ ਕਿਉਂਕਿ ਇਸ ਸਮਾਜ ਵਿਚ ਹਰ ਤਰ੍ਹਾਂ ਦੇ ਵਿਅਕਤੀਆਂ ਦੀਆਂ ਹਰ ਪ੍ਰਕਾਰ ਦੀਆਂ ਸੇਵਾਵਾਂ ਦੀ ਲੋੜ ਸੀ। ਅੰਗਰੇਜ਼ੀ ਵਿਦਿਆ ਦੇ ਪ੍ਰਸਾਰ ਨਾਲ ਹਿੰਦੂਆਂ ਦਾ ਧਿਆਨ ਪੱਛਮੀ ਮਾਨਵਵਾਦੀ ਦ੍ਰਿਸ਼ਟੀਕੋਣ ਵਲ ਖਿਚਿਆ ਗਿਆ। ਇਸ ਦੇ ਫਲਸਰੂਪ ਬਹੁਤ ਸਾਰੇ ਹਿੰਦੂ ਸੁਧਾਰਕਾਂ ਅਤੇ ਚਿੰਤਕਾਂ ਨੇ ਕਰਮਕਾਂਡ ਅਤੇ ਜਾਤਪਾਤ ਵਲੋਂ ਮੂੰਹ ਮੋੜ ਕੇ ਮਨੁੱਖ ਦੇ ਆਤਮ ਵਿਕਾਸ ਵਲ ਧਿਆਨ ਦੇਣਾ ਸ਼ੁਰੂ ਕੀਤਾ। ਕੁਝ ਕੁ ਕੱਟੜ ਈਸਾਈ ਮਿਸ਼ਨਰੀਆਂ ਨੇ ਹਿੰਦੂ ਧਰਮ-ਦਰਸ਼ਨ ਅਤੇ ਸਮਾਜਕ ਵਿਵਸਥਾ ਦੇ ਸਨਾਤਨ ਸਰੂਪ ਉਤੇ ਹਮਲੇ ਵੀ ਕਰਨੇ ਸ਼ੁਰੂ ਕੀਤੇ ਜਿਸ ਦੇ ਸਿੱਟੇ ਵਜੋਂ ਹਿੰਦੂ ਸੁਧਾਰਕਾਂ ਨੂੰ ਆਪਣੇ ਮੱਤ ਦੀਆਂ ਮੁਢਲੀਆਂ ਕੀਮਤਾਂ ਦੇ ਮੁਲਾਂਕਣ ਅਤੇ ਪੁਨਰ-ਸਥਾਪਨ ਦੀ ਇਛਾ ਪੈਦਾ ਹੋਈ।

ਹਿੰਦੂ ਮਤ ਦੇ ਵਿਕਾਸ ਦੇ ਆਧੁਨਿਕ ਪੜਾਅ ਵਿਚ ਕਈ ਸੁਧਾਰਕ ਲਹਿਰਾਂ ਚਲੀਆਂ ਅਤੇ ਵਿਅਕਤੀਗਤ ਪੱਧਰ ਤੇ ਕਈ ਦਾਰਸ਼ਨਿਕ ਵਿਚਾਰਧਾਰਾਵਾਂ ਪ੍ਰਚਲਿਤ ਹੋਈਆਂ। ਇਨ੍ਹਾਂ ਧਾਰਮਿਕ ਲਹਿਰਾਂ ਵਿਚੋਂ ਜਿਹੜੀ ਸਮਾਜਿਕ ਲਹਿਰ ਰਾਜਾ ਰਾਮ ਮੋਹਨ ਰਾਏ ਦੁਆਰਾ ਚਲਾਈ ਗਈ, ਇਸ ਦੇ ਵਿਕਾਸ ਵਿਚ ਦੇਵਿੰਦਰਨਾਥ ਟੈਗੋਰ ਅਤੇ ਕੇਸ਼ਵ

ਚੰਦਰ ਸੇਨ ਨੇ ਬਹੁਤ ਹਿੱਸਾ ਪਾਇਆ। ਵੇਦ ਧਰਮ ਲਹਿਰ ਅਗਨੀ ਹੋਤਰੀ ਦੁਆਰਾ ਚਲਾਈ ਗਈ। ਇਹ ਲਹਿਰ ਬ੍ਰਹਮੋ ਸਮਾਜ ਦਾ ਨੈਤਿਕ ਦ੍ਰਿਸ਼ਟੀਕੋਣ ਤੋਂ ਪ੍ਰਚਾਰ ਕਰਨਾ ਸੀ। ਬ੍ਰਹਮੋ ਸਮਾਜ ਦਾ ਆਦਰਸ਼ ਵੱਖ-ਵੱਖ ਧਰਮਾਂ ਵਿਚ ਸਾਂਝੀਵਾਲਤਾ ਪੈਦਾ ਕਰਨਾ ਸੀ। ਇਸ ਤੋਂ ਇਲਾਵਾ ਹਿੰਦੂ ਸਮਾਜ ਵਿਚ ਪ੍ਰਵੇਸ਼ ਕਰ ਚੁਕੀਆਂ ਬੁਰਾਈਆਂ ਨੂੰ ਦੂਰ ਕਰਨਾ ਵੀ ਇਸ ਦਾ ਨਿਸ਼ਾਨਾ ਰਿਹਾ।

ਸੁਆਮੀ ਦਇਆਨੰਦ ਦੁਆਰਾ ਚਲਾਈ ਗਈ ਆਰੀਆ ਸਮਾਜ ਲਹਿਰ ਨੇ ਈਸਾਈ ਮਿਸ਼ਨਰੀਆਂ ਦੁਆਰਾ ਕੀਤੇ ਜਾ ਰਹੇ ਨਿਰੰਤਰ ਹਮਲਿਆਂ ਨੂੰ ਠੱਲ੍ਹ ਪਾਈ ਤੇ ਹਿੰਦੂ ਧਰਮ ਦੀਆਂ ਬੁਨਿਆਦੀ ਕੀਮਤਾਂ ਨੂੰ ਆਧੁਨਿਕ ਸੰਧਰਭ ਵਿਚ ਪੇਸ਼ ਕਰਦੇ ਹੋਏ ਉਨ੍ਹਾਂ ਦੀ ਪ੍ਰਮਾਣਿਕਤਾ ਨੂੰ ਪੁਨਰ ਸਥਾਪਨ ਕੀਤਾ। ਐਨੀ ਬੇਸੈਂਟ ਨੇ ਭਾਰਤ ਵਿਚ ਈਸ਼ਵਰ ਦੀ ਏਕਤਾ ਦੇ ਭਾਵ ਨੂੰ ਦ੍ਰਿੜ੍ਹ ਕਰਾਉਂਦੇ ਹੋਏ ਆਪਣੀ ਸ਼ਕਤੀਸ਼ਾਲੀ ਅਤੇ ਪ੍ਰਤਿਭਾਵਾਨ ਸ਼ਖਸੀਅਤ ਦੁਆਰਾ ਹਿੰਦੂ ਮਤਿ ਨੂੰ ਹਰਮਨ ਪਿਆਰਾ ਬਣਾਉਣ ਦੇ ਯਤਨ ਕੀਤੇ। ਸੁਆਮੀ ਰਾਮ ਕ੍ਰਿਸ਼ਨ ਪਰਮ ਹੰਸ ਨੇ ਆਪਣੇ ਪੈਰੋਕਾਰਾਂ ਵਿਚ ਤਿਆਗ ਤੇ ਜਨ ਸੇਵਾ ਦੀ ਭਾਵਨਾ ਨੂੰ ਉਤਸ਼ਾਹਿਤ ਕੀਤਾ। ਉਨ੍ਹਾਂ ਦੇ ਅਨਿਨ ਸੇਵਕ ਸੁਆਮੀ ਵਿਵੇਕਾਨੰਦ (1863-1902) ਨੇ ਆਪਣੇ ਗੁਰੂ ਦੇ ਸੰਦੇਸ਼ ਨੂੰ ਸੰਸਾਰ ਦੇ ਕੋਨੇ ਕੋਨੇ ਵਿਚ ਪੁਚਾਇਆ ਅਤੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਵੇਦਾਂਤ ਹੀ ਹਿੰਦੂ ਧਰਮ ਦੀ ਰੂਹ ਹੈ ਅਤੇ ਇਸ ਦਾ ਸੰਦੇਸ਼ ਸਾਰੀ ਮਾਨਵਤਾ ਲਈ ਸਰਬ ਸਾਂਝਾ ਹੈ। ਪੱਛਮ ਵਿਚ ਪਦਾਰਥਵਾਦ ਦੀ ਚਰਮ ਸੀਮਾ ਤੋਂ ਲੋਕਾਂ ਨੂੰ ਮੋੜਨ ਲਈ ਵੇਦਾਂਤ ਇਕ ਚੰਗਾ ਸਾਧਨ ਹੈ। ਵਿਸ਼ਵ ਕਲਿਆਣ ਲਈ ਵੇਦਾਂਤ ਦੇ ਪ੍ਰਸਾਰ ਦਾ ਕੰਮ ਸੁਆਮੀ ਵਿਵੇਕਾਨੰਦ ਤੋਂ ਇਲਾਵਾ ਡਾ. ਰਾਧਾ ਕ੍ਰਿਸ਼ਣਨ ਅਤੇ ਸ੍ਰੀ ਅਰਬਿੰਦੋ ਆਦਿ ਵਿਦਵਾਨਾਂ ਨੇ ਹੋਰ ਅੱਗੇ ਤੋਰਿਆ। ਮਹਾਤਮਾ ਗਾਂਧੀ ਨੇ ਹਿੰਦੂ ਵਿਚਾਰਧਾਰਾ ਦੀ ਅਨੁਕੂਲਤਾ ਨੂੰ ਰਾਜਨੀਤਕ ਖੇਤਰ ਵਿਚ ਪ੍ਰਗਟ ਕੀਤਾ। ਇਸ ਦ੍ਰਿਸ਼ਟੀਕੋਣ ਦਾ ਪ੍ਰਚਾਰ ਵਿਨੋਬਾ ਭਾਵੇ ਅਤੇ ਜੈ ਪ੍ਰਕਾਸ਼ ਨਾਰਾਇਣ ਆਦਿਕ ਸਰਵੋਦਯ ਨੇਤਾ ਕਰਦੇ ਰਹੇ। ਹਿੰਦੂ ਪੁਨਰ-ਜਾਗ੍ਰਿਤੀ ਦੀ ਲਹਿਰ ਵਿਚ ਹਿੱਸਾ ਪਾਉਣ ਵਾਲਿਆਂ ਵਿਚ ਰਾਬਿੰਦਰ ਨਾਥ ਟੈਗੋਰ ਜਿਹੇ ਮਹਾਂਕਵੀ ਵੀ ਸ਼ਾਮਲ ਹਨ। ਹਿੰਦੂ ਵਿਚਾਰਧਾਰਾ ਦੀ ਵਰਤਮਾਨ ਰੂਪ ਰੇਖਾ ਇਨ੍ਹਾਂ ਉਪਰੋਕਤ ਵਿਅਕਤੀਆਂ ਦੀਆਂ ਘਾਲਣਾਵਾਂ ਦਾ ਸਿੱਟਾ ਹੈ।

ਅਜੋਕੇ ਹਿੰਦੂ ਮਤ ਵਿਚ ਜੀਵਨ ਦੀ ਗਤੀਸ਼ੀਲਤਾ ਪ੍ਰਤੱਖ ਝਲਕਦੀ ਦਿਖਾਈ ਦਿੰਦੀ ਹੈ। ਅੱਜ ਇਸ ਵਿਚ ਬਹੁਤ ਸਾਰੀਆਂ ਧਾਰਮਿਕ ਜਥੇਬੰਦੀਆਂ, ਲਾਇਕ ਵਿਦਵਾਨ, ਸੁਘੜ ਵੇਦਾਂਤੀ, ਯੋਗੀ, ਅਤੇ ਆਤਮਿਕ ਮੰਜ਼ਲਾਂ ਨੂੰ ਤੈਅ ਕਰਨ ਵਾਲੇ ਸੱਚੇ ਅਤੇ ਨਿਰਮਲ ਸਾਧਕ ਮੌਜੂਦ ਹਨ। ਇਸ ਤੋਂ ਇਲਾਵਾ ਸਨਾਤਨ ਹਿੰਦੂ ਸੰਸਥਾਵਾਂ ਨਾਲ ਸਬੰਧਿਤ ਧਾਰਮਿਕ ਆਗੂਆਂ ਦਾ ਵੀ ਘਾਟਾ ਨਹੀਂ। ਹੁਣ ਲੋਕਾਂ ਵਿਚ ਧਾਰਮਿਕ ਤੌਰ ਤੇ ਕਾਫੀ ਚੇਤਨਾ ਹੈ। ਵਿਦਿਅਕ ਖੇਤਰ ਵਿਚ ਬੁੱਧੀਮਾਨ ਤਬਕੇ ਵਿਚ ਵੀ ਆਪਣੇ ਧਾਰਮਿਕ ਵਿਰਸੇ ਨੂੰ ਸਮਝਣ ਅਤੇ ਗ੍ਰਹਿਣ ਕਰਨ ਦੀ ਇੱਛਾ ਪ੍ਰਬਲ ਹੋ ਰਹੀ ਹੈ। ਵੱਖ-ਵੱਖ ਧਰਮਾਂ ਦੀਆਂ ਵਿਚਾਰਧਾਰਾਵਾਂ ਸਬੰਧੀ ਸੰਵਾਦ ਅਤੇ ਵਖਿਆਨ ਹਰਮਨ ਪਿਆਰੇ ਹੋ ਰਹੇ ਹਨ। ਧਾਰਮਿਕ ਵਿਰਸੇ ਨੂੰ ਸੰਭਾਲਣ ਅਤੇ ਅਪਨਾਉਣ ਲਈ ਜੋ ਚਾਅ ਅਤੇ ਉਤਸ਼ਾਹ ਅਸੀਂ ਹਿੰਦੂਆਂ ਵਿਚ ਅੱਜ ਦੇਖ ਰਹੇ ਹਾਂ, ਉਸ ਤੋਂ ਪ੍ਰਤੀਤ ਹੁੰਦਾ ਹੈ ਕਿ ਜਿਸ ਵਿਰਸੇ ਨੇ ਸਦੀਆਂ ਤਕ ਮਨੁਖਤਾ ਦੀ ਅਗਵਾਈ ਕੀਤੀ ਉਹ ਭਵਿਖ ਵਿਚ ਵੀ ਉਨ੍ਹਾਂ ਨੂੰ ਉਤਸ਼ਾਹਿਤ ਕਰਦਾ ਰਹੇਗਾ।

## ਅਧਿਆਇ ਪਹਿਲਾ

# ਕੁਰੂਖੇਤਰ ਮੈਦਾਨ-ਇ-ਜੰਗ ਵਿਚ ਸੈਨਾ ਨਿਰੀਖਣ

धृतराष्ट्र उवाच

**धर्मक्षेत्रे कुरुक्षेत्रे समवेता युयुत्सवः।**
**मामकाः पाण्डवाश्चैव किमकुर्वत सञ्जय।।१।।**

ਧ੍ਰਿਤਰਾਸ਼ਟਰ ਉਵਾਚ

ਧਰ੍ਮ ਕ੍ਸ਼ੇਤ੍ਰੇ ਕੁਰੂ ਕ੍ਸ਼ੇਤ੍ਰੇ ਸਮਵੇਤਾ ਯੁਯੁਤ੍ਸਵਹ।।

ਮਾਮਕਾਹ ਪਾਂਡਵਾਹ ਚ ਏਵ ਕਿਮਕੁਰ੍ਵਤ ਸੰਜਯ ।।1।।

ਕੁਰੂਖੇਤਰ ਦੀ ਪੁੰਨ ਭੂਮੀ ਉਪਰ ਮੇਰੀਆਂ ਅਤੇ ਪਾਂਡਵਾਂ ਦੀਆਂ ਸੈਨਾਵਾਂ ਯੁੱਧ ਲਈ ਜਦੋਂ ਆਹਮੋਂ ਸਾਹਮਣੇ ਤਤਪਰ ਖਲੋਤੀਆਂ ਹਨ, ਉਹ ਕੀ ਕਰ ਰਹੀਆਂ ਹਨ ਹੇ ਸੰਜੇ ?[*] ॥1॥

संजय उवाच

**दृष्ट्वा तु पाण्डवानीकं व्यूढं दुर्योधनस्तदा।**

**आचार्यमुपसंगम्य राजा वचनमब्रवीत्।।२।।**

---

* ਧ੍ਰਿਤਰਾਸ਼ਟਰ ਵਿਸ਼ਾਲ ਦੇਸ਼ ਦਾ ਰਾਜਾ ਸੀ ਜਿਸਦੀ ਰਾਜਧਾਨੀ ਹਸਤਿਨਾਪੁਰ ਸੀ, ਅਜੋਕੀ ਨਵੀਂ ਦਿੱਲੀ। ਉਸ ਦੇ ਸੌ ਪੁੱਤਰ ਸਨ, ਪਾਂਡਵਾਂ ਦਾ ਦੁਸ਼ਮਣ, ਸਾਜਸ਼ਾਂ ਘੜਨ ਵਾਲਾ ਦੁਰਯੋਧਨ ਸਭ ਤੋਂ ਵੱਡਾ ਸੀ। ਜਮਨਾ ਅਤੇ ਸਰਸਵਤੀ ਦੋ ਨਦੀਆਂ ਵਿਚਕਾਰਲਾ ਉਪਜਾਊ ਮੈਦਾਨ ਉਸ ਦਾ ਦੇਸ਼ ਸੀ। ਇਸ ਭੂਮੀ ਨੂੰ ਭਮਾਰਸੀ ਕਿਹਾ ਜਾਂਦਾ ਸੀ ਜੋ ਤਤਸਮ ਬ੍ਰਹਮ-ਰਿਸ਼ੀ ਦਾ ਤਦਭਵ ਰੂਪ ਹੈ। ਸਨਾਤਨੀ ਰਿਸ਼ੀਆਂ ਦੀ ਵੱਸੋਂ ਕਾਰਨ ਇਸ ਧਰਤੀ ਨੂੰ ਪਵਿੱਤਰ ਮੰਨਿਆ ਗਿਆ ਜਿਥੇ ਵਿਦਵਾਨ ਅਤੇ ਤਪੱਸਵੀ ਪੁਰਖ ਵਸਦੇ ਹੁੰਦੇ ਸਨ। ਕਹਿੰਦੇ ਹਨ ਪੁਰਾਤਨ ਆਰੀਆ ਪਰਵਾਸ ਕਰਕੇ ਆਏ ਇਥੇ ਵਸੇ ਸਨ। ਸਤਪਥ ਬ੍ਰਾਹਮਣ ਅਨੁਸਾਰ ਸੋਮ, ਵਿਸ਼ਣੂ, ਮੱਖ ਸਮੇਤ ਸਾਰੇ ਦੇਵਤੇ ਹਾਜ਼ਰ ਸਨ। ਅਸ਼ਵਨੀ ਕੁਮਾਰ ਦੋ ਦੇਵਤੇ ਗੈਰਹਾਜ਼ਰ ਰਹੇ। ਇਹ ਯੱਗ ਕੁਰਕਸ਼ੇਤਰ ਵਿਖੇ ਹੋਇਆ ਸੀ। ਕੁਰੂ ਇਨ੍ਹਾਂ ਦਾ ਵਡੇਰਾ ਸੀ ਜਿਸ ਤੋਂ ਸ਼ਹਿਰ ਦਾ ਨਾਮ ਕੁਰੂਕਸ਼ੇਤਰ ਪਿਆ। ਕੁਰੂ, ਕੌਰਵਾਂ ਅਤੇ ਪਾਂਡਵਾਂ ਸਾਰਿਆਂ ਦਾ ਵਡੇਰਾ ਸੀ ਪਰ ਮਹਾਂਭਾਰਤ ਵਿਚ ਉਸ ਨੂੰ ਦੁਰਯੋਧਨ ਦੀ ਧਿਰ ਦਿਖਾਇਆ ਹੈ। ਕੌਰਵਾਂ ਪਾਂਡਵਾਂ ਦੋਹਾਂ ਧਿਰਾਂ ਦਾ ਗੁਰੂ ਦਰੋਣ ਸੀ ਜਿਸ ਨੂੰ ਦਰੋਣਾਚਾਰੀਆ ਲਿਖਿਆ ਗਿਆ। ਆਚਾਰੀਆ ਮਾਇਨੇ ਅਧਿਆਪਕ। ਦਰੋਣ, ਰਿਸ਼ੀ ਭਾਰਦਵਾਜ ਦਾ ਪੁੱਤਰ ਬ੍ਰਾਹਮਣ ਸੀ ਜਿਸ ਨੂੰ ਭਗਵਾਨ ਪਰਸੁਰਾਮ ਨੇ ਸ਼ਸਤਰ ਵਿਦਿਆ ਦਿੱਤੀ ਸੀ। ਦਰੁਪਦ ਦੇ ਬੇਟੇ ਧ੍ਰਿਸ਼ਟਦੁੱਮਨ ਹੱਥੋਂ ਯੁੱਧ ਵਿਚ ਉਸਦਾ ਕਤਲ ਹੋਇਆ ਜਿਸ ਦਾ ਬਿਰਤਾਤ ਸੱਤਵੇਂ ਅਧਿਆਇ ਵਿਚ ਆਏਗਾ। ਧ੍ਰਿਸ਼ਟਦੁੱਮਨ ਪੰਚਾਲ ਦੇਸ ਦਾ ਰਾਜਾ ਸੀ।

ਸੰਜੇ ਉਵਾਚ

ਦ੍ਰਿਸ਼ਟ੍ਵਾ ਤੁ ਪਾਣ੍ਡਵਾਨੀਕਮ੍ ਵ੍ਯੂਢਮ੍ ਦੁਰਯੋਧਨਸ੍ਤਦਾ।

ਆਚਾਰ੍ਯਮ੍ ਉਪਸੰਗਮ੍ਯ ਰਾਜਾ ਵਚਨਮ੍ ਅਬ੍ਰਵੀਤ੍।।2।।

ਸੰਜੇ ਨੇ ਕਿਹਾ : ਰਾਜਾ ਦੁਰਯੋਧਨ ਨੇ ਜਦੋਂ ਪਾਂਡਵਾਂ ਦੀਆਂ ਫੌਜਾਂ ਤੈਨਾਤ ਦੇਖੀਆਂ, ਉਹ ਆਪਣੇ ਗੁਰੂ ਨਜ਼ਦੀਕ ਗਿਆ ਅਤੇ ਕਿਹਾ: ॥2॥

**पश्यैतां पाण्डुपुत्राणामाचार्य महतीं चमूम।**

**व्यूढां द्रुपद पुत्रेण तव शिष्येण धीमता।।३।।**

ਪਸ਼੍ਯ ਏਤਾਮ੍ ਪਾਂਡੂ ਪੁਤਰਾਨਾਮ੍ ਆਚਾਰ੍ਯ ਮਹਤੀਮ੍ ਚਮੂਮ੍।

ਵ੍ਯੂਢਾਮ੍ ਦ੍ਰੂਪਦ ਪੁਤ੍ਰੇਣ ਤਵ ਸ਼ਿਸ਼੍ਯੇਣ ਧੀਮਤਾ।।3।।

ਹੇ ਗੁਰੂ ਜੀ, ਪਾਂਡਵ ਪੁੱਤਰਾਂ ਅਤੇ ਤੁਹਾਡੇ ਸਿਆਣੇ ਸ਼ਿਸ਼ ਦਰੁਪਦ ਦੇ ਪੁੱਤਰ ਨੇ ਕਿਸ ਨਿਪੁੰਨਤਾ ਨਾਲ ਸੈਨਾਵਾਂ ਤੈਨਾਤ ਕੀਤੀਆਂ ਹਨ ? ॥3॥

**अत्र शूरा महेष्वासा भीमार्जुनसमा युधि।**

**युयुधानो विराटश्च द्रुपदश्च महारथः।।४।।**

ਅਤ੍ਰ ਸ਼ੂਰਾ ਮਹੇਸ਼੍ਵਾਸਾ ਭੀਮ ਅਰਜੁਨ ਸਮਾ ਯੁਧਿ।

ਯੁਯੁਧਾਨੋ ਵਿਰਾਟਹ ਚ ਦ੍ਰੂਪਦਹ ਚ ਮਹਾਰਥਹ।4।

ਭੀਮ, ਅਰਜੁਨ, ਯੁਯੁਧਾਨ, ਵਿਰਾਟ ਅਤੇ ਮਹਾਂਰਥੀ ਦਰੁਪਦ ਜਿਹੇ ਬਰਾਬਰ ਦੇ ਯੋਧੇ ਮੌਜੂਦ ਹਨ॥4॥

**धृष्टकेतुश्चेकितानः काशिराजश्च वीर्यवान् ।**

**पुरुजित्कुन्तिभोजश्च शैब्यश्च नरपुङ्गवः ॥५॥**

ਧ੍ਰਿਸ਼ਟਕੇਤੁਹ ਚੇਕਿਤਾਨਹ ਕਾਸ਼ਿਰਾਜਹ ਚ ਵੀਯਰ੍ਯਵਾਨ।

ਪੁਰੁਜਿਤ੍ ਕੁੰਤਿ ਭੋਜਹ ਚ ਸ਼ੈਬਜਹ ਚ ਨਰ ਪੁੰਗਵਹ।।5।।

ਉਨ੍ਹਾਂ ਨਾਲ ਧ੍ਰਿਸ਼ਟਕੇਤੁ, ਚੇਕਿਤਾਨ, ਕਾਸ਼ੀਰਾਜ, ਪੁਰੂਜਿਤ, ਕੁੰਤੀਭੋਜ ਅਤੇ ਸ਼ੈਬਯ ਵਰਗੇ ਤਾਕਤਵਰ ਯੋਧੇ ਵੀ ਹਨ॥5॥

**युधामन्युश्च विक्रान्त उत्तमौजाश्च वीर्यवान् ।**

**सौभद्रो द्रौपदेयाश्च सर्व एव महारथाः ॥ ६॥**

ਯੁਧਾਮਨ੍ਯੁਹ੍ ਚ ਵਿਕਰਾਂਤ ਉਤ੍ਤਮ ਓਜਾਹ੍ ਚ ਵੀਰਜਵਾਨ੍॥

ਸੌਭਦ੍ਰੋ ਦ੍ਰੌਪਦੇਯਾਹ ਚ ਸਰਵ ਏਵ ਮਹਾਰਥਾਹ ।।6।।

ਤਾਕਤਵਰ ਯੁੱਧਾਮੰਨਯੂ, ਬਹਾਦਰ, ਓਤਮੌਜਾ, ਸੁਭੱਦਰਾ ਅਤੇ ਦਰੋਪਦੀ ਦੇ ਪੁੱਤਰ ਸਭ ਮਹਾਰਥੀ ਹਨ॥6॥

**अस्माकं तु विशिष्टा ये तान्नि बोध द्विजोत्तम ।**

**नायका मम सैन्यस्य संज्ञार्थं तान्ब्रवीमि ते ॥ ७ ॥**

ਅਸ੍ਮਾਕਮ੍ ਤੁ ਵਿਸ਼ਿਸ਼ਟਾ ਯੇ ਤਾਨ੍ ਨਿਬੋਧ ਦਿਵ੍ਜ ਉਤ੍ਤਮ।

ਨਾਯਕਾ ਮਮ ਸੈਨਜਸਜ ਸੰਗਜਾ ਅਰਥਮ੍ ਤਾਨ੍ ਬ੍ਰੂਵੀਮਿ ਤੇ।।7।।

ਪਰੰਤੂ ਹੇ ਸਰਬੋਤਮ ਬ੍ਰਾਹਮਣ, ਆਪ ਦੀ ਜਾਣਕਾਰੀ ਵਾਸਤੇ ਮੈਂ ਅਪਣੀ ਸੈਨਾ ਦੇ ਉਨ੍ਹਾਂ ਨਾਇਕਾਂ ਬਾਬਤ ਦੱਸਣਾ ਚਾਹਾਂਗਾ ਜੋ ਮੇਰੀ ਸੈਨਾ ਨੂੰ ਸੰਚਾਲਿਤ ਕਰਨ ਵਿਚ ਖਾਸ ਮਾਹਿਰ ਹਨ।॥7॥

**भवान्भीष्मश्च कर्णश्च कृपश्च समितिञ्जयः ।**

**अश्वत्थामा विकर्णश्च सौमदत्तिस्तथैव च ॥ ८ ॥**

ਭਵਾਨ੍ ਭੀਸ਼ਮਹ ਚ ਕਰ੍ਣਹ ਕ੍ਰਿਪਹ ਚ ਸਮਿਤਿੰਜਯਹ।

ਅਸ੍ਵਤ੍ਥਾਮਾ ਵਿਕਰ੍ਣਹ ਚ ਸੌਮਦਤਿੱਹ ਤਥਾ ਏਵ ਚ।।8।।

ਮੇਰੀ ਸੈਨਾ ਵਿਚ ਭੀਸ਼ਮ, ਕਰਣ, ਕ੍ਰਿਪਾਚਾਰੀਆ, ਅਸ਼ਵਥਾਮਾ, ਵਿਕਰਣ ਅਤੇ ਸੋਮਦੱਤ ਦਾ ਪੁੱਤਰ ਭੂਰਿਸ਼੍ਰਵਾ ਆਦਿਕ ਹਨ ਜੋ ਜੰਗ ਵਿਚ ਹਮੇਸ਼ਾ ਵਿਜਈ ਰਹੇ ਹਨ।॥8॥

**अन्ये च बहवः शूरा मदर्थे त्यक्तजीविताः ।**

**नानाशस्त्रप्रहरणाः सर्वे युद्धविशारदाः ।। ९ ।।**

ਅਨਜੇ ਚ ਬਹਵਹ ਸ਼ੂਰਾ ਮਦ੍ ਅਰਥੇ ਤਯ੍ਕਤ ਜੀਵਿਤਾਹ।

ਨਾਨਾ ਸ਼ਸ੍ਤ੍ਰ ਪ੍ਰਹਰਣਾਹ ਸਰ੍ ਵੇ ਯੁਦ੍ਧ ਵਿਸ਼ਾਰਦਾਹ।।9।।

ਅਜਿਹੇ ਹੋਰ ਯੋਧੇ ਵੀ ਹਨ ਜੋ ਮੇਰੇ ਲਈ ਅਪਣੀ ਜਾਨ ਕੁਰਬਾਨ ਕਰਨ ਵਾਸਤੇ ਤਤਪਰ ਹਨ। ਯੁੱਧ ਵਿਦਿਆ ਵਿਚ ਮਾਹਿਰ ਉਹ ਅਨੇਕ ਪ੍ਰਕਾਰ ਦੇ ਹਥਿਆਰਾਂ ਨਾਲ ਸਜੇ ਹੋਏ ਹਨ।

(ਜੈਦਰਥ, ਕ੍ਰਿਤਵਰਮਾ ਅਤੇ ਸੱਲਯ, ਦੁਰਯੋਧਨ ਵਾਸਤੇ ਜਾਨ ਵਾਰਨ ਲਈ ਤਿਆਰ ਰਹਿੰਦੇ ਸਨ। ਏਨੇ ਤਾਕਤਵਰ ਸਹਿਯੋਗੀਆਂ ਸਦਕਾ ਜਿੱਤ ਯਕੀਨਨ ਹੋਏਗੀ, ਦੁਰਯੋਧਨ ਦਾ ਵਿਸ਼ਵਾਸ ਸੀ।)॥9॥

**अपर्याप्तं तदस्माकं बलं भीष्माभिरक्षितम् ।**

**पर्याप्तं त्विदमेतेषां बलं भीमाभिरक्षितम् ।।१०।।**

ਅਪਰਯਾਪਤ੍ਮ੍ ਤਦ੍ ਅਸਮਾਕਮ੍ ਬਲਮ੍ ਭੀਸ਼੍ਮ ਅਭਿ ਰਕ੍ਸ਼ਿਤਮ੍।

ਪਰਯਾਪਤ੍ਮ੍ ਤੁ ਇਦਮ੍ ਏਤੇਸ਼ਾਮ੍ ਬਲਮ੍ ਭੀਮ ਅਭਿ ਰਕ੍ਸ਼ਿਤਮ੍।।10।।

ਮੇਰੀ ਸੈਨਾ ਜਿਸਦੀ ਕਮਾਨ ਭੀਸ਼ਮ ਪਿਤਾਮਾ ਹੱਥ ਹੈ, ਅਜਿੱਤ ਹੈ ਪਰ ਭੀਮ ਨੇ ਮਜ਼ਬੂਤੀ ਨਾਲ ਜਿਸ ਸੈਨਾ ਦੀ ਕਮਾਨ ਸੰਭਾਲੀ ਹੋਈ ਹੈ, ਉਹ ਕਮਜ਼ੋਰ ਹੈ।

(ਮਾਹਿਰ ਅਧਿਆਪਕ ਭੀਸ਼ਮ ਪਿਤਾਮਾ ਦੇ ਮੁਕਾਬਲੇ ਦੁਰਯੋਧਨ ਨੂੰ ਗੰਭੀਰ ਅਨਜਾਣ ਭੀਮ ਦੀ ਸ਼ਕਤੀ ਮਾਮੂਲੀ ਲਗਦੀ ਹੈ। ਦੁਰਯੋਧਨ ਨੂੰ ਅਜਿਹਾ ਅਹਿਸਾਸ ਤਾਂ ਸੀ ਕਿ ਉਸ ਨਾਲੋਂ ਭੀਮ ਤਕੜਾ ਹੈ ਪਰ ਭੀਸ਼ਮ ਪਿਤਾਮਾ ਨਾਲ ਉਸਦਾ ਕੀ ਮੁਕਾਬਲਾ ?)॥10॥

**अयनेषु च सर्वेषु यथाभागमवस्थिताः ।**

**भीष्ममेवाभिरक्षन्तु भवन्तः सर्व एव हि ॥ ११ ॥**

ਅਯਨੇਸ਼ੁ ਚ ਸਰ੍ਵੇਸ਼ੁ  ਯਥਾਭਾਗਮ੍ ਅਵਸਥਿਤਾਹ।

ਭੀਸ਼੍ਮ ਏਵ ਅਭਿ ਰਕਸ਼ਨ੍ਤੁ ਭਵਨ੍ਤਹ ਸਰ੍ਵ ਏਵ ਹਿ।।11।।

ਸੋ ਆਪੋ ਆਪਣੇ ਮੋਰਚਿਆਂ ਵਿਚ ਤੈਨਾਤ ਰਹਿੰਦੇ ਹੋਇਆ ਸਾਰੇ ਜਣੇ ਭੀਸ਼ਮ ਪਿਤਾਮਾ ਦੀ ਮੱਦਦ ਕਰੋ।

(ਭੀਸ਼ਮ ਪਿਤਾਮਾ ਦੀ ਉਸਤਤਿ ਕਰਨ ਤੋਂ ਬਾਅਦ ਦੁਰਯੋਧਨ ਬਾਕੀ ਯੋਧਿਆਂ ਨੂੰ ਵੀ ਘੱਟ ਅਹਿਮੀਅਤ ਨਹੀਂ ਦਿੰਦਾ। ਉਹ ਜਾਣਦਾ ਸੀ ਕਿ ਭੀਸ਼ਮ ਪਿਤਾਮਾ ਬਲਵਾਨ ਤਾਂ ਹਨ ਪਰ ਬਿਰਧ ਹੋ ਚੁੱਕੇ ਹਨ। ਦੁਰਯੋਧਨ ਇਹ ਵੀ ਜਾਣਦਾ ਸੀ ਕਿ ਭੀਸ਼ਮ ਪਿਤਾਮਾ ਅਤੇ ਦ੍ਰੋਣਾਚਾਰੀਆ ਪਾਂਡਵਾਂ ਨੂੰ ਵੀ ਪਿਆਰ ਕਰਦੇ ਸਨ। ਪਰ ਦਰੋਪਦੀ ਦੇ ਚੀਰ-ਹਰਨ ਵਕਤ ਵੀ ਤਾਂ ਉਹ ਖਾਮੋਸ਼ ਬੈਠੇ ਰਹੇ। ਯੁੱਧ ਵਿੱਚ ਵੀ ਉਹ ਪਾਂਡਵਾਂ ਨਾਲ ਰਿਆਇਤ ਨਹੀਂ ਕਰਨਗੇ।)॥11॥

**तस्य सञ्जनयन् हर्षं कुरुवृद्धः पितामहः ।**

**सिंहनादं विनद्योच्चैः शङ्खं दध्मौ प्रतापवान् ।। १२ ।।**

ਤਸਜ ਸੰਜਨਯਨ੍ ਹਰ੍ਸ਼ਮ੍ ਕੁਰੁ ਵ੍ਰਿਦ੍ਧਹ ਪਿਤਾਮਹਹ।

ਸਿੰਹ ਨਾਦਮ੍ ਵਿਨਦਜ ਉਚ੍ਚੈਹ ਸ਼ੰਖਮ੍ ਦਧ੍ਮੌਂ ਪ੍ਰਤਾਪਵਾਨ੍।।12।।

ਤਦ ਕੁਰੂਵੰਸ਼ ਦੇ ਬਿਰਧ, ਪਰਮ ਪ੍ਰਤਾਪੀ ਬਾਬਾ ਭੀਸ਼ਮ ਪਿਤਾਮਾ ਨੇ ਸੰਖ ਵਜਾਇਆ, ਜਿਵੇਂ ਸ਼ੇਰ ਦਹਾੜਿਆ ਹੋਵੇ। ਦੁਰਯੋਧਨ ਪ੍ਰਸੰਨ ਹੋ ਗਿਆ।

(ਭੀਸ਼ਮ ਜਾਣਦੇ ਸਨ ਦੁਰਯੋਧਨ ਡੋਲ ਸਕਦਾ ਹੈ, ਉਸਨੂੰ ਜੋਸ਼ ਦਿਵਾਣ ਲਈ ਅਜਿਹਾ ਕਰਨਾ ਜਰੂਰੀ ਸੀ। ਭੀਸ਼ਮ ਜਾਣਦੇ ਸਨ ਦੂਜੀ ਧਿਰ ਵਿਚ ਭਗਵਾਨ ਕ੍ਰਿਸ਼ਨ ਨੂੰ ਹਰਾਉਣਾ ਸੰਭਵ ਨਹੀਂ ਪਰ ਉਨ੍ਹਾਂ ਨੇ ਆਪਣਾ ਫਰਜ਼ ਅਦਾ ਕਰਨਾ ਸੀ। ਅਗਵਾਈ ਕਰਨ ਵਿੱਚ ਉਹ ਕਸਰ ਨਹੀਂ ਛੱਡਣਗੇ।) ॥12॥

**ततः शङ्खाश्च भेर्यश्च पणवानकगोमुखाः ।**

**सहसैवाभ्यहन्यन्त स शब्दस्तुमूलोऽभवत् ॥ १३।।**

ਤਤਹ੍ ਸ਼ੰਖਾਹ੍ ਚ ਭੇਰਜਹ੍ ਚ ਪਣਵਾਨਕ ਗੋਮੁਖਾਹ੍ ।

ਸਹਸਾ ਏਵ ਅਭਜਹਨਜਨ੍ਤ ਸ ਸ਼ਬ੍ਦਹ੍ ਤੁਮੁਲਹ੍ ਅਭਵਤ੍।।13।।

ਇਸ ਉਪਰੰਤ ਸੰਖ, ਨਗਾਰੇ, ਬਿਗਲ, ਤੁਰਹੀਆਂ, ਨਰਸਿੰਗੇ ਇਕੱਠੇ ਵੱਜ ਉੱਠੇ। ਉੱਚੀ ਆਵਾਜ ਵਿਚ ਯੁੱਧਨਾਦ ਗੱਜਿਆ॥13॥

**ततः श्वेतैर्हयैर्युक्ते महति स्यन्दने स्थितौ।**

**माधवः पाण्डवश्चैव दिव्यौ शङ्खौ प्रदध्मतुः ॥ १४ ।।**

ਤਤਹ ਸ਼੍ਵੇ ਤੈਰ੍ ਹਯੈਰ੍ ਯੁਕ੍ਤੇ ਮਹਤਿ ਸਜਨ੍ਦਨੇ ਸਥਿਤੌਂ।

ਮਾਧਵਹ ਪਾਂਡਵਹ ਚ ਏਵ ਦਿਵ੍ ਯੌ ਸ਼ੰਖੌਂ ਪ੍ਰਦਧ੍ਮਤੁਹ।।14।।

ਦੂਜੇ ਪਾਸੇ ਸਫੈਦ ਘੋੜਿਆਂ ਨਾਲ ਜੁੜੇ ਵਿਸ਼ਾਲ ਰਥ ਵਿੱਚ ਬਿਰਾਜਮਾਨ ਕ੍ਰਿਸ਼ਨ ਅਤੇ ਅਰਜਣ ਨੇ ਆਪਣੇ ਆਪਣੇ ਦੈਵੀ ਸੰਖ ਬਜਾਏ।

(ਇੱਥੇ ਕਵੀ ਜਦੋਂ ਕ੍ਰਿਸ਼ਨ ਅਤੇ ਅਰਜਣ ਦੇ ਸੰਖਾਂ ਨੂੰ ਦੈਵੀ ਕਹਿੰਦਾ ਹੈ ਤਦ ਸੰਕੇਤ ਦੇ ਰਿਹਾ ਹੈ ਕਿ ਕੌਰਵਾਂ ਦਾ ਸ਼ੋਰ ਇਨ੍ਹਾਂ ਅੱਗੇ ਟਿਕੇਗਾ ਨਹੀਂ। ਜਿਸ ਵਿੱਚ ਕ੍ਰਿਸ਼ਨ ਅਤੇ ਅਰਜਣ ਆਸੀਨ ਸਨ, ਇਹ ਰਥ ਅਗਨੀ ਦੇਵ ਨੇ ਤੁਹਫਾ ਦਿੱਤਾ ਸੀ ਜਿਸ ਵਿੱਚ ਬੈਠੇ ਕਿਸੇ ਬੰਦੇ ਨੂੰ ਖਤਰਾ ਨਹੀਂ)॥14॥

**पाञ्चजन्यं हृषीकेशो देवदत्तं धनञ्जयः ।**

**पौण्ड्रं दध्मौ महाशङ्खं भीमकर्मा वृकोदरः ॥ १५ ॥**

ਪਾਂਚ ਜਨਜਮ੍ ਹ੍ਰਿਸ਼ੀਕੇਸ਼ੋ ਦੇਵਦੱਤਮ੍ ਧੰਨਜਯਹ।

ਪੌਂਡ੍ਰਮ੍ ਦਧ੍ਮੌਂ ਮਹਾਸ਼ੰਖਮ੍ ਭੀਮਕਰ੍ਮਾ ਵ੍ਰਿਕੋਦਰਹ।।15।।

ਭਗਵਾਨ ਕ੍ਰਿਸ਼ਨ ਨੇ ਆਪਣਾ ਪੰਚਜਨਯ, ਅਰਜਣ ਨੇ ਦੇਵਦੱਤ ਅਤੇ ਖਤਰਨਾਕ ਯੋਧੇ ਭੀਮ ਨੇ ਪੌਂਡਰ, ਆਪੋ ਆਪਣੇ ਸੰਖ ਵਜਾਏ।

(ਇਸ ਸਲੋਕ ਵਿਚ ਭਗਵਾਨ ਕ੍ਰਿਸ਼ਨ ਨੂੰ ਹਰਸ਼ਿਕੇਸ਼ ਕਿਹਾ ਗਿਆ ਹੈ ਕਿਉਂਕਿ ਉਹ ਸਭ ਇੰਦਰੀਆਂ ਦੇ ਮਾਲਕ ਹਨ। ਜੀਵਾਂ ਵਿੱਚ ਵੀ ਉਨ੍ਹਾਂ ਦੀਆਂ ਇੰਦਰੀਆਂ ਦਾ ਵਾਸ ਹੈ। ਭਗਵਾਨ ਨੇ ਜਦੋਂ ਜੀਵਾਂ ਨੂੰ ਆਪਣੀਆਂ ਇੰਦਰੀਆਂ ਬਖਸ਼ ਦਿੱਤੀਆਂ, ਉਹ ਆਸ ਕਰਦਾ ਹੈ ਕਿ ਜੀਵ, ਇੰਦਰੀਆਂ ਨੂੰ ਭਟਕਣ ਨਾ ਦੇਣ। ਭਗਵਾਨ ਦੇ ਕਈ ਨਾਮ ਹਨ। ਮਧੂ ਨਾਮ ਦੇ ਦੈਂਤ ਨੂੰ ਮਾਰਨ ਕਰਕੇ ਮਧੂਸੂਦਨ ਅਖਵਾਏ, ਗਊਆਂ ਦੇ ਪਾਲਕ ਹੋਣ ਨਾਤੇ ਗੋਬਿੰਦ, ਦੇਵਕੀ ਦੇ ਪੁੱਤਰ ਹੋਣ ਕਾਰਨ ਦੇਵਕੀਨੰਦਨ, ਅਰਜਣ ਦੇ ਰਥਵਾਨ ਸਦਕਾ ਪਾਰਥਾ ਸਾਰਥੀ।) ॥15॥

**अनन्तविजयं राजा कुन्तीपुत्रो युधिष्ठिरः।**

**नकुलः सहदेवश्च सुघोषमणिपुष्पकौ ॥ १६ ॥**

ਅਨੰਤਵਿਜਯਮ੍ ਰਾਜਾ ਕੁਨ੍ਤੀ ਪੁੱਤਰੋ ਯੁਧਿਸ਼੍ਠਿਰਹ।

ਨਕੁਲਹ ਸਹਦੇਵਹ ਚ ਸੁਘੋਸ਼ ਮਣਿ ਪੁਸ਼੍ਪਕੌਂ।।16।।

ਤੇ ਰਾਜਨ, ਕੁੰਤੀਪੁੱਤਰ ਰਾਜਾ ਯੁਧਿਸ਼ਟਰ ਨੇ ਆਪਣਾ ਅਨੰਤਵਿਜੇ ਨਾਮ ਦਾ ਸੰਖ ਵਜਾਇਆ, ਨਕੁਲ ਅਤੇ ਸਹਿਦੇਵ ਨੇ ਸੁਘੋਸ਼ ਅਤੇ ਮਣੀਪੁਸ਼ਪਕ ਸੰਖ ਵਜਾਏ। ॥16॥

**काश्यश्च परमेष्वासः शिखण्डी च महारथः ।**

**धृष्टद्युम्नो विराटश्च सात्यकिश्चापराजितः ॥ १७ ॥**

ਕਾਸ਼ਜਹ ਚ ਪਰਮ ਇਸ਼ੁ ਆਸਹ ਸ਼ਿਖਣ੍ਡੀ ਚ ਮਹਾਰਥਹ।

ਧ੍ਰਿਸ਼ਟਦਜੁਮਨੋ ਵਿਰਾਟਹ ਚ ਸਾਤ੍ਯਕਿਹ ਚ ਅਪਰਾਜਿਤਹ।।17।।

ਮਹਾਨ ਧਨੁਖਧਾਰੀ ਕਾਸ਼ੀਰਾਜ, ਪਰਮ ਯੋਧਾ ਸ਼ਿਖੰਡੀ, ਧ੍ਰਿਸ਼ਟਦੁਮਨ, ਵਿਰਾਟ, ਅਜੰਤਾ ਸਾਤਕੀ, ਦਰੁਪਦ ਅਤੇ ਦ੍ਰੋਪਦੀ ਦੇ ਪੁੱਤਰ, ਸੁਭੱਦਰਾ ਦੇ ਪੁੱਤਰ ਮਹਾਂਬਾਹੂ, ਸਾਰਿਆਂ ਨੇ ਆਪੋ ਆਪਣੇ ਸੰਖ ਵਜਾਏ।

(ਇੱਥੇ ਸੰਜੇ ਸੰਕੇਤ ਦੇ ਰਿਹਾ ਹੈ ਕਿ ਹੇ ਧ੍ਰਿਤਰਾਸ਼ਟਰ, ਪਾਂਡੂ ਪੁੱਤਰਾਂ ਨੂੰ ਧੋਖਾ ਦੇ ਕੇ ਆਪਣੇ ਬੰਦਿਆਂ ਨੂੰ ਰਾਜਭਾਗ ਸੌਂਪਣ ਦੀ ਤੁਹਾਡੀ ਨੀਤੀ ਨਿਆਂਪੂਰਣ ਨਹੀਂ ਸੀ। ਇਸ ਕੁਚੇਸ਼ਟਾ ਸਦਕਾ ਸਰਬਨਾਸ਼ ਹੋਣਾ ਯਕੀਨੀ ਹੈ। ਭੀਸ਼ਮ ਪਿਤਾਮਾ ਤੋਂ ਲੈਕੇ ਅਭਿਮਨਿਊ ਤਕ ਸਾਰੇ ਖਤਮ ਹੋ ਜਾਣਗੇ। ਕਸੂਰਵਾਰ ਧ੍ਰਿਤਰਾਸ਼ਟਰ ਹੈ ਕਿਉਂਕਿ ਉਸਨੇ ਕੁਨੀਤੀ ਅਪਣਾਈ ਅਤੇ ਉਤਸ਼ਾਹਿਤ ਕੀਤੀ।) ॥17॥

**द्रुपदो द्रौपदेयाश्च सर्वशः पृथिवीपते ।**

**सौभद्रश्च महाबाहुः शङ्खान्दध्मुः पृथक्पृथक् ॥ १८ ॥**

ਦ੍ਰੁਪਦੋ ਦ੍ਰੋਪਦੇਯਾਹ ਚ ਸਰਵਸ਼ਹ ਪ੍ਰਿਥਵੀਪਤੇ।

ਸੌਭਦ੍ਰਹ ਚ ਮਹਾਬਾਹੂਹ ਸ਼ੰਖਾਨ੍ ਦਧ੍ਮੁਹ ਪ੍ਰਿਥਕ੍ ਪ੍ਰਿਥਕ੍।।18।।

ਦਰੁਪਦ ਅਤੇ ਦਰੋਪਦੀ ਦੇ ਪੁੱਤਰ, ਸੁਭੱਦਰਾ ਦੇ ਮਹਾਂਬਾਹੂ ਪੁੱਤਰ, ਸਭਨਾਂ ਨੇ ਆਪੋ ਆਪਣੇ ਸੰਖ ਵਜਾਏ॥18॥

**स घोषो धार्तराष्ट्राणां हृदयानि व्यदारयत् ।**

**नभश्च पृथिवीं चैव तुमुलोऽभ्यनुनादयन्।।१९।।**

ਸ ਘੋਸ਼ੋ ਧਾਰ੍ਤਰਾਸ਼੍ਟ੍ਰਾਣਾਮ੍ ਹ੍ਰਿਦਯਾਨਿ ਵ੍ਯਦਾਰਯਤ੍।

ਨਭਹ ਚ ਪ੍ਰਿਥਵੀਮ੍ ਚ ਏਵ ਤੁਮੁਲਹ ਅਭਜਨੁਨਾਦਯਨ੍।।19।।

ਧਰਤੀ ਅਤੇ ਆਕਾਸ਼ ਵਿੱਚ ਗੂੰਜਦੀਆਂ ਸੰਖਾਂ ਦੀਆਂ ਆਵਾਜ਼ਾਂ ਧ੍ਰਿਤਰਾਸ਼ਟਰ ਦੇ ਪੁੱਤਰਾਂ ਤੱਕ ਜਾ ਪੁੱਜੀਆਂ। ਉਨ੍ਹਾਂ ਦੇ ਦਿਲਾਂ ਵਿੱਚ ਛੇਕ ਹੋ ਗਏ।

(ਕਵੀ ਸੰਜੇ ਰਾਹੀਂ ਸੰਕੇਤ ਪੁਚਾ ਰਿਹਾ ਹੈ ਕਿ ਕੌਰਵਾਂ ਦੇ ਸੰਖਾਂ ਨਾਲ ਪਾਂਡਵਾਂ ਦੇ ਦਿਲ ਨਹੀਂ ਧੜਕੇ ਕਿਉਂਕਿ ਉਨ੍ਹਾਂ ਦੀ ਮਦਦ ਵਾਸਤੇ ਭਗਵਾਨ ਮੌਜੂਦ ਸਨ।)॥19॥

**अथ व्यवस्थितान्दृष्ट्वा धार्तराष्ट्रान्कपिध्वजः ।**

**प्रवृत्ते शस्त्रसम्पाते धनुरुद्यम्य पाण्डवः ।**

**हृषीकेशं तदा वाक्यमिदमाह महीपते ॥२०।।**

ਅਥ ਵਜਵਸਥਿਤ ਤਾਨ੍ ਦ੍ਰਿਸ਼੍ਟ੍ਵਾ ਧਾਰ੍ਤਰਾਸ਼ਟਰਾਨ੍ ਕਪਿ ਧ੍ਵਜਹ।

ਪ੍ਵ੍ਰਿਤ੍ਤੇ ਸ਼ਸ੍ਤ੍ਰ ਸਮ੍ਪਾਤੇ ਧਨੁਹ ਉਦਜਮਜ ਪਾਂਡਵਹ।

ਹ੍ਰਿਸ਼ੀਕੇਸ਼ਮ੍ ਤਦਾ ਵਾਕਜਮ੍ ਇਦਮ੍ ਆਹ ਮਹੀਪਤੇ।।20।।

ਜਿਸ ਰਥ ਵਿੱਚ ਅਰਜਣ ਸਵਾਰ ਸੀ, ਉਸ ਉੱਪਰ ਹਨੂਮਾਨ ਦੀ ਤਸਵੀਰ ਵਾਲਾ ਝੰਡਾ ਲਹਿਰਾ ਰਿਹਾ ਸੀ। ਪਾਂਡੂ ਪੁੱਤਰ ਅਰਜਣ ਆਪਣਾ ਧਨੁਖ ਚੁੱਕ ਕੇ ਤੀਰ ਚਲਾਉਣ ਵਾਸਤੇ ਤਿਆਰ ਹੋਇਆ। ਧ੍ਰਿਤਰਾਸ਼ਟਰ ਦੇ ਪੁੱਤਰਾਂ ਨੂੰ ਸਾਹਮਣੇ ਤੈਨਾਤ ਦੇਖ ਕੇ ਹੇ ਰਾਜਨ, ਅਰਜਣ ਨੇ ਕ੍ਰਿਸ਼ਨ ਨੂੰ ਇਹ ਬੋਲ ਕਹੇ।

(ਹਨੂਮਾਨ ਨੇ ਰਾਮਚੰਦਰ ਦੀ ਸੈਨਾ ਵਿੱਚ ਸ਼ਾਮਲ ਹੋ ਕੇ ਲੰਕਾ ਫਤਿਹ ਕੀਤੀ ਤੇ ਰਾਵਣ ਕਤਲ ਕੀਤਾ ਸੀ। ਹੁਣ ਰਾਮਚੰਦਰ, ਕ੍ਰਿਸ਼ਨ ਦੇ ਰੂਪ ਵਿੱਚ ਹਨ ਤੇ ਝੰਡੇ ਵਿੱਚ ਹਨੂਮਾਨ, ਵਿਜੈ ਹੋਵੇਗੀ।)॥20॥

अर्जुन उवाच

**सेनयोरुभयोर्मध्ये रथं स्थापय मेऽच्युत ।**

**यावदेतान्निरीक्षेऽहं योद्धुकामानवस्थितान् ।। २१ ।।**

**कैर्मया सह योद्धव्यमस्मिन् रण समुद्यमे ॥ २२ ॥**

ਅਰਜੁਨ ਉਵਾਚ

ਸੇਨਯੋਹ ਉਭਯੋਹ ਮਧ੍ ਯੇ ਰਥਮ੍ ਸ੍ਥਾਪਯ ਮੇਅਚਜੁਤ।।21।

ਯਾਵਤ੍ ਏਤਾਨ੍ ਨਿਰ੍ ਈਕਸ਼ੇ ਅਹਮ੍  ਯੋਦ੍ਧੁ ਕਾਮਾਨ੍ ਅਵਸਥਿਤਾਨ੍।

ਕੈਰ੍ ਮਯਾ ਸਹ ਯੋਦ੍ਧਵਜਮ੍ ਅਸ੍ਮਿਨ੍ ਰਣ ਸਮੁਦਜਮੇ।।22।।

ਅਰਜਣ ਨੇ ਕਿਹਾ- ਹੇ ਅਜੂਨੀ, ਕਿਰਪਾ ਕਰਕੇ ਮੇਰਾ ਰਥ ਦੋਵਾਂ ਸੈਨਾਵਾਂ ਦੇ ਵਿਚਕਾਰ ਲੈ ਚੱਲੋ ਤਾਂ ਕਿ ਮੈਂ ਯੁੱਧ ਦੇ ਅਭਿਲਾਖੀ ਸ਼ਸਤਰਧਾਰੀ ਯੋਧਿਆਂ ਨੂੰ ਦੇਖ ਸਕਾਂ, ਉਹ ਪ੍ਰੀਖਿਆ ਦੇਖ ਸਕਾਂ ਜਿਸ ਵਿੱਚੋਂ ਮੈਂ ਗੁਜ਼ਰਨਾ ਹੈ।॥21, 22॥

**योत्स्यमानान वेक्षेऽहं य एतेऽत्र समागताः।**

**धार्तराष्ट्रस्य दुर्बुद्धेर्युद्धे प्रियचिकीर्षवः ॥ २३ ॥**

ਯੋਤ੍ਸਜਮਾਨਾਨ੍ ਅਵੇਕ੍ਸ਼ੇ ਅਹਮ੍ ਯ ਏਤੇ ਅਤ੍ਰ ਸਮਾਗਤਾਹ੍ ।

ਧਾਰ੍ਤਰਾਸ਼ਟ੍ਰਸ੍ਯ ਦੁਰਬੁਧੇਰ੍ ਯੁਦ੍ਧੇ ਪ੍ਰਿਯ ਚਿਕੀਰ੍ਸ਼ਵਹ੍ ।।23।।

ਧ੍ਰਿਤਰਾਸ਼ਟਰ ਦੇ ਦੁਰਬੁੱਧ ਪੁੱਤਰ ਦੁਰਯੋਧਨ ਨੂੰ ਪ੍ਰਸੰਨ ਕਰਨ ਜਿਹੜੇ ਲੜਨ ਲਈ ਇੱਥੇ ਪੁੱਜੇ ਹਨ, ਉਨ੍ਹਾਂ ਨੂੰ ਦੇਖ ਲੈਣ ਦਿਉ।

(ਇੱਥੇ ਇਸ਼ਾਰਾ ਇਸ ਗੱਲ ਵੱਲ ਹੈ ਕਿ ਬੇਇਨਸਾਫ ਧਿਰ ਦੀ ਮਦਦਗਾਰ ਸੈਨਾ ਵਿੱਚ ਕੌਣ ਕੌਣ ਬੇਸ਼ਰਮੀ ਨਾਲ ਖਲੋਤੇ ਹਨ, ਦੇਖੀਏ ਤਾਂ ਸਹੀ। ਇਸ ਨਾਲ ਉਨ੍ਹਾਂ ਦੀ ਸ਼ਕਤੀ ਦਾ ਵੀ ਜਾਇਜ਼ਾ ਲਿਆ ਜਾ ਸਕੇਗਾ।) ॥23॥

संजय उवाच

**एवमुक्तो हृषीकेशो गुडाकेशेन भारत ।**

**सेनयोरुभयोर्मध्ये स्थापयित्वा रथोत्तमम् ॥ २४ ॥**

ਸੰਜੇ ਉਵਾਚ

ਏਵਮੁਕ੍ਤੋ ਹ੍ਰਿਸ਼ੀਕੇਸ਼ੋ ਗੁਡਾਕੇਸ਼ੇਨ ਭਾਰਤ।

ਸੇਨਯੋਹ ਉਭਯੋਰ੍ ਮਧਜੇ ਸ੍ਥਾਪਯਿਤ੍ਵਾ ਰਥ ਉਤ੍ਤਮਮ੍।।24।।

ਸੰਜੇ ਨੇ ਕਿਹਾ- ਹੇ ਭਾਰਤਵੰਸ਼ੀ ਮਹਾਰਾਜ, ਅਰਜਣ ਨੇ ਜਦੋਂ ਇਹ ਬੇਨਤੀ ਕੀਤੀ, ਭਗਵਾਨ ਨੇ ਘੋੜੇ ਹੱਕੇ ਅਤੇ ਸ਼ਾਨਦਾਰ ਰਥ ਦੋਹਾਂ ਦਲਾਂ ਵਿਚਕਾਰ ਲੈ ਗਏ।

(ਇਸ ਸਲੋਕ ਵਿੱਚ ਅਰਜਣ ਨੂੰ ਗੁਡਾਕੇਸ਼ ਕਿਹਾ ਹੈ। ਗੁਡਾਕਾ ਮਾਇਨੇ ਨੀਂਦ, ਗੁਡਾਕੇਸ਼ ਨੀਂਦ ਨੂੰ ਜਿੱਤਣ ਵਾਲਾ। ਅਗਿਆਨਤਾ ਵੀ ਨੀਂਦ ਹੈ। ਇਸ਼ਾਰਾ ਹੈ ਅਰਜਣ ਨੇ ਅਗਿਆਨਤਾ ਉੱਪਰ ਫਤਹਿ ਪ੍ਰਾਪਤ ਕਰ ਲਈ ਸੀ।) ॥24॥

**भीष्मद्रोणप्रमुखतः सर्वेषां च महीक्षिताम् ।**

**उवाच पार्थ पश्यैतान्समवेतान्कुरूनिति।। २५ ।।**

ਭੀਸ਼੍ਮ ਦ੍ਰੋਣ ਪ੍ਰਮੁਖਤਹ੍ ਸਰਵੇਸ਼ਾਮ੍ ਚ ਮਹੀਕਿਸ਼ੀਤਾਮ੍।

ਉਵਾਚ ਪਾਰ੍ਥ ਪਸ਼ਜ ਏਤਾਨ੍ ਸਮਵੇਤਾਨ੍ ਕੁਰੂਨਿਤਿ ।।25।।

ਭੀਸ਼ਮ, ਦਰੋਣ ਅਤੇ ਵਿਸ਼ਵ ਭਰ ਦੇ ਦੂਜੇ ਸਭ ਰਾਜਿਆਂ ਸਾਹਮਣੇ ਭਗਵਾਨ ਨੇ ਕਿਹਾ- ਹੇ ਪਾਰਥ, ਇੱਥੇ ਮੌਜੂਦ ਸਾਰੇ ਕੌਰਵਾਂ ਨੂੰ ਦੇਖੋ।॥25॥

**तत्रापश्यत्स्थितान्पार्थः पितॄनथ पितामहान |**

**आचार्यान्मातुलान्भ्रातॄन्पुत्रान् पौत्रान् सखींस्तथा।**

**श्वशुरान्सुहृदश्चैव सेनयोरुभयोरपि ॥ २६ ॥**

ਤਤ੍ਰ ਅਪਸ਼ਜਤ ਸਿਥਤਾਨ੍ ਪਾਰ੍ਥਹ੍ ਪਿਤ੍ਰਿਨਥ ਪਿਤਾਮਹਾਨ।

ਆਚਾਰਜਾਨ੍ ਮਾਤੁਲਾਨ੍ ਭ੍ਰਾਤ੍ਰਿਨ੍ ਪੁਤ੍ਰਾਨ੍ ਪੌਤ੍ਰਾਨ ਸਖੀਨ੍ਸ੍ਤਥਾ।

ਸ੍ਵਸ਼ੁਰਾਨ੍ ਸੁਹ੍ਰਿਦਹ ਚ ਏਵ ਸੇਨਯੋਹ ਉਭਯੋਹ ਅਪਿ।।26।।

ਦੋਵਾਂ ਸੈਨਾਵਾਂ ਵਿਚਕਾਰ ਪੁੱਜ ਕੇ ਅਰਜਣ ਨੇ ਆਪਣੇ ਚਾਚੇ, ਤਾਏ, ਬਾਬੇ, ਗੁਰੂ, ਮਾਮੇ, ਭਾਈ, ਪੁੱਤ, ਪੋਤੇ, ਮਿੱਤਰ, ਸਹੁਰੇ ਅਤੇ ਸ਼ੁਭਚਿੰਤਕ ਦੇਖੇ।

(ਯੁੱਧਭੂਮੀ ਵਿੱਚ ਅਰਜਣ ਨੇ ਆਪਣੇ ਪਿਤਾ ਦੇ ਸਮਕਾਲੀ ਭੂਰਿਸ਼੍ਰਵਾ, ਭੀਸ਼ਮ ਅਤੇ ਸੋਮਦੱਤ ਵਰਗੇ ਪਿਤਾਮੇ, ਦਰੋਣਾਚਾਰੀਆ ਤੇ ਕਿਰਪਾਚਾਰੀਆ ਵਰਗੇ ਗੁਰੂ, ਸ਼ੱਲਯ ਅਤੇ ਸ਼ਕੁਨੀ ਮਾਮੇ, ਦੁਰਯੋਧਨ ਵਰਗੇ ਭਰਾ, ਲਛਮਣ ਵਰਗੇ ਪੁੱਤਰ, ਅਸ਼ਵਥਾਮਾ ਵਰਗੇ ਮਿੱਤਰ, ਕ੍ਰਿਤਵਰਮਾ ਵਰਗੇ ਸ਼ੁਭਚਿੰਤਕ ਦੇਖੇ। ਸੈਨਾਵਾਂ ਵਿੱਚ ਅਨੇਕ ਮਿੱਤਰ ਮੌਜੂਦ ਸਨ।) ॥26॥

**तान्समीक्ष्य स कौन्तेयः सर्वान्बन्धूनवस्थितान् ।**

**कृपया परयाविष्टो विषीदन्निदमब्रवीत् ॥ २७ ॥**

ਤਾਨ੍ ਸਮੀਕ੍ਸ਼ਯ ਸ ਕੌਂਨ੍ਤੇਯਹ੍ ਸਰਵਾਨ੍ ਬਨ੍ਧੂਨ੍ ਅਵਸਿਥਤਾਨ੍।

ਕ੍ਰਿਪਯਾ ਪਰਯਾ ਅਵਿਸ਼੍ਟਹ੍ ਵਿਸ਼ੀਦਨ੍ ਇਦਮ੍ ਅਬ੍ਰਵੀਤ।।27।।

ਕੁੰਤੀ ਪੁੱਤਰ ਅਰਜਣ ਨੇ ਮਿੱਤਰਾਂ ਅਤੇ ਸਬੰਧੀਆ ਨੂੰ ਵੱਖ ਵੱਖ ਕਤਾਰਾਂ ਵਿੱਚ ਖਲੋਤੇ ਦੇਖਿਆ, ਉਸਦਾ ਦਿਲ ਪੰਘਰ ਗਿਆ ਅਤੇ ਇਹ ਬੋਲ ਕਹੇ॥27॥

अर्जुन उवाच

**दृष्ट्वेमं स्वजनं कृष्ण युयुत्सुं समुपस्थितम्।**

**सीदन्ति मम गात्राणि मुखं च परिशुष्यति।।२८।।**

ਅਰਜੁਨ ਉਵਾਚ

ਦ੍ਰਿਸ਼੍ਟ੍ਵੇਮਮ੍ ਸ੍ਵਜਨਮ੍ ਕ੍ਰਿਸ਼੍ਣ ਯੁਯੁਤ੍ਸੁਮ੍ ਸਮ੍ ਉਪਸਿਥਤਮ੍।

ਸੀਦੰਤਿ ਮਮ ਗਾਤ੍ਰਾਣਿ ਮੁਖਮ੍ ਚ ਪਰਿਸ਼ੁਸ਼੍ਯਤਿ।।28।।

ਹੇ ਕ੍ਰਿਸ਼ਨ, ਯੁੱਧ ਲਈ ਤਤਪਰ ਆਪਣੇ ਮਿੱਤਰਾਂ ਅਤੇ ਸਬੰਧੀਆਂ ਨੂੰ ਆਪਣੇ ਸਾਹਮਣੇ ਦੇਖ ਕੇ ਮੇਰੇ ਸਰੀਰ ਦੇ ਅੰਗ ਕੰਬਣ ਲੱਗੇ ਹਨ, ਮੂੰਹ ਸੁੱਕ ਰਿਹਾ ਹੈ।

(ਇੱਥੇ ਅਰਜਣ ਯੁੱਧ ਕਰਨ ਤੋਂ ਡੋਲਿਆਂ ਨਹੀਂ, ਭਗਵਾਨ ਦਾ ਸੱਚਾ ਭਗਤ ਦੁਸ਼ਮਣ ਨੂੰ ਵੀ ਦਿਆਲੂ ਨਜ਼ਰ ਨਾਲ ਦੇਖਦਾ ਹੈ। ਜਿਹੜੀਆਂ ਫੌਜਾਂ ਉਸ ਵਿਰੁੱਧ ਖਲੋਤੀਆਂ ਹਨ, ਕਦੀ ਇਹ ਉਸੇ ਦੀਆਂ ਹੁੰਦੀਆਂ ਸਨ ਤੇ ਸਰੋਤ ਦਸਦੇ ਹਨ, ਉਹ ਆਪਣੇ ਸੈਨਿਕਾਂ ਦਾ ਬੇਸ਼ੁਮਾਰ ਆਦਰ ਕਰਦਾ ਸੀ। ਹੁਣ ਇਨ੍ਹਾਂ ਨੂੰ ਮਾਰਨਾ ਪਏਗਾ? ਅਰਜਣ ਦੀ ਬੇਚੈਨੀ ਭਲੇ ਬੰਦੇ ਦੀ ਦਰਿਆਦਿਲੀ ਸਦਕਾ ਹੈ, ਕਮਜ਼ੋਰੀ ਸਦਕਾ ਨਹੀਂ।) ॥28॥

**वेपथुश्च शरीरे मे रोमहर्षश्च जायते ।**

**गाण्डीवं स्रंसते हस्तात्त्वक्चैव परिदह्यते ॥ २९ ॥**

ਵੇਪਥੁਹ ਚ ਸ਼ਰੀਰੇ ਮੇ ਰੋਮਹਰ੍ਸ਼ਹ ਚ ਜਾਯਤੇ।

ਗਾਂਡੀਵਮ੍ ਸ੍ਰੰਸਤੇ ਹਸ੍ਤਾਤ੍ ਤ੍ਵਕ ਚ ਏਵ ਪਰਿ ਦਹਜਤੇ।।29।।

ਸਰੀਰ ਕੰਬ ਰਿਹਾ ਹੈ, ਰੌਂਗਟੇ ਖੜੇ ਹੋ ਰਹੇ ਹਨ। ਮੇਰਾ ਗਾਂਡੀਵ ਧਨੁਖ ਮੇਰੇ ਹੱਥੋਂ ਖਿਸਕ ਰਿਹਾ ਹੈ ਅਤੇ ਮੇਰੀ ਚਮੜੀ ਜਲ ਰਹੀ ਹੈ॥29॥

**न च शक्नोम्यवस्थातुं भ्रमतीव च मे मनः ।**

**निमित्तानि च पश्यामि विपरीतानि केशव ।। ३० ।।**

ਨ ਚ ਸ਼ਕ੍ਨੋਮਿ ਅਵਸ੍ਥਾਤੁਮ੍ ਭ੍ਰਮਤੀਵ ਚ ਮੇ ਮਨਹ।

ਨਿਮਿਤ੍ਤਾਨਿ ਚ ਪਸ਼ਜਾਮਿ ਵਿਪਰੀਤਾਨਿ ਕੇਸ਼ਵ।।30।।

ਮੈਂ ਇੱਥੇ ਹੋਰ ਖੜ੍ਹਾ ਰਹਿਣ ਦੇ ਸਮਰੱਥ ਨਹੀਂ। ਮੈਂ ਆਪਣੇ ਆਪ ਨੂੰ ਭੁੱਲ ਰਿਹਾ ਹਾਂ ਅਤੇ ਮੇਰਾ ਸਿਰ ਚਕਰਾ ਰਿਹਾ ਹੈ। ਮੈਨੂੰ ਬੁਰਾ ਦਿਖਾਈ ਦੇ ਰਿਹਾ ਹੈ॥30॥

**न च श्रेयोऽनुपश्यामि हत्वा स्वजनमाहवे।**

**न काङ्क्षे विजयं कृष्ण न च राज्यं सुखानि च ॥ ३१ ॥**

ਨ ਚ ਸ਼੍ਰੇਯਹ ਅਨੁਪਸ਼ਜਾਮਿ ਹਤ੍ਵਾ ਸ੍ਵਜਨਮਾਹਵੇ।

ਨ ਕਾਂਕ੍ਸ਼ੇ ਵਿਜਯਮ੍ ਕ੍ਰਿਸ਼੍ਣ ਨ ਚ ਰਾਜ੍ਯਮ੍ ਸੁਖਾਨਿ ਚ।।31।।

ਹੇ ਕ੍ਰਿਸ਼ਨ, ਇਸ ਯੁੱਧ ਵਿੱਚ ਆਪਣੇ ਹੀ ਸੱਜਣਾਂ ਦੇ ਕਤਲ ਵਿੱਚ ਮੈਨੂੰ ਕੋਈ ਅੱਛਾਈ ਨਹੀਂ ਦਿਸਦੀ, ਨਾ ਮੈਨੂੰ ਜਿੱਤ ਚਾਹੀਦੀ ਹੈ ਨਾ ਰਾਜਭਾਗ ਦਾ ਸੁਖ॥31॥

**किं नो राज्येन गोविन्द किं भोगैः जीवितेन वा ।**

**येषाम् अर्थे काङ्क्षितं नो राज्यं भोगाः सुखानि च ॥ ३२ ॥**

ਕਿਮ੍ ਨੋ ਰਾਜਜੇਨ ਗੋਵਿਨ੍ਦ ਕਿਮ੍ ਭੋਗੈਹ ਜੀਵਿਤੇਨ ਵਾ।

ਯੇਸ਼ਾਮ੍ ਅਰਥੇ ਕਾਂਕ੍ਸ਼ਿਤਮ੍ ਨੋ ਰਾਜਜਮ੍ ਭੋਗਾਹ ਸੁਖਾਨਿ ਚ।।32।।

ਹੇ ਗੋਵਿੰਦ, ਸਾਨੂੰ ਰਾਜ, ਸੁਖ ਜਾਂ ਜੀਵਨ ਦਾ ਕੀ ਲਾਭ ?॥32॥

**त इमेऽवस्थिता युद्धे प्राणांस्त्यक्त्वा धनानि च ।**

**आचार्याः पितरः पुत्रास्तथैव च पितामहाः ॥ ३३ ॥**

ਤ ਇਮੇ ਅਵਸਿਥਤਾ ਯੁਦ੍ਧੇ ਪ੍ਰਾਣਾਨ੍ ਤਜਕ੍ਤ੍ਵਾ ਧਨਾਨਿ ਚ।

ਆਚਾਰਜਾਹ ਪਿਤਰਹ ਪੁਤ੍ਰਾਹ ਤਥਾ ਏਵ ਚ ਪਿਤਾਮਹਾਹ੍ ।।33।।

ਜਿਨ੍ਹਾਂ ਸਾਰਿਆਂ ਲਈ ਭਾਵ ਗੁਰੂਜਨ, ਪਿਤਰਗਣ, ਪੁੱਤਰਗਣ, ਪਿਤਾਮਹ ਆਦਿ ਲਈ ਇਹ ਸਾਰਾ ਕੁਝ ਅਸੀਂ ਚਾਹੁੰਦੇ ਹਾਂ, ਉਹੀ ਯੁੱਧਭੂਮੀ ਵਿੱਚ ਖਲੋਤੇ ਹਨ। ॥33॥

**मातुलाः श्वशुराः पौत्राः श्यालाः सम्बन्धिनस्तथा ।**

**एतान्न हन्तुमिच्छामि  घ्नतोऽपि मधुसूदन ॥ ३४ ॥**

ਮਾਤੁਲਾਹ ਸ੍ਵਸੁਰਾਹ ਪੌਤ੍ਰਾਹ ਸ਼ਜਾਲਾਹ ਸੰਬੰਧੀਨਸ੍ਤਥਾ।

ਏਤਾਨ੍ ਨ ਹਨ੍ਤੁਮ੍ ਇਛਾਮਿ  ਘ੍ਨਤਹ੍ ਅਪਿ ਮਧੁਸੁਦਨ।।34।।

ਹੇ ਮਧੂਸੂਦਨ, ਮਾਮੇ, ਸਹੁਰੇ, ਪੋਤੇ, ਸਾਲੇ ਸਾਰੇ ਜਣੇ ਆਪਣਾ ਆਪਣਾ ਧਨ ਅਤੇ ਪ੍ਰਾਣ ਦੇਣ ਲਈ ਤਿਆਰ ਹਨ ਤੇ ਮੇਰੇ ਸਾਹਮਣੇ ਖਲੋਤੇ ਹਨ। ॥34॥

**अपि त्रैलोक्यराज्यस्य हेतोः किं नु महीकृते ।**

**निहत्य धार्तराष्ट्रान्नः का प्रीतिः स्याज्जनार्दन ॥ ३५ ॥**

ਅਪਿ ਤ੍ਰੈਲੋਕਜ ਰਾਜਜਸਜ ਹੇਤੋਹ੍ ਕਿਮ੍ ਨੁ ਮਹੀਕ੍ਰਿਤੇ।

ਨਿਹਤ੍ਯ ਧਾਰ੍ਤਰਾਸ਼ਟ੍ਰਾਨ੍ ਨਹ੍ ਕਾ ਪ੍ਰੀਤਿਹ ਸਜਾਜ੍ ਜਨਾਰ੍ਦਨ।।35।।

ਮੈਂ ਇਨ੍ਹਾਂ ਸਾਰਿਆਂ ਨੂੰ ਕਿਉਂ ਮਾਰਨਾ ਚਾਹਾਂਗਾ? ਚੰਗਾ ਹੋਵੇ ਉਹ ਮੈਨੂੰ ਮਾਰ ਦੇਣ। ਧ੍ਰਿਤਾਰਸ਼ਟਰ ਦੇ ਪੁੱਤਰਾਂ ਨੂੰ ਮਾਰ ਕੇ ਮੈਨੂੰ ਕੀ ਖੁਸ਼ੀ ਹੋਵੇਗੀ?

ਚਾਹੇ ਬਦਲੇ ਵਿੱਚ ਮੈਨੂੰ ਤਿੰਨ ਲੋਕ ਕਿਉਂ ਨਾ ਮਿਲਦੇ ਹੋਣ। ਹੇ ਜੀਵਾਂ ਦੇ ਮਾਲਕ! ਮੈਂ ਇਨ੍ਹਾਂ ਸਾਰਿਆਂ ਵਿਰੁੱਧ ਲੜਨ ਲਈ ਤਿਆਰ ਨਹੀਂ॥35॥

**पापमेवाश्रयेदस्मान्हत्वैतानाततायिनः**

**तस्मान्नार्हा वयं हन्तुं धार्तराष्ट्रान्सबान्धवान् ।**

**स्वजनं हि कथं हत्वा सुखिनः स्याम माधव ॥ ३६॥**

ਪਾਪਮ੍ ਏਵ ਆਸ਼੍ਰੇਯਤ੍ ਅਸ੍ਮਾਨ੍ ਹਤ੍ਵਾ ਏਤਾਨ੍ ਆਤਤਾਯਿਨਹ੍ ।

ਤਸ੍ਮਾਤ੍ ਨ ਅਰ੍ਹਾ ਵਯਮ੍ ਹਨ੍ਤੁਮ੍ ਧਾਰ੍ਤਰਾਸ਼ਟ੍ਰਾਨ੍ ਸਬਾਨ੍ਧਵਾਨ੍।

ਸਵ੍ਜਨਮ੍ ਹਿ ਕਥਮ੍ ਹਤ੍ਵਾ ਸੁਖਿਨਹ ਸ੍ਯਾਮ ਮਾਧਵ।।36।।

ਜੇ ਅਸੀਂ ਇਨ੍ਹਾ ਦੁਸ਼ਟਾਂ ਨੂੰ ਕਤਲ ਕਰਦੇ ਹਾਂ ਤਦ ਸਾਡੇ ਉੱਪਰ ਪਾਪ ਚੜ੍ਹੇਗਾ, ਸੋ ਇਹ ਨਹੀਂ ਹੋਵੇਗਾ ਕਿ ਅਸੀਂ ਧ੍ਰਿਤਰਾਸ਼ਟਰ ਦੇ ਪੁੱਤਰਾਂ ਅਤੇ ਮਿੱਤਰਾਂ ਦਾ ਕਤਲ ਕਰੀਏ। ਹੇ ਲੱਛਮੀ ਪਤੀ ਕ੍ਰਿਸ਼ਨ, ਸਾਨੂੰ ਇਸਦਾ ਕੀ ਫਾਇਦਾ ਹੋਏਗਾ? ਆਪਣੇ ਹੀ ਪਰਿਵਾਰ ਦੇ ਜੀਅ ਮਾਰ ਕੇ ਅਸੀਂ ਸੁਖੀ ਕਿਵੇਂ ਹੋਵਾਂਗੇ?

(ਆਮ ਆਦਮੀ ਲਈ ਦੁਸ਼ਟ ਦਾ ਕਤਲ ਸ਼ੋਭਨੀਕ ਹੋਵੇਗਾ ਪਰ ਅਰਜਣ ਆਮ ਆਦਮੀ ਨਹੀਂ। ਉਸਦੇ ਵਿਹਾਰ ਵਿੱਚ ਫਕੀਰੀ ਹੈ ਪਰ ਉਹ ਭੁੱਲ ਗਿਆ ਕਿ ਖੱਤਰੀ ਦਾ ਧਰਮ ਯੁੱਧ ਕਰਨਾ ਹੈ।) ॥36॥

**यद्यप्येते न पश्यन्ति लोभोपहतचेतसः।**

**कुलक्षयकृतं दोषं मित्रद्रोहे च पातकम् ॥ ३७ ॥**

ਯਦਿ ਅਪਿ ਏਤੇ ਨ ਪਸ਼੍ ਯੰਤਿ ਲੋਭ ਉਪਹਤ ਚੇਤਸਹ।

ਕੁਲ ਕ੍ਸ਼ਯ ਕ੍ਰਿਤਮ੍ ਦੋਸ਼ਮ੍ ਮਿੱਤਰ ਦ੍ਰੋਹੇ ਚ ਪਾਤਕਮ੍।।37।।

**कथं न ज्ञेयमस्माभिः पापादस्मान्निवर्तितुम् ।**

**कुलक्षयकृतं दोषं प्रपश्यद्भिर्जनार्दन।।३८।।**

ਕਥਮ੍ ਨ ਗਜੇਮ੍ ਅਸ੍ਮਾਭਿਹ ਪਾਪਾਦ੍ ਅਸ੍ਮਾਤ੍ ਨਿਵਰਤਿਤੁਮ੍।

ਕੁਲ ਕ੍ਸ਼ਯ ਕ੍ਰਿਤਮ੍ ਦੋਸ਼ਮ੍ ਪ੍ਰਪਸ਼ਜਦ੍ਭਿਹ ਜਨਾਰ੍ਦਨ।।38।।

ਹੇ ਜਨਾਰਦਨ, ਬੇਸ਼ਕ ਲੋਭਗ੍ਰਸਤ ਹੋਕੇ ਲੋਕ ਆਪਣੇ ਪਰਿਵਾਰ ਨੂੰ ਮਾਰਨ ਜਾਂ ਆਪਣੇ ਮਿੱਤਰਾਂ ਨਾਲ ਦਗਾ ਕਰਨ ਵਿੱਚ ਕੋਈ ਬੁਰਾਈ ਨਹੀਂ ਦੇਖਦੇ ਪਰ ਅਸੀਂ ਲੋਕ, ਜਿਨ੍ਹਾਂ ਨੂੰ ਪਤਾ ਹੈ ਪਰਿਵਾਰ ਨਸ਼ਟ ਕਰਨਾ ਅਪਰਾਧ ਹੈ, ਅਜਿਹੇ ਪਾਪ ਵਿੱਚ ਕਿਉਂ ਡਿਗੀਏ ?

(ਹਾਲਾਂਕਿ ਯੁੱਧ ਕਰਨ ਲਈ ਵੰਗਾਰੇ ਜਾਣ ਤੇ ਖੱਤਰੀ ਟਾਲ ਮਟੋਲ ਨਹੀਂ ਕਰਦਾ ਤੇ ਦੁਰਯੋਧਨ ਨੇ ਯੁੱਧ ਵਾਸਤੇ ਲਲਕਾਰਿਆ ਸੀ ਪਰ ਅਰਜਨ ਦਾ ਮੱਤ ਸੀ ਕਿ ਦੁਰਯੋਧਨ ਨੇ ਅਗਿਆਨਤਾ ਵਸ ਅਜਿਹਾ ਕੀਤਾ ਸੀ ਕਿਉਂਕਿ ਉਸਨੂੰ ਯੁੱਧ ਦੇ ਨਤੀਜਿਆਂ ਦਾ ਕੋਈ ਅਨੁਮਾਨ ਨਹੀਂ ਸੀ, ਮੈਨੂੰ ਤਾਂ ਪਤਾ ਹੈ। ਦੁਸ਼ਪਰਿਣਾਮ ਦੇਖਦਿਆਂ ਕਿਉਂ ਨਾ ਜੰਗ ਟਾਲੀ ਜਾਵੇ ?) ॥37−38॥

**कुलक्षये प्रणश्यन्ति कुलधर्माः सनातनाः ।**

**धर्मे नष्टे कुलं कृत्स्नमधर्मोऽभिभवत्युत ॥ ३९ ॥**

ਕੁਲ ਕਸ਼ਯੇ ਪ੍ਰਣਸ਼ਜੰਤਿ ਕੁਲ ਧਰਮਾਹ੍ ਸਨਾਤਨਾਹ੍।

ਧਰ੍ਮੇ ਨਸ਼੍ਟੇ ਕੁਲਮ੍ ਕ੍ਰਿਤ੍ਸ੍ਨਮ੍ ਅਧਰ੍ਮਹ ਅਭਿਭਵਤ੍ ਯੁਤ।।39।।

ਕੁਲ ਨਾਸ਼ ਹੋਣ ਤੇ ਸਨਾਤਨ ਕੁਲ ਪਰੰਪਰਾ ਖਤਮ ਹੋ ਜਾਂਦੀ ਹੈ ਤੇ ਬਾਕੀ ਬਚੀ ਕੁਲ ਵੀ ਅਧਰਮੀ ਹੋ ਜਾਂਦੀ ਹੈ॥39॥

**अधर्माभिभवात्कृष्ण प्रदुष्यन्ति कुलस्त्रियः ।**

**स्त्रीषु दुष्टासु वार्ष्णेय जायते वर्णसङ्करः ॥ ४० ॥**

ਅਧਰ੍ਮ ਅਭਿਭਵਾਤ੍ ਕ੍ਰਿਸ਼੍ਣ ਪ੍ਰਦੁਸ਼ਜੰਤਿ ਕੁਲ ਸਿਤ੍ਰਯਹ।

ਸ੍ਤ੍ਰੀਸ਼ੁ ਦੁਸ਼੍ਟਾਸੁ ਵਾਰ੍ਸ਼ਣੇਯ ਜਾਯਤੇ ਵਰ੍ਣ ਸੰਕਰਹ।।40।।

ਹੇ ਕ੍ਰਿਸ਼ਨ, ਜਦੋਂ ਕੁਲ ਵਿਚ ਅਧਰਮ ਦਾ ਬੋਲ ਬਾਲਾ ਹੋ ਜਾਵੇ ਤਦ ਕੁਲ ਦੀਆਂ ਔਰਤਾਂ ਭਿੱਟੀਆਂ ਜਾਂਦੀਆਂ ਹਨ ਤੇ ਉਨ੍ਹਾਂ ਤੋਂ ਨਾਜਾਇਜ਼ ਸੰਤਾਨ ਪੈਦਾ ਹੁੰਦੀ ਹੈ॥40॥

**सङ्करो नरकायैव कुलघ्नानां कुलस्य च।**

**पतन्ति पितरो ह्येषां लुप्तपिण्डोदकक्रियाः । ४१ ।।**

ਸੰਕਰੋ ਨਰਕਾਯ ਏਵ ਕੁਲਘ੍ਨਾਨਾਮ੍ ਕੁਲਸ੍ਯ ਚ।

ਪਤੰਤਿ ਪਿਤਰੋ ਹਿ ਏਸ਼ਾਮ੍ ਲੁਪ੍ਤ ਪਿੰਡ ਉਦਕ ਕ੍ਰਿਯਾਹ।।41।।

ਨਾਜਾਇਜ਼ ਔਲਾਦ ਦੇ ਵਾਧੇ ਨਾਲ ਖਾਨਦਾਨੀ ਪਰੰਪਰਾ ਨਸ਼ਟ ਹੋ ਜਾਂਦੀ ਹੈ ਤੇ ਜੀਵਨ ਨਰਕ ਬਣ ਜਾਂਦਾ ਹੈ। ਅਜਿਹੀਆਂ ਪਾਪੀ ਕੁਲਾਂ ਦੇ ਪੁਰਖੇ ਗਿਰ ਜਾਂਦੇ ਹਨ ਕਿਉਂਕਿ ਉਨ੍ਹਾਂ ਵੱਲੋਂ ਜਲ ਅਤੇ ਪਿੰਡ ਦਾਨ ਕਰਨ ਦੀ ਰਸਮ ਖਤਮ ਹੋ ਜਾਂਦੀ ਹੈ॥41॥

**दोषैरेतैः कुलघ्नानां वर्णसङ्करकारकैः।**

**उत्साद्यन्ते जाति धर्माः कुलधर्माश्च शाश्वताः।।४२**

ਦੋਸ਼ੈਰੇਤੈਹ੍ ਕੁਲਘ੍ਨਾਨਾਮ੍ ਵਰ੍ਣ ਸੰਕਰ ਕਾਰਕੈਹ।

ਉਤ੍ਸਾਦਜਨ੍ਤੇ ਜਾਤਿ ਧਰ੍ਮਾਹ ਕੁਲਧਰ੍ਮਾਹ ਚ ਸ਼ਾਸ਼੍ਵਤਾਹ।।42

ਜਿਹੜੇ ਲੋਕ ਕੁਲ ਪਰੰਪਰਾ ਨਸ਼ਟ ਕਰਦੇ ਹਨ ਤੇ ਇਉਂ ਨਾਜਾਇਜ਼ ਔਲਾਦ ਜੰਮਦੇ ਹਨ, ਉਨ੍ਹਾਂ ਦੇ ਪਾਪ ਕਰਮਾ ਸਦਕਾ ਹਰ ਪ੍ਰਕਾਰ ਦੀਆਂ ਸਮਾਜਿਕ ਯੋਜਨਾਵਾਂ ਅਤੇ ਪਰਿਵਾਰ ਕਲਿਆਣ ਕਾਰਜ ਨਸ਼ਟ ਹੋ ਜਾਂਦੇ ਹਨ॥42॥

**उत्सन्न कुलधर्माणां मनुष्याणां जनार्दन ।**

**नरके नियतं वासो भवतीत्यनुशुश्रुम ॥ ४३॥**

ਉਤ੍ਸਨ੍ਨ ਕੁਲ ਧਰ੍ਮਾਣਾਮ੍ ਮਨੁਸ਼੍ ਯਾਣਾਮ੍ ਜਨਾਰ੍ਦਨ।

ਨਰਕੇ ਨਿਯਤਮ੍ ਵਾਸੋ ਭਵਤੀਤਜਨੁਸ਼ੁ ਸ਼੍ਰੁਮ।।43।।

ਹੇ ਪਰਜਾਪਾਲਕ ਕ੍ਰਿਸ਼ਨ, ਮੈਂ ਗੁਰੂ ਪਰੰਪਰਾ ਪਾਸੋਂ ਸੁਣਿਆ ਹੈ ਕਿ ਜਿਹੜੇ ਲੋਕ ਕੁਲਧਰਮ ਦਾ ਵਿਨਾਸ ਕਰਦੇ ਹਨ ਉਨ੍ਹਾਂ ਦਾ ਵਾਸਾ ਸਦਾ ਨਰਕ ਵਿਚ ਹੁੰਦਾ ਹੈ।॥43॥

**अहो बत महत्पापं कर्तुं व्यवसिता वयम् ।**

**यद्राज्यसुखलोभेन हन्तुं स्वजनमुद्यताः ॥ ४४ ॥**

ਅਹੋ ਬਤ ਮਹਤ੍ ਪਾਪਮ੍ ਕਰ੍ਤੁਮ੍ ਵਜਵਸਿਤਾ ਵਯਮ੍।

ਯਤ੍ ਰਾਜਜ ਸੁਖ ਲੋਭੇਨ ਹਨ੍ਤੁਮ੍ ਸ੍ਵਜਨਮ੍ ਉਦਜਤਾਹ।44।।

ਉਫ, ਕਿੰਨੀ ਹੈਰਾਨੀ ਦੀ ਗੱਲ ਹੈ ਕਿ ਅਸੀਂ ਸਭ ਘੋਰ ਪਾਪ ਕਰਨ ਲਈ ਪ੍ਰੇਰਿਤ ਹੋ ਰਹੇ ਹਾਂ। ਰਾਜਭਾਗ ਭੋਗਣ ਦੀ ਇੱਛਾ ਕਰਕੇ ਅਸੀਂ ਆਪਣੇ ਸਬੰਧੀਆਂ ਨੂੰ ਮਾਰਨ ਤੇ ਤੁਲ ਗਏ ਹਾਂ॥44॥

**यदि मामप्रतीकारमशस्त्रं शस्त्रपाणयः।**

**धार्तराष्ट्रा रणे हन्युस्तन्मे क्षेमतरं भवेत् ।।४५।।**

ਯਦਿ ਮਾਮ੍ ਅਪ੍ਰਤੀਕਾਰਮ੍ ਅਸ਼ਸ੍ਤ੍ਰਮ੍ ਸ਼ਸ੍ਤ੍ਰਪਾਣਯਹ।

ਧਾਰ੍ਤਰਾਸ਼੍ਟ੍ਰਾ ਰਣੇ ਹਨ੍ਯੁਸ੍ਤਨ੍ਮੇ ਕ੍ਸ਼ੇਮਤਰ੍ਮ੍ ਭਵੇਤ੍।।45।।

ਧ੍ਰਿਤਰਾਸ਼ਟਰ ਦੇ ਸ਼ਸਤਰਧਾਰੀ ਪੁੱਤਰ ਮੈਨੂੰ ਨਿਹੱਥੇ ਨੂੰ, ਮੁਕਾਬਲਾ ਨਾ ਕਰਨ ਵਾਲੇ ਨੂੰ ਮਾਰ ਦੇਣ ਤਦ ਬਿਹਤਰ ਹੋਵੇ॥45॥

संजय उवाच

**एवमुक्त्वार्जुनः संख्ये रथोपस्थ उपाविशत्। ,**

**विसृज्य सशरं चापं शोक संविग्नमानसः।।४६।।**

ਸੰਜੇ ਉਵਾਚ

ਏਵਮ੍ ਉਕ੍ਤ੍ਵਾ ਅਰਜੁਨਹ ਸੰਖਜੇ ਰਥ ਉਪਸ੍ਥ ਉਪਾਵਿਸ਼ਤ੍।

ਵਿਸ੍ਰਿਜਜ ਸਸ਼ਰਮ੍ ਚਾਪਮ੍ ਸ਼ੋਕ ਸੰਵਿਗ੍ਨ ਮਾਨਸਹ।।46।।

ਸੰਜੇ ਨੇ ਕਿਹਾ: ਇਹ ਗੱਲ ਕਰਕੇ ਯੁੱਧਭੂਮੀ ਵਿੱਚ ਆਪਣੇ ਤੀਰ ਕਮਾਨ ਇਕ ਪਾਸੇ ਰੱਖ ਕੇ ਦੁਖੀ ਮਨ ਨਾਲ ਅਰਜਣ ਰਥ ਦੇ ਆਸਣ ਤੇ ਬੈਠ ਗਿਆ।

(ਵਿਰੋਧੀ ਧਿਰ ਦੀਆਂ ਸੈਨਾਵਾਂ ਦਾ ਜਾਇਜ਼ਾ ਲੈਣ ਲਈ ਅਤੇ ਦੁਸ਼ਮਣ ਧਿਰ ਬਣ ਕੇ ਆਏ ਆਪਣੇ ਪਰਿਵਾਰ ਦੇ ਜੀਆਂ ਨੂੰ ਦੇਖਣ ਵਾਸਤੇ ਅਰਜਣ ਰਥ ਵਿੱਚ ਖੜ੍ਹਾ ਹੋ ਗਿਆ ਸੀ। ਹੁਣ ਸੰਤਾਪ ਗ੍ਰਸਤ ਹੋ ਕੇ ਬੈਠ ਗਿਆ)॥46॥

ਇਸ ਪ੍ਰਕਾਰ ਭਗਵਦ ਗੀਤਾ ਦੇ ਪਹਿਲੇ ਅਧਿਆਇ,"ਕੁਰੂਕਸ਼ੇਤਰ ਦੀ ਯੁੱਧਭੂਮੀ ਵਿੱਚ ਸੈਨਾ ਨਿਰੀਖਣ" ਦਾ ਭਗਤੀ ਵੇਦਾਂਤ ਮਨੋਰਥ ਸੰਪੂਰਨ ਹੋ ਗਿਆ।

# ਅਧਿਆਇ ਦੂਜਾ
# ਸਾਂਖ ਜੋਗ

ਸੰਜਯ ਉਵਾਚ

**तं तथा कृपयाविष्टमश्रुपूर्णाकुलक्षेणम्।**

**विषीदन्तमिदं वाक्यमुवाच मधुसूदनः।।१।।**

ਸੰਜੇ ਉਵਾਚ

ਤਮ੍ ਤਥਾ ਕ੍ਰਿਪਯਾ ਆਵਿਸ਼੍ਟਮ੍ ਅਸ਼੍ਰੁ ਪੂਰ੍ਣਾਕੁਲਕ੍ਸ਼ੇਣਮ੍ ।

ਵਿਸ਼ੀਦਨ੍ਤਮ੍ ਇਦਮ੍ ਵਾਕਜਮ੍ ਉਵਾਚ ਮਧੁਸੂਦਨਹ।।1।।

ਸੰਜੇ ਨੇ ਕਿਹਾ : ਦਇਆ ਵਿੱਚ ਰਮੇ, ਉਦਾਸ, ਡੁਬਡੁਬਾਈਆਂ ਅਰਜਣ ਦੀਆਂ ਅੱਖਾਂ ਵੇਖ ਕੇ ਮਧੁਸੂਦਨ ਕ੍ਰਿਸ਼ਨ ਨੇ ਇਹ ਸ਼ਬਦ ਕਹੇ॥1॥

(ਇਸ ਸ਼ਲੋਕ ਵਿੱਚ ਕ੍ਰਿਸ਼ਨ ਨੂੰ ਮਧੁਸੂਦਨ ਇਸ ਲਈ ਚੇਤੰਨ ਹੋ ਕੇ ਕਿਹਾ ਕਿਉਂਕਿ ਉਨ੍ਹਾਂ ਨੇ ਮਧੂ ਨਾਮ ਦੇ ਦੈਂਤ ਨੂੰ ਕਤਲ ਕੀਤਾ ਸੀ। ਇੱਥੇ ਅਰਜਣ ਅੰਦਰਲਾ ਅਗਿਆਨ ਕਤਲ ਕਰਨਾ ਹੈ।)

श्री भगवान उवाच

**कुतस्त्वा कश्मलमिदं विषमे समुपस्थितम् ।**

**अनार्यजुष्टमस्वर्ग्यमकीर्तिकरमर्जुन।।२।।**

ਸ੍ਰੀ ਭਗਵਾਨ ਉਵਾਚ

ਕੁਤਹ ਤ੍ਵਾ ਕਸ਼੍ਮਲਮ੍ ਇਦਮ੍ ਵਿਸ਼ਮੇ ਸਮ੍ ਉਪਸਿਥਤਮ੍।

ਅਨਾਰਜ ਜੁਸ਼੍ਟਮ੍ ਅਸ੍ਵਰ੍ਗਜਮ੍ ਅਕੀਰ੍ਤਿ ਕਰਮ੍ ਅਰਜੁਨ।।2।।

ਸ੍ਰੀ ਭਗਵਾਨ ਨੇ ਕਿਹਾ: ਹੇ ਅਰਜਣ! ਤੁਹਾਡੇ ਮਨ ਵਿੱਚ ਇਹ ਉਲਝਣ ਆਈ ਕਿਵੇਂ? ਜਿਹੜਾ ਮਨੁੱਖ ਜੀਵਨ ਦੇ ਮੁੱਲ ਨੂੰ ਜਾਣਦਾ ਹੋਵੇ ਉਸ ਲਈ ਅਜਿਹੇ ਖਿਆਲ ਬਿਲਕੁਲ ਵਾਜਬ ਨਹੀਂ ਹਨ। ਇਸ ਨਾਲ ਉੱਚਲੋਕ ਦੀ ਥਾਂ ਅਪਮਾਨ ਹਾਸਲ ਹੁੰਦਾ ਹੈ॥ 2॥

**क्लैब्यं मा स्म गमः पार्थ नैतत्त्वय्युपपद्यते ।**

**क्षुद्रं हृदयदौर्बल्यं त्यक्त्वोत्तिष्ठ परन्तप ॥ ३ ॥**

ਕ੍ਲੈਬਜਮ੍ ਮਾ ਸ੍ਮ ਗਮਹ ਪਾਰ੍ਥ ਨ ਏਤਤ੍ ਤ੍ਵਯਿ ਉਪਪਦਜਤੇ।

ਕ੍ਸ਼ੁਦ੍ਰਮ੍ ਹ੍ਰਿਦਯ ਦੋਰ੍ਬਲਜਮ੍ ਤਜਕ੍ਤ੍ਵਾ ਉਤਿਸ਼੍ਠ ਪਰਨ੍ਤਪ।।3।।

ਹੇ ਪਾਰਥ! ਕਮਜ਼ੋਰ ਨਾ ਹੋਵੋ। ਇਹ ਤੁਹਾਡੇ ਵਾਸਤੇ ਸ਼ੋਭਨੀਕ ਨਹੀਂ। ਹੇ ਦੁਸ਼ਮਣਾਂ ਦਾ ਵਿਨਾਸ਼ ਕਰਨ ਵਾਲੇ ਯੋਧੇ, ਦਿਲ ਵਿੱਚੋਂ ਕਮਜ਼ੋਰੀ ਖਤਮ ਕਰਕੇ ਯੁੱਧ ਕਰਨ ਹਿਤ ਖੜ੍ਹੇ ਹੋ ਜਾਉ॥3॥

(ਖੱਤਰੀ ਹੋ ਕੇ ਬੁਜ਼ਦਿਲੀ ਦਿਖਾਏ, ਸੋ ਖੱਤਰੀ ਨਹੀਂ ਹੁੰਦਾ ਜਿਵੇਂ ਬ੍ਰਾਹਮਣ ਹੋ ਕੇ ਮਾੜੇ ਕੰਮ ਕਰਨ ਵਾਲਾ ਮਨੁੱਖ ਬ੍ਰਾਹਮਣ ਨਹੀਂ ਰਹਿੰਦਾ। ਪ੍ਰਿਥਾ ਕ੍ਰਿਸ਼ਨ ਦੀ ਭੂਆ, ਅਰਜਣ ਦੀ ਮਾਂ ਸੀ। ਕ੍ਰਿਸ਼ਨ ਬੇਸ਼ਕ ਅਰਜਣ ਦਾ ਸਾਰਥੀ ਹੈ ਪਰ ਭਰਾ ਵੀ ਹੈ। ਉਸਦਾ ਭਰਾ ਉਸਦੇ ਹੁੰਦਿਆਂ ਨਿਰਬਲਤਾ ਕਿਉਂ ਦਿਖਾਵੇ?)

अर्जुन उवाच

**कथं भीष्ममहं संख्ये द्रोणं च मधुसूदन ।**

**इषुभिः प्रतियोत्स्यामि पूजार्हावरिसूदन ॥ ४ ॥**

ਅਰਜੁਨ ਉਵਾਚ

ਕਥਮ੍ ਭੀਸ਼੍ਮ ਅਹਮ੍ ਸੰਖਜੇ ਦ੍ਰੋਣਮ੍ ਚ ਮਧੁਸੁਦਨ ।

ਇਸ਼ੁਭਿਹ ਪ੍ਰਤਿ ਯੋਤ੍ ਸਜਾਮਿ ਪੁਜਾ ਅਰ੍ਹਾ ਵਰਿ ਸੁਦਨ॥ 14।।

ਅਰਜਣ ਨੇ ਕਿਹਾ: ਹੇ ਦੁਸ਼ਮਣਾਂ ਦਾ ਸੰਘਾਰ ਕਰਨ ਵਾਲੇ, ਹੇ ਮਧੂਸੂਦਨ, ਭੀਸ਼ਮ ਅਤੇ ਦਰੋਣ ਜਿਹੇ ਪੂਜਨੀਕ ਵਿਅਕਤੀਆਂ ਉੱਪਰ ਮੈਂ ਯੁੱਧ ਵਿੱਚ ਤੀਰਾਂ ਨਾਲ ਹਮਲਾ ਕਰਾਂ?॥4॥

(ਜੇ ਭੀਸ਼ਮ ਪਿਤਾਮਾ ਅਤੇ ਦਰੋਣਾਚਾਰੀਆਂ ਹਮਲਾ ਕਰਨ ਵਿੱਚ ਪਹਿਲ ਵੀ ਕਰਨ ਤਾਂ ਵੀ ਅਰਜਨ ਮੋੜਵਾਂ ਵਾਰ ਨਹੀਂ ਕਰਨਾ ਚਾਹੁੰਦਾ। ਵਾਰ ਤਾਂ ਕੀ ਕਰਨਾ, ਗੁਰੂਜਨ ਜੇ ਰੁੱਖਾ ਬੋਲ ਵੀ ਬੋਲਣ, ਸ਼ਾਗਿਰਦ ਰੁੱਖਾ ਨਹੀਂ ਬੋਲੇਗਾ। ਕ੍ਰਿਸ਼ਨ ਦੇ ਨਾਨਾ ਉਗਰਸੈਨ ਜਾਂ ਉਨ੍ਹਾਂ ਦੇ ਗੁਰੂ ਸੰਦੀਪਨੀ ਮੁਨੀ ਉੱਪਰ ਉਹ ਹੱਥ ਚੁੱਕਣਗੇ? ਅਰਜਣ ਇਹ ਦਲੀਲਾਂ ਦੇ ਰਿਹਾ ਹੈ।)

**गुरूनहत्वा हि महानुभावान्  श्रेयो भोक्तुं भैक्ष्यमपीह लोके ।**

**हत्वार्थकामांस्तु गुरूनिहैव भुञ्जीय भोगान् रुधिरप्रदिग्धान्।।५।।**

ਗੁਰੂਨਹਤ੍ਵਾ ਹਿ ਮਹਾਨੁਭਾਵਾਨ੍ ਸ਼੍ਰੇਯੋ ਭੋਕਤੂਮ੍ ਭੈਕ੍ਸ਼ਯਮਪੀਹ ਲੋਕੇ।

ਹਤ੍ਵਾਰ੍ਥ ਕਾਮਾਂਸ੍ਤੁ ਗੁਰੂਨਿਹੈਵ ਭੁੰਜੀਯ ਭੋਗਾਨ੍ ਰੁਧਿਰ ਪ੍ਰਦਿਗ੍ਧਾਨ੍।।5।।

ਜੋ ਮੇਰੇ ਗੁਰੂ ਹਨ, ਅਜਿਹੇ ਪੁਰਖਾਂ ਨੂੰ ਮਾਰ ਕੇ ਜਿਉਣ ਦੀ ਥਾਂ ਚੰਗਾ ਹੋਵੇਗਾ ਜੇ ਭੀਖ ਮੰਗਕੇ ਗੁਜ਼ਾਰਾ ਕਰਾਂ। ਸੰਭਵ ਹੈ ਉਹ ਦੁਨਿਆਵੀ ਲਾਭ ਦੇ ਇਛੁੱਕ ਹੋਣ, ਰਹਿਣਗੇ ਤਾਂ ਮੇਰੇ ਗੁਰੂਜਨ ਹੀ ਨਾ? ਜੇ ਉਨ੍ਹਾਂ ਦਾ ਕਤਲ ਹੁੰਦਾ ਹੈ ਤਾਂ ਜੋ ਵੀ ਅਸੀਂ ਭੋਗਾਂਗੇ, ਉਹ ਵਸਤ ਉਨ੍ਹਾਂ ਦੇ ਖੂਨ ਵਿੱਚ ਭਿੱਜੀ ਹੋਈ ਹੋਵੇਗੀ॥5॥

(ਸ਼ਾਸਤਰਾਂ ਅਨੁਸਾਰ ਵਿਵੇਕਹੀਣ ਗੁਰੂ ਜੇ ਨਿੰਦਣਯੋਗ ਕੰਮ ਕਰੇ, ਤਿਆਗ ਦੇਣਾ ਚਾਹੀਦਾ ਹੈ। ਦੁਰਯੋਧਨ ਤੋਂ ਆਰਥਿਕ ਸਨਮਾਨ ਵਧੀਕ ਮਿਲਦਾ ਹੋਣ ਕਰਕੇ ਉਹ ਉਸਦੇ ਹੱਕ ਵਿੱਚ ਖਲੋ ਗਏ। ਪਰ ਅਰਜਣ ਸੋਚਦਾ ਹੈ ਸਨਮਾਨਯੋਗ ਹੋਣ ਜਾਂ ਨਾ ਹੋਣ, ਰਹਿਣਗੇ ਤਾਂ ਮੇਰੇ ਗੁਰੂਜਨ ਹੀ ਨਾ।)

**न चैतद्विद्ग्म कतरन्नो गरीयो यद्वा जयेम यदि वा नो जयेयुः ।**

**यानेव हत्वा न जिजीविषामस्तेऽवस्थिताः प्रमुखे धार्तराष्ट्राः ॥ ६ ॥**

ਨ ਚ ਏਤਤ ਵਿਦਜਮ੍ ਕਤਰਨ੍ਨੋ ਗਰੀਯੋ ਯਦ੍ਵਾ ਜਯੇਮ ਯਦਿ ਵਾ ਨਹ ਜਯੇਯੁਹ ।

ਯਾਨੇਵ ਹਤ੍ਵਾ ਨਾ ਜਿਜੀਵਿਸ਼ਾਮਹ੍ ਤੇ ਅਵਸਥਿਤਾਹ੍ ਪ੍ਰਮੁਖੇ ਧਾਰ੍ਤਰਾਸ਼੍ਟਰਾਹ।।6।।

ਉਨ੍ਹਾਂ ਉੱਪਰ ਜਿੱਤ ਪ੍ਰਾਪਤ ਕਰ ਲਈਏ ਜਾਂ ਉਹ ਜਿੱਤ ਜਾਣ, ਅਸੀਂ ਤਾਂ ਇਹ ਵੀ ਨਹੀਂ ਜਾਣਦੇ ਹਾਂ ਕਿ ਦੋਵਾਂ ਹਾਲਤਾਂ ਵਿੱਚੋਂ ਕਿਹੜੀ ਸਹੀ ਹੈ ? ਜੇ ਸਾਡੇ ਪਾਸੋਂ ਧ੍ਰਿਤਰਾਸ਼ਟਰ ਦੇ ਪੁੱਤਰ ਕਤਲ ਹੋ ਗਏ ਤਦ ਸਾਨੂੰ ਜਿਉਂਦੇ ਰਹਿਣ ਦੀ ਲੋੜ ਨਹੀਂ ਬੇਸ਼ਕ ਉਹ ਸਾਡੇ ਸਾਹਮਣੇ ਦੁਸ਼ਮਣ ਵਾਂਗ ਖਲੋਤੇ ਹਨ॥6॥

(ਇੱਥੇ ਅਰਜਣ ਪ੍ਰਤੱਖ ਬ੍ਰਹਮਗਿਆਨੀ ਦਿਸਦਾ ਹੈ ਜਿਸਨੂੰ ਦੁਸ਼ਮਣ ਦੀ ਜਾਨ ਦਾ ਵੀ ਫਿਕਰ ਹੈ, ਜਿਸਨੂੰ ਸਾਹਮਣੇ ਖਲੋਤਾ ਮਾਰਨ ਆਇਆ ਦੁਸ਼ਮਣ ਵੀ ਦੁਸ਼ਮਣ ਨਹੀਂ ਲਗਦਾ, ਜਿਸਨੂੰ ਰਾਜ ਕਰਨ ਅਤੇ ਭੀਖ ਮੰਗਣ ਵਿੱਚ ਫਰਕ ਨਹੀਂ ਦਿਸਦਾ। ਯੁੱਧ ਦੇ ਮੈਦਾਨ ਵਿਚਕਾਰ ਸ਼ਸਤਰਧਾਰੀ ਹੋ ਕੇ ਖਲੋਤਾ ਵੀ ਉਹ ਤਿਆਗੀ ਤਪੱਸਵੀ ਹੈ।)

**कार्पण्यदोषोपहतस्वभावः पृच्छामि त्वां धर्मसम्मूढचेताः।**

**यच्छ्रेयः स्यान्निश्चितं ब्रूहि तन्मे शिष्यस्तेऽहं शाधि मां त्वां प्रपन्नम्।। ७।।**

ਕਾਰ੍ਪਣਯ ਦੋਸ਼ ਉਪਹਤ ਸ੍ਵਭਾਵਹ ਪ੍ਰਿਚ੍ਛਾਮਿ ਤ੍ਵਾਮ੍ ਧਰ੍ਮ ਸਮ੍ਮੁਢ ਚੇਤਾਹ।

ਯਚ੍ਛ੍ਰੇਯਹ ਸਜਾਤ੍ ਨਿਸ਼੍ਚਿਤਮ੍ ਬ੍ਰੂਹਿ ਤਨ੍ਮੇ

ਸ਼ਿਸ਼੍ਯਸ੍ਤੇ ਅਹਮ੍ ਸ਼ਾਧਿ ਮਾਮ੍ ਤ੍ਵਾਮ੍ ਪ੍ਰਪਨ੍ਨਮ੍।।7।।

ਨਿਰਬਲਤਾ ਅਤੇ ਆਤਮਗਿਲਾਨੀ ਸਦਕਾ ਮੈਂ ਆਪਣਾ ਫਰਜ਼ ਭੁੱਲ ਗਿਆ ਤਾਂ ਸਾਰਾ ਹੌਂਸਲਾ ਪਸਤ ਹੋ ਗਿਆ ਹੈ। ਇਸ ਹਾਲਤ ਵਿੱਚ ਮੈਂ ਆਪ ਨੂੰ ਪੁੱਛ ਰਿਹਾ ਹਾਂ ਮੇਰੇ ਲਈ ਜੋ ਉੱਤਮ ਹੈ ਯਕੀਨਨ ਉਹੀ ਦੱਸੋ। ਤੁਹਾਡੀ ਸ਼ਰਣ ਵਿੱਚ ਆਇਆ ਹੁਣ ਮੈਂ ਤੁਹਾਡਾ ਸ਼ਿਸ਼ ਹਾਂ। ਕਿਰਪਾ ਕਰਕੇ ਮੈਨੂੰ ਉਪਦੇਸ਼ ਦਿਉ॥7॥

(ਉਲਝਣ, ਦੁਬਿਧਾ ਦੂਰ ਕਰਨ ਲਈ ਗੁਰੂ ਦੀ ਲੋੜ ਪੈਂਦੀ ਹੈ। ਮਨੁੱਖ ਅੰਦਰਲੀ ਦਬੀ ਅੱਗ ਕਿਸੇ ਵੇਲੇ ਵੀ ਭੜਕ ਸਕਦੀ ਹੈ। ਪੂਰਨ ਗੁਰੂ ਸਰਬ-ਗਿਆਤਾ ਹੈ। ਕ੍ਰਿਸ਼ਨ ਦੋਸਤ ਵੀ ਹੈ, ਭਰਾ ਵੀ ਪਰ ਇੱਥੇ ਉਹ ਆਦਿ ਗੁਰੂ ਹੋ ਕੇ ਗੀਤਾ ਉਪਦੇਸ਼ ਦਏਗਾ ਤੇ ਅਰਜਣ ਉਸਦਾ ਪਹਿਲਾ ਵਿਦਿਆਰਥੀ ਇਹ ਸ਼੍ਰੇਸ਼ਟ ਗਿਆਨ ਪ੍ਰਾਪਤ ਕਰੇਗਾ। ਬਾਕੀ ਸੰਸਾਰ ਨੂੰ ਗੀਤਾ ਦਾ ਗਿਆਨ ਬਾਦ ਵਿੱਚ ਮਿਲੇਗਾ।)

**न हि प्रपश्यामि ममापनुद्या द्यच्छोकमुच्छोषणमिन्द्रियाणाम्।**

**अवाप्य भूमावसपत्नमृद्धं राज्यं सुराणामपि चाधिपत्यम् ॥ ८ ॥**

ਨ ਹਿ ਪ੍ਰਪਸ਼ਜਾਮਿ ਮਮ ਅਪਨੁਦਜਾਦ੍ਯਚ੍ ਸ਼ੋਕਮ੍ ਉਚ੍ਛੋਸ਼ਣਮ੍ ਇੰਦ੍ਰਿਯਾਣਾਮ੍।

ਅਵਾਪਜ ਭੁਮੌ ਅਸਪਤ੍ਨਮ੍ ਰਿਦ੍ਧਮ੍  ਰਾਜਜਮ੍ ਸੁਰਾਣਾਮਪਿ ਚਾਧਿਪਤਜਮ੍।।8।।

ਕੋਈ ਅਜਿਹਾ ਸਾਧਨ ਨਜ਼ਰ ਨਹੀਂ ਆਉਂਦਾ ਜਿਹੜੀ ਮੇਰੀਆਂ ਇੰਦਰੀਆਂ ਸੁਕਾ ਦੇਣ ਵਾਲੇ ਇਸ ਦੁਖ ਨੂੰ ਦੂਰ ਕਰ ਸਕੇ। ਸੁਰਗ ਲੋਕ ਵਿੱਚ ਜਿਵੇਂ ਦੇਵਤਿਆਂ ਦਾ ਨਿਰੰਤਰ ਰਾਜ ਹੈ, ਧਨ ਸੰਪੰਨ ਇਸ ਸਾਰੀ ਧਰਤੀ ਉੱਪਰ ਮੇਰਾ ਲਾਸ਼ਰੀਕ (ਨਿਰੰਕੁਸ਼) ਰਾਜ ਸਥਾਪਤ ਹੋ ਜਾਵੇ ਤਾਂ ਵੀ ਮੇਰਾ ਦੁੱਖ ਦੂਰ ਨਹੀਂ ਹੋਏਗਾ॥8॥

(ਅਰਜਣ ਦੀ ਸਮੱਸਿਆ ਅਸਾਧਾਰਣ ਹੈ। ਕ੍ਰਿਸ਼ਨ ਭਗਵਾਨ ਉਸ ਦੇ ਰਥਵਾਨ ਹਨ, ਇਉਂ ਵਿਜੇ ਯਕੀਨੀ ਹੈ ਪਰ ਉਹ ਹਿੰਸਕ ਨਹੀਂ ਹੋਣਾ ਚਾਹੁੰਦਾ। ਅਸਾਧਾਰਣ ਸਮੱਸਿਆ ਦਾ ਭਗਵਾਨ ਤੋਂ ਬਗੈਰ ਕੋਈ ਹੱਲ ਨਹੀਂ ਕਰ ਸਕਦਾ। ਵੱਡੇ ਸੰਕਟ ਵਿੱਚ ਵਿੱਦਿਆ, ਕੁਸ਼ਲਤਾ, ਗਿਆਨ, ਉੱਚ ਪਦ ਸਭ ਵਿਅਰਥ ਹੋ ਜਾਂਦੇ ਹਨ। ਇੱਥੇ ਗੁਰੂ ਦੀ ਲੋੜ ਪੈਂਦੀ ਹੈ। ਚੇਤੇ ਰਹੇ, ਭਗਵਾਨ ਹੀ ਗੁਰੂ ਅਤੇ ਗੁਰੂ ਭਗਵਾਨ ਹੈ।)

संजय उवाच

**एवमुक्त्वा हृषीकेशं गुडाकेशः परन्तपः ।**

**न योत्स्य इति गोविन्दमुक्त्वा तूष्णीं बभूव ह ॥ ९ ॥**

ਸੰਜੇ ਉਵਾਚ

ਏਵਮੁਕ੍ਤ੍ਵਾ ਹ੍ਰਿਸ਼ੀਕੇਸ਼ਮ੍ ਗੁਡਾਕੇਸ਼ਹ ਪਰਨ੍ਤਪਹ।

ਨ ਯੋਤ੍ਸ੍ਯ ਇਤਿ ਗੋਵਿੰਦਮੁਕ੍ਤ੍ਵਾ ਤੁਸ਼੍ਨੀਮ੍ ਬਭੂਵ ਹ।।9।।

ਸੰਜੇ ਨੇ ਕਿਹਾ: ਵੈਰੀਆਂ ਦਾ ਦਮਨ ਕਰਨ ਵਾਲਾ ਅਰਜਣ, ਕ੍ਰਿਸ਼ਨ ਨੂੰ ਇਹ ਕਹਿਕੇ ਖਾਮੋਸ਼ ਹੋ ਗਿਆ– ਹੇ ਗੋਬਿੰਦ ਮੈਂ ਜੰਗ ਨਹੀਂ ਲੜਾਂਗਾ॥9॥

(ਇਹ ਘਟਨਾ ਸੁਣਕੇ ਧ੍ਰਿਤਰਾਸ਼ਟਰ ਨੂੰ ਪ੍ਰਸੰਨਤਾ ਹੋਣੀ ਸੁਭਾਵਿਕ ਹੈ ਕਿ ਅਰਜਣ ਮੈਦਾਨ ਵਿੱਚੋਂ ਭੱਜਣ ਦੀ ਤਿਆਰੀ ਵਿੱਚ ਹੈ। ਪਰ ਉਸਨੂੰ ਇਹ ਖਿਆਲ ਨਹੀਂ ਕਿ ਉਹ ਭਗਵਾਨ ਦੀ ਸ਼ਰਣ ਵਿੱਚ ਹੈ, ਭਗਵਾਨ ਥੱਕਿਆਂ ਹਾਰਿਆਂ, ਭਾਂਜਵਾਦੀਆਂ ਨੂੰ ਸਮਰੱਥਾ ਪ੍ਰਦਾਨ ਕਰਨ ਵਾਲਾ ਹੈ।)

**तमुवाच हृषीकेशः प्रहसन्निव भारत ।**

**सेनयोरुभयोर्मध्ये विषीदन्तमिदं वचः ।। १०।।**

ਤਮੁਵਾਚ ਹ੍ਰਿਸ਼ੀਕੇਸ਼ਹ ਪ੍ਰਹਸਨ੍ ਇਵ ਭਾਰਤ।

ਸੇਨਯੋਰ੍ ਉਭਯੋਰ੍ ਮਧਜੇ ਵਿਸ਼ੀਦਨ੍ਤਮਿਦਮ੍ ਵਚਹ।।10।।

ਹੇ ਭਰਤਬੰਸੀ (ਧ੍ਰਿਤਰਾਸ਼ਟਰ)! ਉਸ ਵਕਤ ਦੋਵਾਂ ਸੈਨਾਵਾਂ ਵਿਚਕਾਰ ਸ਼ੋਕਗ੍ਰਸਤ ਅਰਜਣ ਨੂੰ, ਮੁਸਕਾਂਦਿਆਂ ਹੋਇਆ ਕ੍ਰਿਸ਼ਨ ਨੇ ਇਹ ਬੋਲ ਕਹੇ॥10॥

(ਇੱਥੇ ਧਿਆਨ ਦੇਣ ਯੋਗ ਤੱਥ ਇਹ ਹੈ ਕਿ ਦੋਵੇਂ ਸੈਨਾਵਾਂ ਦੇ ਐਨ ਵਿਚਕਾਰ ਖਲੋ ਕੇ ਭਗਵਾਨ ਉਪਦੇਸ਼ ਦੇ ਰਹੇ ਹਨ, ਦੋਵੇਂ ਧਿਰਾਂ ਸੁਣ ਰਹੀਆਂ ਹਨ ਪਰ ਅਰਜਣ ਤੋਂ ਬਗੈਰ ਹੋਰ ਕਿਸੇ ਉੱਪਰ ਇਸ ਬਾਣੀ ਦਾ ਅਸਰ ਨਹੀਂ ਕਿਉਂਕਿ ਬਾਕੀਆਂ ਵਾਸਤੇ ਕ੍ਰਿਸ਼ਨ ਰਥਵਾਨ ਹੈ, ਅਰਜਣ ਲਈ ਭਗਵਾਨ। ਰਥਵਾਨ ਦਾ ਆਖਾ ਕੌਣ ਮੰਨਦਾ ਹੈ ?)

**अशोच्यानन्वशोचस्त्वं प्रज्ञावादांश्च भाषसे।**

**गतासूनगतासूंश्च नानुशोचन्ति पण्डिताः ॥ ११ ॥ ॥**

ਅਸ਼ੋਚਜਾਨ੍ ਅਨ੍ਸ਼ੋਚਹ ਤ੍ਵਮ੍ ਪ੍ਰਗਯਾਵਾਦਾਂਹ ਚ ਭਾਸ਼ਸੇ।

ਗਤਾਸੁਨਗਤਾ ਸੂਨ੍ਹ ਚ ਨਾਨੁਸ਼ੋਚੰਤਿ ਪਡਿੰਤਾਹ॥11।।

ਸ੍ਰੀ ਭਗਵਾਨ ਨੇ ਕਿਹਾ: ਵਿਦਵਤਾਪੂਰਨ ਬਾਣੀ ਰਾਹੀਂ ਤੁਸੀਂ ਉਨ੍ਹਾਂ ਵਾਸਤੇ ਦੁੱਖ ਪ੍ਰਗਟ ਕਰ ਰਹੇ ਹੋ ਜੋ ਹਮਦਰਦੀ ਦੇ ਹੱਕਦਾਰ ਨਹੀਂ। ਜਿਹੜੇ ਵਿਦਵਾਨ ਹੁੰਦੇ ਹਨ ਉਹ ਨਾ ਜੀਉਂਦਿਆਂ ਲਈ ਉਦਾਸ ਹੁੰਦੇ ਨੇ ਨਾ ਮ੍ਰਿਤਕਾਂ ਲਈ॥11॥

(ਕ੍ਰਿਸ਼ਨ ਮੁਸਕਰਾ ਰਹੇ ਹਨ ਕਿਉਂਕਿ ਅਰਜਣ ਸਰੀਰਾਂ ਨੂੰ ਸਤਿ ਜਾਣ ਰਿਹਾ ਹੈ ਜਦੋਂ ਕਿ ਅਮਰਤਵ ਆਤਮਾ ਵਿਚ ਹੈ। ਅਰਜਣ ਦੀ ਬਾਣੀ ਵਿਦਵਤਾਪੂਰਣ ਹੈ ਪਰ ਅਜੇ ਗਿਆਨ ਦਾ ਅਭਾਵ ਹੈ। ਗਿਆਨ ਉਦੋਂ ਪ੍ਰਾਪਤ ਹੋਵੇਗਾ ਜਦ ਭਗਵਾਨ ਕਿਰਪਾ ਕਰਨਗੇ।)

**न त्वेवाहं जातु नासं न त्वं नेमे जनाधिपाः ।**

**न चैव न भविष्यामः सर्वे वयमतः परम्।।१२।।**

ਨ ਤੁ ਏਵ ਅਹਮ੍ ਜਾਤੁ ਨਾਸਮ੍ ਨ ਤ੍ਵਮ੍ ਨੇਮੇ ਜਨਾਧਿਪਾਹ।

ਨ ਚ ਏਵ ਚ ਭਵਿਸ਼ਜਾਮਹ ਸਰ੍ਵੇ ਵਯਮਤਹ ਪਰਮ੍।।12।।

ਮੈਂ ਨਾ ਰਿਹਾ ਹੋਵਾਂ, ਤੁਸੀਂ ਕਦੇ ਨਾ ਰਹੇ ਹੋਵੇ ਜਾਂ ਇਹ ਸਾਰੇ ਰਾਜੇ ਕਦੇ ਨਾ ਰਹੇ ਹੋਣ, ਅਜਿਹਾ ਕਦੀ ਨਹੀਂ ਹੋਇਆ, ਨਾ ਹੀ ਇਹ ਹੋਵੇਗਾ ਕਿ ਭਵਿੱਖ ਵਿੱਚ ਅਸੀਂ ਲੋਕ ਕਦੀ ਨਾ ਹੋਵਾਂਗੇ॥12॥

(ਇਸ ਕਥਨ ਦਾ ਅਰਥ ਹੈ ਭਗਵਾਨ ਅਬਿਨਾਸੀ ਹੈ ਤੇ ਘਟ ਘਟ ਵਿੱਚ ਮੌਜੂਦ ਹੈ। ਭੂਤ ਭਵਿੱਖ ਵਰਤਮਾਨ ਵਿੱਚ ਉਸਦੀ ਜੋਤ ਜੀਵਾਂ ਵਿੱਚ ਪ੍ਰਕਾਸ਼ਵਾਨ ਹੈ। ਅਗਿਆਨੀਆਂ ਨੂੰ ਕਦੀ ਜਨਮ ਦਿਸਦਾ ਹੈ ਕਦੀ ਮੌਤ। ਸਾਧੂ ਜਾਣਦੇ ਹਨ ਨਿਰੰਤਰਤਾ ਵਰਤ ਰਹੀ ਹੈ, ਇਹੀ ਥਿਰ ਹੈ।)

**देहिनोऽस्मिन्यथा देहे कौमारं यौवनं जरा ।**

**तथा देहान्तरप्राप्तिर्धीरस्तत्र न मुह्यति ॥ १३ ॥**

ਦੇਹਿਨਹ ਅਸਮਿਨਜਥਾ ਦੇਹੇ ਕੌਮਾਰਮ੍ ਯੌਵਨਮ੍ ਜਰਾ।

ਤਥਾ ਦੇਹਾਨ੍ਤਰ ਪ੍ਰਾਪਤੀਰ੍ ਧੀਰਹ ਤਤ੍ਰ ਨ ਮੁਹਜਤਿ।।13।।

ਸਰੀਰਧਾਰੀ ਆਤਮਾ ਜਿਵੇਂ ਬਾਲ ਅਵਸਥਾ ਤੋਂ ਜਵਾਨੀ ਤੇ ਫਿਰ ਬਿਰਧ ਅਵਸਥਾ ਵਿੱਚ ਨਿਰੰਤਰ ਤਬਦੀਲ ਹੁੰਦੀ ਰਹਿੰਦੀ ਹੈ, ਉਸੇ ਤਰਾਂ ਮੌਤ ਉਪਰੰਤ ਦੂਜੇ ਸਰੀਰ ਵਿੱਚ ਦਾਖਲ ਹੋ ਜਾਂਦੀ ਹੈ। ਸਹਿਜ ਵਿਚ ਵਿਚਰਨ ਵਾਲਾ ਵਿਅਕਤੀ ਮੋਹਗ੍ਰਸਤ ਨਹੀਂ ਹੁੰਦਾ॥13॥

(ਸਰੀਰ ਵਿੱਚ ਪਰਿਵਰਤਨ ਹੋਣ ਨਾਲ ਆਤਮਾ ਨਹੀਂ ਬਦਲਦੀ। ਭੀਸ਼ਮ ਅਤੇ ਦਰੋਣ ਬਿਰਧ ਸਰੀਰ ਤਿਆਗ ਕੇ ਨਵਾਂ ਧਾਰਨ ਕਰਨਗੇ, ਇਸ ਵਿੱਚ ਸੋਗ ਕਿਸ ਗੱਲ ਦਾ? ਜਿਸ ਵਿਅਕਤੀ ਨੂੰ ਆਤਮਿਕ ਅਤੇ ਭੌਤਿਕ ਸੰਜੋਗ ਦਾ ਗਿਆਨ ਹੁੰਦਾ ਹੈ ਉਹ ਸਹਿਜ ਅਵਸਥਾ ਪ੍ਰਾਪਤ ਕਰਦਾ ਹੈ।)

**मात्रास्पर्शास्तु कौन्तेय शीतोष्णसुखदुःखदाः।**

**आगमापायिनोऽनित्यास्तांस्तितिक्षस्व भारत ॥ १४ ॥**

ਮਾਤਰਾ ਸ੍ਪਰਸ਼ਾਹ ਤੁ ਕੌਨ੍ਤੇਯ ਸ਼ੀਤ ਉਸ਼੍ਣ ਸੁਖਦੁਖਦਾਹ।

ਆਗਮ ਅਪਾਯਿਨੋ ਅਨਿਤਜਾਹ ਤਾਨ੍ ਤਿਤਿਕ੍ਸ਼ਸ੍ਵ ਭਾਰਤ।।14।।

ਹੇ ਕੁੰਤੀਪੁੱਤਰ, ਸੁਖ ਅਤੇ ਦੁਖ ਕਾਲਕ੍ਰਮ ਵਿੱਚ ਉਸੇ ਤਰ੍ਹਾਂ ਵਾਪਰਦੇ ਹਨ ਜਿਵੇਂ ਸਰਦੀ ਗਰਮੀ ਦੀਆਂ ਰੁੱਤਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਹੇ ਭਰਤਬੰਸੀ! ਇਹ ਇੰਦਰੀਬੋਧ ਤੋਂ ਪੈਦਾ ਹੁੰਦੇ ਹਨ ਤੇ ਮਨੁੱਖਾਂ ਨੂੰ ਚਾਹੀਦਾ ਹੈ ਅਬਿਚਲ ਭਾਵ ਨਾਲ ਉਨ੍ਹਾਂ ਨੂੰ ਸਹਿਣਾ ਸਿੱਖੇ॥14॥

ਸਰਦੀਆਂ ਵਿੱਚ ਇਸ਼ਨਾਨ ਕਰਨ ਨੂੰ ਦਿਲ ਨਹੀਂ ਕਰਦਾ ਪਰ ਧਰਮੀ ਬੰਦੇ ਇਸ਼ਨਾਨ ਕਰਕੇ ਪਾਠ ਪੂਜਾ ਕਰਦੇ ਹਨ। ਗਰਮੀ ਦੀ ਰੁੱਤ ਅੱਗ ਨੇੜੇ ਜਾਣਾ ਚੰਗਾ ਨਹੀਂ ਲਗਦਾ ਪਰ ਇਸਤਰੀਆਂ ਖਾਣਾ ਪਕਾਉਂਦੀਆਂ ਹਨ। ਇਸੇ ਤਰਾਂ ਦਿਲ ਕਰੇ ਨਾ ਕਰੇ, ਖੱਤਰੀ ਦਾ ਧਰਮ ਯੁੱਧ ਵਿੱਚ ਲੜਨ ਜਾਣਾ ਹੈ ਤੇ ਯੁੱਧ ਵਿੱਚ ਬੇਚੈਨ ਨਹੀਂ ਹੋਣਾ।

**यं हि न व्यथयन्त्येते पुरुषं पुरुषर्षभ।**

**समदुःखसुखं धीरं सोऽमृतत्वाय कल्पते ।।१५।।**

ਯਮ੍ ਹਿ ਨ ਵਜਥਯਨ੍ਤਜੇਤੇ ਪੁਰੁਸ਼ਮ੍ ਪੁਰੁਸ਼ ਰਿਸ਼ਭ।

ਸਮਦੁਖਸੁਖਮ੍ ਧੀਰਮ੍ ਸੋ ਅਮ੍ਰਿਤਤ੍ਵਾਯ ਕਲ੍ਪਤੇ।।15।।

ਹੇ ਉਤਮਪੁਰਖ (ਅਰਜਣ)! ਜਿਹੜਾ ਪੁਰਖ ਸੁਖ ਅਤੇ ਦੁਖ ਵਿੱਚ ਬੇਚੈਨ ਨਹੀਂ ਹੁੰਦਾ, ਇਨ੍ਹਾਂ ਦੋਵਾਂ ਵਿੱਚ ਸਮਤੋਲ ਕਾਇਮ ਰੱਖਦਾ ਹੈ ਉਹ ਯਕੀਨਨ ਮੁਕਤੀ ਦਾ ਹੱਕਦਾਰ ਹੈ॥15॥

(ਬ੍ਰਹਮਚਰਯ, ਗ੍ਰਹਿਸਥ, ਵਾਣਪ੍ਰਸਥ ਤੇ ਸੰਨਿਆਸ ਵਿੱਚੋਂ ਸਭ ਤੋਂ ਔਖਾ ਸੰਨਿਆਸ ਹੈ ਕਿਉਂਕ ਆਪਣੇ ਪਿਆਰੇ ਪਰਿਵਾਰਕ ਜੀਆਂ ਨਾਲੋਂ ਮੋਹ ਭੰਗ ਕਰਨਾ ਪੈਂਦਾ ਹੈ। ਪਰ ਮੁਕਤੀ ਵਾਸਤੇ ਇਹ ਸਭ ਕੁਝ ਕਰਨਾ ਪਵੇਗਾ। ਅਰਜਣ ਦੇ ਦਿਲ ਵਿੱਚ ਕੌਰਵਾਂ ਪ੍ਰਤੀ, ਗੁਰੂਆਂ ਪ੍ਰਤੀ ਮੋਹ ਪੈਦਾ ਹੋ ਗਿਆ। ਭਗਵਾਨ ਨੇ ਮੋਹ ਭੰਗ ਕਰਨ ਲਈ ਕਿਹਾ- ਆਪਣੇ ਖੱਤਰੀ ਧਰਮ ਦੀ ਪਾਲਣਾ ਕਰੋ। ਜਿਵੇਂ ਸੁਖ ਅਤੇ ਦੁਖ ਨੂੰ ਸਮ ਕਰਨਾ ਹੁੰਦਾ ਹੈ ਇਸੇ ਤਰ੍ਹਾਂ ਦਾ ਵਿਹਾਰ ਯੁੱਧ ਵਿੱਚ ਲੋੜੀਂਦਾ ਹੈ।)

**नासतो विद्यते भावो नाभावो विद्यते सतः।**

**उभयोरपि दृष्टोऽन्तस्त्वनयोस्तत्त्वदर्शिभिः।।१६।।**

ਨਾਸਤੋ ਵਿਦਜਤੇ ਭਾਵੋ ਨਾਭਾਵੋ ਵਿਦਜਤੇ ਸਤਹ।

ਉਭਯੋਰ੍ ਅਪਿ ਦ੍ਰਿਸ਼੍ਟਹ ਅੰਤਹ ਤ੍ਵਨਯੋਸ੍ਤਤ੍ਵ ਦਰ੍ਸ਼ੀਭਿਹ।।16।।

ਅਸੱਤ ਵਸਤੂ ਦੀ ਹੋਂਦ ਨਹੀਂ ਅਤੇ ਸਤਿ ਗੈਰਹਾਜ਼ਰ ਨਹੀਂ ਹੁੰਦਾ। ਤੱਤਵੇਤਾ ਵਿਦਵਾਨਾਂ ਨੇ ਅਧਿਐਨ ਉਪਰੰਤ ਇਹ ਨਿਰਣਾ ਲਿਆ ਹੈ॥16॥

(ਇੱਥੇ ਸਰੀਰ ਨੂੰ ਅਸੱਤ ਕਿਹਾ ਹੈ ਕਿਉਂਕਿ ਇਸ ਵਿੱਚ ਪਰਿਵਰਤਨ ਹੁੰਦਾ ਰਹਿੰਦਾ ਹੈ। ਆਤਮਾ ਸਤਿ ਹੈ ਜੋ ਸਦਾ ਥਿਰ ਰਹਿੰਦੀ ਹੈ। ਜਨਮ ਤੋਂ ਮੌਤ ਤਕ ਨਿਰੰਤਰ ਤਬਦੀਲੀ ਦਾ ਨਾਮ ਜੀਵਨ ਹੈ।)

**अविनाशि तु तद्विद्धि येन सर्वमिदं ततम् ।**

**विनाशमव्ययस्यास्य न कश्चित्कर्तुमर्हति ॥ १७।।**

ਅਵਿਨਾਸ਼ਿ ਤੁ ਤਦ੍ ਵਿਦ੍ਧਿ ਯੇਨ ਸਰ੍ਵਮਿਦਮ੍ ਤਤਮ੍।

ਵਿਨਾਸ਼ਮ੍ ਅਵ੍ਜਯਸਜਾਸਜ ਨ ਕਸ਼ਿਚਤ੍ ਕਰ੍ਤੁਮ੍ ਅਰ੍ਹਤਿ।।17।।

ਅਮਰ ਉਸਨੂੰ ਜਾਣ ਜਿਸ ਤੋਂ ਇਹ ਸੰਪੂਰਣ ਦ੍ਰਿਸ਼ਟਮਾਨ ਜਗਤ ਪ੍ਰਕਾਸ਼ਿਤ ਹੈ। ਅਬਿਨਾਸੀ ਆਤਮਾ ਨੂੰ ਨਸ਼ਟ ਕਰਨ ਦੇ ਕੋਈ ਸਮਰੱਥ ਨਹੀਂ ਹੈ॥17॥

(ਇਸ ਸਲੋਕ ਵਿੱਚ ਸੰਪੂਰਨ ਜਗਤ ਵਿੱਚ ਰਮੀ ਹੋਈ ਆਤਮਾ ਦਾ ਵਰਣਨ ਹੈ। ਸੰਸਾਰ ਅਤੇ ਹਰੇਕ ਪ੍ਰਾਣੀ ਵਿੱਚ ਆਤਮਾ ਦਾ ਵਾਸਾ ਹੈ। ਹਰ ਸਰੀਰ ਆਪਣੇ ਆਪ ਵਿੱਚ ਸੰਪੂਰਨ ਇਕਾਈ ਹੈ। ਇਕ ਦਾ ਦੁਖ ਸੁਖ ਦੂਜੇ ਦਾ ਦੁਖ ਸੁਖ ਨਹੀਂ ਹੁੰਦਾ, ਤਾਂ ਵੀ ਜੋਤ ਦਾ ਆਧਾਰ ਪਰਮਾਤਮਾ ਹੈ।)

**अन्तवन्त इमे देहा नित्यस्योक्ताः शरीरिणः ।**

**अनाशिनोऽप्रमेयस्य तस्माद्युध्यस्व भारत ।।१८।।**

ਅਨ੍ਤਵਨ੍ਤ ਇਮੇ ਦੇਹਾ ਨਿਤਜਸਜੋਕ੍ਤਾਹ ਸ਼ਰੀਰਿਣਹ।

ਅਨਾਸ਼ਿਨੋ ਅਪ੍ਰਮੇਯਸਜ ਤਸ੍ਮਾਦ੍ ਯੁਧਜਸ੍ਵ ਭਾਰਤ।।18।।

ਜਿਸ ਅਮਰ, ਅਭੋਲ, ਨਿੱਤ ਸਰੂਪ ਆਤਮਾ ਦੇ ਧਾਰੇ ਹੋਏ ਸਾਰੇ ਸਰੀਰ ਨਾਸ਼ਵਾਨ ਹਨ, ਆਪ ਅਬਿਨਾਸੀ ਹੈ ਇਸ ਕਰਕੇ ਹੇ ਭਾਰਤ (ਅਰਜਣ), ਯੁੱਧ ਕਰ॥18॥

(ਜਿਵੇਂ ਸੁਫਨੇ ਵਿੱਚ ਦਿਸਦੀਆਂ ਵਸਤੂਆਂ ਅਸਲੀ ਲਗਦੀਆਂ ਹਨ ਪਰ ਹੁੰਦੀਆਂ ਨਹੀਂ, ਇਵੇਂ ਸਰੀਰ ਅਗਿਆਨਤਾ ਕਾਰਨ ਅਸਲੀ ਲਗਦੇ ਹਨ। ਜਾਗਣ ਬਾਦ ਮਨੁੱਖ ਦੇਖਦਾ ਹੈ ਕਿ ਉਹ ਇਕੱਲਾ ਹੈ, ਆਸਪਾਸ ਹੋਰ ਕੋਈ ਹੈ ਹੀ ਨਹੀਂ ਸੀ।)

**य एनं वेत्ति हन्तारं यश्चैनं मन्यते हतम् ।**

**उभौ तौ न विजानीतो नायं हन्ति न हन्यते ॥ १९ ॥**

ਯ ਏਨਮ੍ ਵੇਤਿੱ ਹਨ੍ਤਾਰਮ੍ ਯਹ ਚ ਏਨਮ੍ ਮਨਜਤੇ ਹਤਮ੍।

ਉਭੌਂ ਤੌਂ ਨ ਵਿਜਾਨੀਤੋ ਨਾਯਮ੍ ਹੰਤਿ ਨ ਹਨ੍ਯਤੇ ।।19।।

ਜੋ ਇਸ ਜੀਵਾਤਮਾ ਨੂੰ ਮਾਰਨ ਵਾਲਾ ਸਮਝਦਾ ਹੈ ਜਾਂ ਜੋ ਇਸ ਨੂੰ ਮਰੀ ਹੋਈ ਸਮਝਦਾ ਹੈ ਉਹ ਦੋਵੇਂ ਅਨਜਾਣ ਹਨ ਕਿਉਂਕਿ ਵਾਸਤਵ ਵਿੱਚ ਇਹ ਨਾ ਕਿਸੇ ਨੂੰ ਮਾਰਦੀ ਹੈ ਨਾ ਕਿਸੇ ਤੋਂ ਮਰਦੀ ਹੈ॥19॥

(ਕਾਤਲ ਜੇ ਸੋਚੇ ਉਹ ਕਤਲ ਕਰਦਾ ਹੈ, ਤਦ ਅਗਿਆਨੀ ਹੈ। ਇਸੇ ਤਰਾਂ ਮ੍ਰਿਤਕ ਦਾ ਕਤਲ ਨਹੀਂ ਹੋਇਆ। ਸਰੀਰ ਜਨਮਦੇ, ਵਿਗਸਦੇ ਅਤੇ ਨਾਸ਼ ਹੋ ਜਾਂਦੇ ਹਨ। ਬਾਰ ਬਾਰ ਇਹੋ ਹੁੰਦਾ ਹੈ ਪਰ ਆਤਮਾ ਥਿਰ ਦੀ ਥਿਰ ਹੈ।)

**न जायते म्रियते वा कदाचिन् नायं भूत्वा भविता वा न भूयः।**

**अजो नित्यः शाश्वतोऽयं पुराणो न हन्यते हन्यमाने शरीरे ॥ २० ॥**

ਨ ਜਾਯਤੇ ਮ੍ਰਿਯਤੇ ਵਾ ਕਦਾਚਿਨ੍ ਨਾਯਮ੍ ਭੁਤ੍ਵਾ ਭਵਿਤਾ ਵਾ ਨ ਭੁਯਹ।

ਅਜੋ ਨਿਤਜਹ ਸ਼ਾਸ੍ਵਤੋ ਅਯਮ੍ ਪੁਰਾਣੋ ਨ ਹਨਜਤੇ ਹਨਜਮਾਨੇ ਸ਼ਰੀਰੇ।।20।।

ਆਤਮਾ ਕਿਸੇ ਕਾਲ ਜਨਮ ਨਹੀਂ ਲੈਂਦੀ ਨਾ ਮਰਦੀ ਹੈ। ਇਹ ਅਜਨਮੀ, ਨਿੱਤ, ਸਨਾਤਨ, ਪੁਰਾਤਨ ਹੈ। ਸਰੀਰ ਮਰ ਜਾਣ ਪਿੱਛੋਂ ਵੀ ਇਹ ਨਹੀਂ ਮਰਦੀ॥20॥

(ਸਰੀਰ ਦੇ ਵਿਨਾਸ਼ ਹੋਣ ਨਾਲ ਇਹ ਮਰਦੀ ਨਹੀਂ, ਯਾਨਿ ਕਿ ਆਤਮਾ ਦੇ ਵਿਨਾਸ ਦਾ ਅਭਾਵ ਹੈ।)

**वेदाविनाशिनं नित्यं य एनमजमव्ययम्।**

**कथं स पुरुषः पार्थ कं घातयति हन्ति कम् ॥ २१ ॥**

ਵੇਦਾਵਿਨਾਸ਼ਿਨਮ੍ ਨਿਤਜਮ੍ ਯ ਏਨਮਜਮ ਵਜਯਮ੍।

ਕਥਮ੍ ਸ ਪੁਰਸ਼ਹ ਪਾਰ੍ਥ ਕਮ੍ ਘਾਤਯਤਿ ਹੰਤਿ ਕਮ੍।।21।।

ਹੇ ਪਾਰਥ (ਅਰਜਣ), ਜਿਹੜਾ ਪੁਰਖ ਜਾਣਦਾ ਹੈ ਕਿ ਆਤਮਾ ਅਬਿਨਾਸੀ, ਨਿੱਤ, ਅਜਨਮੀ ਅਤੇ ਸਨਾਤਨ ਹੈ ਉਹ ਕਿਸੇ ਨੂੰ ਕਿਵੇਂ ਮਰਵਾ ਸਕਦਾ ਹੈ ਕਿਵੇਂ ਕਿਸੇ ਨੂੰ ਮਾਰ ਸਕਦਾ ਹੈ ?॥21॥

(ਜਦੋਂ ਕਿਸੇ ਨੇ ਨਾ ਮਾਰਨਾ ਹੈ, ਨਾ ਮਰਨਾ ਹੈ, ਫਿਰ ਤਰਸ, ਸੋਗ ਆਦਿਕ ਦੀ ਕਲਪਨਾ ਕਿਉਂ ਕਰਨੀ ?)

**वासांसि जीर्णानि यथा विहाय नवानि गृह्णाति नरोऽपराणि।**

**तथा शरीराणि विहाय जीर्णान्यन्यानि संयाति नवानि देही ॥ २२ ॥**

ਵਾਸਾਂਸਿ ਜੀਰ੍ਣਾਨਿ ਯਥਾ ਵਿਹਾਯ ਨਵਾਨਿ ਗ੍ਰਿਹ੍ਣਾਤਿ ਨਰੋ ਅਪਰਾਣਿ।

ਤਥਾ ਸ਼ਰੀਰਾਣਿ ਵਿਹਾਯ ਜੀਰ੍ਣਾਨਜਨਜਾਨਿ ਸੰਯਾਤਿ ਨਵਾਨਿ ਦੇਹੀ।।22।।

ਜਿਵੇਂ ਪੁਰਾਣਾ ਲਿਬਾਸ ਉਤਾਰ ਕੇ ਮਨੁੱਖ ਨਵੇਂ ਕੱਪੜੇ ਪਹਿਨ ਲੈਂਦਾ ਹੈ, ਉਵੇਂ ਹੀ ਜੀਵਾਤਮਾ ਪੁਰਾਣਾ ਤਿਆਗ ਕੇ ਦੂਜਾ ਨਵਾਂ ਸਰੀਰ ਧਾਰਨ ਕਰ ਲੈਂਦੀ ਹੈ॥22॥

(ਪੁਰਾਣਾ ਲਿਬਾਸ ਉਤਾਰ ਕੇ ਨਵਾਂ ਪਹਿਨਣ ਨਾਲ ਤਾਂ ਖੁਸ਼ੀ ਹੁੰਦੀ ਹੈ ਪਰ ਸਰੀਰ ਤਿਆਗਣ ਵਕਤ ਕਸ਼ਟ ਕਿਉਂ ਹੁੰਦਾ ਹੈ ? ਭਗਵਾਨ ਦਸਦੇ ਹਨ ਕਿ ਅਗਿਆਨੀਆਂ ਨੂੰ ਕਸ਼ਟ ਹੁੰਦਾ ਹੈ, ਗਿਆਨੀਆਂ ਨੂੰ ਨਹੀਂ।)

**नैनं छिन्दन्ति शस्त्राणि नैनं दहति पावकः।**

**न चैनं क्लेदयन्त्यापो न शोषयति मारुतः ॥ २३ ॥**

ਨੈਨਮ੍ ਛਿਨ੍ਦੰਤਿ ਸ਼ਸ੍ਤ੍ਰਾਣਿ ਨੈਨਮ੍ ਦਹਤਿ ਪਾਵਕਹ।

ਨ ਚੈਨਮ੍ ਕ੍ਲੇਦਯਨ੍ਤਯਾਪੋ ਨ ਸ਼ੋਸ਼ਯਤਿ ਮਾਰੁਤਹ।।23।।

ਆਤਮਾ ਨੂੰ ਸ਼ਸਤਰ ਕੱਟ ਨਹੀਂ ਸਕਦੇ, ਅੱਗ ਸਾੜ ਨਹੀਂ ਸਕਦੀ, ਜਲ ਡੋਬ ਨਹੀਂ ਸਕਦਾ, ਹਵਾ ਸੁਕਾ ਨਹੀਂ ਸਕਦੀ॥23॥

(ਅਰਜਣ ਨੇ ਹਥਿਆਰ ਸੁੱਟ ਦਿੱਤੇ ਕਿਉਂਕਿ ਉਹ ਆਪਣੇ ਗੁਰੂਆਂ ਅਤੇ ਕੌਰਵ ਭਾਈਆਂ ਨੂੰ ਮਾਰਨਾ ਨਹੀਂ ਚਾਹੁੰਦਾ। ਭਗਵਾਨ ਉਸਦੀ ਦੁਬਿਧਾ ਦੂਰ ਕਰਨ ਹਿਤ ਇਹ ਸਲੋਕ ਉਚਾਰਦੇ ਹਨ। ਸਰੀਰ ਸਾਕਾਰ ਅਤੇ ਅਨਿਤ ਹੈ, ਆਤਮਾ ਨਿਰਾਕਾਰ ਅਤੇ ਅਬਿਨਾਸੀ ਹੈ।)

**अच्छेद्योऽयमदाह्योऽयमक्लेद्योऽशोष्य एव च।**

**नित्यः सर्वगतः स्थाणुरचलोऽयं सनातनः ॥२४ ॥**

ਅਚ੍ਛੇਦਜੋ ਅਯਮਦਾਹ੍ਯੋ ਅਯਮਕ੍ਲੇਦਜੋ ਅਸ਼ੋਸ਼੍ਯ ਏਵ ਚ।

ਨਿਤਜਹ ਸਰ੍ਵਗਤਹ ਸ੍ਥਾਣੁਰਚਲੋ ਅਯਮ੍ ਸਨਾਤਨਹ।।24।।

ਇਹ (ਆਤਮਾ) ਅਭੇਦ ਹੈ, ਅੱਗ ਵਿੱਚ ਜਲਦੀ ਨਹੀਂ, ਨਾ ਗਿੱਲੀ ਹੁੰਦੀ ਹੈ ਨਾ ਸੁੱਕਦੀ ਹੈ; ਇਸ ਨੂੰ ਅਜਿਹੀ ਜਾਣ ਤੇ ਦੁੱਖ ਤੋਂ ਬਾਹਰ ਨਿਕਲ। ਇਹ ਥਿਰ, ਸਰਬਵਿਆਪੀ, ਇਕ ਰਸ, ਵਿਕਾਰਮੁਕਤ ਅਤੇ ਅਮਰ ਹੈ॥24॥

(ਮਹਾਂ ਪਰਲੋ ਵਕਤ ਧਰਤੀ, ਆਕਾਸ਼ ਅਤੇ ਪਤਾਲ ਸਭ ਨਸ਼ਟ ਹੋ ਜਾਂਦੇ ਹਨ ਪਰ ਉਦੋਂ ਵੀ ਆਤਮਾ ਨਹੀਂ ਮਰਦੀ, ਸਥੂਲ ਵਸਤਾਂ ਦਾ ਵਿਨਾਸ਼ ਹੁੰਦਾ ਹੈ।)

**अव्यक्तोऽयमचिन्त्योऽयमविकार्योऽयमुच्यते ।**

**तस्मादेवं विदित्वैनं  नानुशोचितुमर्हसि ॥ २५ ॥**

ਅਵਜਕ੍ਤੋ ਅਯਮਚਿਨ੍ਤਜੋ ਅਯਮ੍ ਅਵਿਕਾਰਜੋ ਅਯਮ੍ ਉਚਜਤੇ।

ਤਸ੍ਮਾਦੇਵਮ੍ ਵਿਦਿਤ੍ਵੈਨਮ੍ ਨਾਨੁਸ਼ੋਚਿਤੁਮ੍ ਅਰ੍ਹਸਿ।।25।।

ਆਤਮਾ ਅਵਿਅਕਤ, ਅਚਿੰਤਨੀਯ ਅਤੇ ਵਿਕਾਰ ਰਹਿਤ ਹੈ। ਇਸ ਕਰਕੇ ਹੇ ਅਰਜਣ ਆਤਮਾ ਦੇ ਉਪਰੋਕਤ ਲੱਛਣ ਜਾਣ ਲੈਣ ਪਿੱਛੋਂ ਤੁਹਾਡਾ ਉਦਾਸ ਹੋਣਾ ਵਾਜਬ ਨਹੀਂ॥25॥

(ਆਤਮਾ ਨੂੰ ਇੰਦਰੀਆਂ ਨਹੀਂ ਜਾਣ ਸਕਦੀਆਂ ਇਸ ਕਰਕੇ ਅਵਿਅਕਤ ਕਿਹਾ ਹੈ, ਇਹ ਮਨ ਦਾ ਵਿਸ਼ਾ ਵੀ ਨਹੀਂ ਹੈ ਸੋ ਅਚਿੰਤਨੀਯ ਕਿਹਾ ਹੈ। ਜਿਹੜੀ ਆਤਮਾ ਨਿੱਤ, ਸਰਬੱਗ, ਸਨਾਤਨ, ਅਵਿਅਕਤ, ਅਚਿੰਤਨੀਯ ਹੋਵੇ ਉਸ ਦੇ ਨਸ਼ਟ ਹੋਣ ਦਾ ਸੋਗ ਕਿਉਂ ਮਨਾਉਣਾ ?)

**अथ चैनं नित्यजातं नित्यं वा मन्यसे मृतम्।**

**तथापि त्वं महाबाहो नैवं शोचितुमर्हसि।। २६।।**

ਅਥ ਚੈਨਮ੍ ਨਿਤਜਜਾਤਮ੍ ਨਿਤਜਮ੍ ਵਾ ਮਨਜਸੇ ਮ੍ਰਿਤਮ੍।

ਤਥਾਪਿ ਤ੍ਵਮ੍ ਮਹਾਬਾਹੋ ਨੈਵਮ੍ ਸ਼ੋਚਿਤੁਮ੍ ਅਰ੍ਹਸਿ।।26।।

ਜੇ ਤੁਸੀਂ ਇਸ ਆਤਮਾ ਨੂੰ ਸਦਾ ਜਨਮ ਲੈਂਦੀ ਅਤੇ ਮਰਨ ਵਾਲੀ ਜਾਣਦੇ ਹੋ ਤਾਂ ਵੀ ਹੇ ਮਹਾਂਬਾਹੂ ਤੁਹਾਡੇ ਵੱਲੋਂ ਉਦਾਸ ਹੋਣਾ ਉਚਿਤ ਨਹੀਂ॥26॥

(ਬੋਧੀਆਂ ਸਮੇਤ ਵਿਦਵਾਨਾਂ ਦਾ ਇਕ ਅਜਿਹਾ ਧੜਾ ਰਿਹਾ ਹੈ ਜੋ ਸਰੀਰ ਤੋਂ ਪਾਰ ਕਿਸੇ ਆਤਮਾ ਨੂੰ ਨਹੀਂ ਮੰਨਦਾ। ਇਨ੍ਹਾਂ ਨੂੰ ਲੋਕਾਇਤ ਅਤੇ ਵੈਭਾਸ਼ਿਕ ਕਰਕੇ ਜਾਣਿਆ ਜਾਂਦਾ ਹੈ। ਅਧੁਨਿਕ ਭੌਤਿਕਤਾਵਾਦੀ ਵਿਗਿਆਨੀ ਵੀ ਆਖਦੇ ਹਨ ਕਿ ਪਦਾਰਥ ਦਾ ਜੋੜ ਤੋੜ ਹੀ ਚੇਤਨਾ ਪੈਦਾ ਕਰਦਾ ਹੈ। ਇੱਥੇ ਭਗਵਾਨ ਅਨਾਤਮਵਾਦੀਆਂ ਨੂੰ ਸਮਝਾ ਰਹੇ ਹਨ ਕਿ ਜੇ ਪਦਾਰਥ ਦੀ ਰਸਾਇਣਕ ਕ੍ਰਿਆ ਨਾਲ ਹੀ ਜਨਮ ਮੌਤ ਹੁੰਦੀ ਹੈ ਤਾਂ ਵੀ ਸੋਗ ਕਿਉਂ ਕਰਨਾ? ਖੱਤਰੀ ਹੋਣ ਕਰਕੇ ਅਰਜਣ ਨੂੰ ਮਹਾਂਬਾਹੂ ਯਾਨਿ ਕਿ ਬਲਵਾਨ ਕਿਹਾ ਹੈ।)

**जातस्य हि ध्रुवो मृत्युर्ध्रुवं जन्म मृतस्य च ।**

**तस्मादपरिहार्येऽर्थे न त्वं शोचितुमर्हसि ॥ २७ ॥**

ਜਾਤਸਜ ਹਿ ਧ੍ਰੁਵੋ ਮ੍ਰਿਤਜੁਰ੍ ਧ੍ਰੁਵਮ੍ ਜਨ੍ਮ ਮ੍ਰਿਤਸਜ ਚ।

ਤਸ੍ਮਾਦਪਰਿਹਾਰਜੇ ਅਰ੍ਥੇ ਨ ਤ੍ਵਮ੍ ਸ਼ੋਚਿਤੁਮ੍ ਅਰ੍ਹਸਿ।।27।।

ਜਨਮ ਲੈਣ ਵਾਲੇ ਪ੍ਰਾਣੀ ਦੀ ਮੌਤ ਨਿਸ਼ਚਿਤ ਹੈ ਤੇ ਮ੍ਰਿਤਕ ਹਰ ਹਾਲਤ ਵਿੱਚ ਪੁਨਰ ਜਨਮ ਲਏਗਾ, ਫਿਰ ਲਾਇਲਾਜ ਵਿਸ਼ੇ ਵਿੱਚ ਸੋਗ ਕਿਉਂ ਕਰਨਾ?॥27॥

(ਅਉਧ ਬੀਤਣ ਉਪਰੰਤ ਹਰੇਕ ਜੀਵ ਮੌਤ ਨੂੰ ਪ੍ਰਾਪਤ ਹੋਵੇਗਾ। ਜਨਮ ਮੌਤ ਦਾ ਇਹ ਦੈਵੀ ਵਿਧਾਨ ਖਤਮ ਨਹੀਂ ਹੋਵੇਗਾ। ਯੁੱਧ ਨਾ ਕਰੇ, ਤਾਂ ਵੀ ਮੌਤ ਹੋਵੇਗੀ, ਪੁਨਰ ਜਨਮ ਹੋਵੇਗਾ। ਖੱਤਰੀ ਹੋਣ ਕਾਰਨ ਜੇ ਆਪਣਾ ਯੋਧੇ ਦਾ ਧਰਮ ਨਿਭਾਉਂਦਿਆਂ ਲੜੇਗਾ ਤਕ ਮੁਕਤੀ ਹੋਵੇਗੀ।)

**अव्यक्तादीनि भूतानि व्यक्तमध्यानि भारत।**

**अव्यक्तनिधनान्येव तत्र का परिदेवना ॥ २८ ॥**

ਅਵ੍ਜਕ੍ਤਾਦੀਨਿ ਭੁਤਾਨਿ ਵ੍ਜਕ੍ਤਮਧਜਾਨਿ ਭਾਰਤ।

ਅਵ੍ਜਕ੍ਤਨਿਧਨਾਨਜੇਵ ਤਤ੍ਰ ਕਾ ਪਰਿਦੇਵਨਾ।।28।।

ਸਾਰੇ ਜੀਵ, ਜਨਮ ਤੋਂ ਪਹਿਲੋਂ ਨਿਰਾਕਾਰ ਸਨ, ਮਰਨ ਪਿੱਛੋਂ ਮੁੜ ਨਿਰਾਕਾਰ ਹੋ ਜਾਣਗੇ। ਇਸ ਹਾਲਤ ਦੌਰਾਨ ਉਦਾਸ ਕਿਉਂ ਹੋਣਾ?॥28॥

(ਸਿਰਜਣਾ ਤੋਂ ਪਹਿਲਾਂ ਬ੍ਰਹਿਮੰਡ ਨਿਰਾਕਾਰ ਸੀ, ਮਹਾਂ-ਪਰਲੋ ਬਾਦ ਫਿਰ ਨਿਰਾਕਾਰ ਹੋ ਜਾਏਗਾ। ਦ੍ਰਿਸ਼ਟਮਾਨ ਨੇ ਅਦ੍ਰਿਸ਼ਟ ਹੋ ਜਾਣਾ ਹੈ ਕਿਉਂਕਿ ਅਦ੍ਰਿਸ਼ਟ ਹੀ ਕਦੀ ਸਾਕਾਰ ਹੋਇਆ ਸੀ। ਇਸ ਪਰਿਵਰਤਨ ਨੂੰ ਦੇਖੋ ਜ਼ਰੂਰ ਪਰ ਇਸ ਨੂੰ ਕੋਈ ਰੋਕ ਨਹੀਂ ਸਕਦਾ।)

**आश्चर्यवत्पश्यति कश्चिदेनमाश्चर्यवद्वदति तथैव चान्यः।**

**आश्चर्यवच्चैनमन्यः श्रृणोति श्रुत्वाप्येनं वेद न चैव कश्चित् ।।२९ ।**

ਆਸ਼੍ਚਰਜਵਤ੍ਪਸ਼੍ਯਤਿ ਕਸ਼ਚਿਤ੍ ਏਨਮ ਆਸ਼੍ਚਰਜਵਦ੍ਵਦਤਿ ਤਥੈਵ ਚਾਨਜਹ।

ਆਸ਼੍ਚਰਜਵਚ੍ਚੈਨਮਨਜਹ ਸ਼੍ਰਿਣੋਤਿ ਸ਼੍ਰੁਤ੍ਵਾਪਜੇਨਮ੍ ਵੇਦ ਨ ਚੈਵ ਕਸ਼੍ਚਿਤ੍।।29।।

ਆਤਮਾ ਨੂੰ ਕੋਈ ਹੈਰਾਨੀ ਨਾਲ ਦੇਖਦਾ ਹੈ, ਕੋਈ ਇਸ ਨੂੰ ਹੈਰਾਨੀ ਵਾਂਗ ਦਸਦਾ ਹੈ, ਕੋਈ ਹੈਰਾਨ ਹੋ ਕੇ ਇਸ ਬਾਰੇ ਸੁਣਦਾ ਹੈ, ਕਈ ਇਸ ਬਾਰੇ ਸੁਣ ਕੇ ਵੀ ਕੁਝ ਨਹੀਂ ਸਮਝਦੇ॥29॥

(ਕੱਦਾਵਰ ਪਸ਼ੂਆਂ ਅਤੇ ਦਰਖਤਾਂ ਵਿੱਚ ਵੀ ਆਤਮਾ ਹੈ ਤੇ ਇਕ ਇੰਚ ਥਾਂ ਉੱਤੇ ਲੱਖਾਂ ਨਿੱਕੇ ਨਿੱਕੇ ਕੀਟਾਣੂਆਂ ਵਿਚ ਵੀ ਆਤਮਾ ਹੈ। ਗੂੜ੍ਹ ਵਿਸ਼ਾ ਹਰੇਕ ਨਹੀਂ ਸਮਝ ਸਕਦਾ ਚਾਹੇ ਉਸਨੂੰ ਸਮਝਾਉਣ ਵਾਲਾ ਵਿਸ਼ਣੂ ਦਾ ਗੁਰੂ ਕਿਉਂ ਨਾ ਹੋਵੇ।)

**देही नित्यमवध्योऽयं देहे सर्वस्य भारत।**

**तस्मात्सर्वाणि भूतानि न त्वं शोचितुमर्हसि।।30।।**

ਦੇਹਿ ਨਿਤਜਮ੍ ਅਵਧਜਹ ਅਯਮ੍ ਦੇਹੇ ਸਰ੍ਵਸਜ ਭਾਰਤ ॥

ਤਸ੍ਮਾਤ੍ਸਰ੍ਵਾਣਿ ਭੂਤਾਨਿ ਨ ਤ੍ਵਮ੍ ਸ਼ੋਚਿਤੁਮ੍ ਅਰ੍ਹਸਿ।।30।।

ਹੇ ਭਾਰਤ! ਸਰੀਰ ਵਿੱਚ ਵਸਣ ਵਾਲੀ ਆਤਮਾ ਦਾ ਕਦੀ ਕਤਲ ਨਹੀਂ ਹੋ ਸਕਦਾ। ਇਸ ਕਰਕੇ ਕਿਸੇ ਜੀਵ ਬਾਰੇ ਉਦਾਸ ਹੋਣ ਦੀ ਜਰੂਰਤ ਨਹੀਂ॥30॥

(ਭਗਵਾਨ ਸਮਝਾ ਰਹੇ ਹਨ ਕਿ ਸਰੀਰ ਅਨੇਕ ਹੋਣ ਦੇ ਬਾਵਜੂਦ ਆਤਮਾ ਇਕ ਹੈ। ਸਰੀਰਾਂ ਦਾ ਭੇਦ ਹੋਣ ਕਰਕੇ ਲਗਦਾ ਹੈ ਕਿ ਆਤਮਾਵਾਂ ਕਈ ਹੋਣਗੀਆਂ, ਅਜਿਹਾ ਨਹੀਂ ਹੈ।)

**स्वधर्ममपि चावेक्ष्य न विकम्पितुमर्हसि।**

**धर्म्याद्धि युद्धाच्छ्रेयोऽन्यत्क्षत्रियस्य न विद्यते।।31।।**

ਸ੍ਵਧਰ੍ਮਮਪਿ ਚਾਵੇਕਸ਼ਜ ਨ ਵਿਕੰਪਿਤੁਮਰ੍ਹਸਿ ॥

ਧਮ੍ਰ੍ਯਾਦ੍ਧਿ ਯੁਦ੍ਧਾਤ੍ ਸ਼੍ਰੇਯਹ ਅਨਜਤ੍ਕ੍ਸ਼ਤ੍ਰਿਯਸ੍ਯ ਨ ਵਿਦਜਤੇ ।। 31।।

ਖੱਤਰੀ ਹੋਣ ਸਦਕਾ ਆਪਣੇ ਧਰਮ ਦਾ ਵਿਹਾਰ ਕਰੋ, ਤੁਹਾਡੇ ਲਈ ਡਰ ਜਾਣਾ ਵਾਜਬ ਨਹੀਂ, ਕਿਉਂਕਿ ਖੱਤਰੀ ਵਾਸਤੇ ਯੁੱਧ ਤੋਂ ਵਧੀਕ ਹੋਰ ਕੋਈ ਕੰਮ ਕਲਿਆਣਕਾਰੀ ਨਹੀਂ॥31॥

(ਇੱਥੇ ਭਗਵਾਨ ਦੱਸ ਰਹੇ ਹਨ ਕਿ ਤੁਹਾਡਾ ਯੁੱਧ ਕਿਸੇ ਦੁਰਾਚਾਰ ਵਿਚੋਂ ਪੈਦਾ ਨਹੀਂ ਹੋਇਆ। ਇਹ ਕਿਸੇ ਦਾ ਹੱਕ ਮਾਰਨ ਦੀ ਥਾਂ ਆਪਣੇ ਲਈ ਇਨਸਾਫ ਲੈਣ ਵਾਸਤੇ ਹੈ, ਸੋ ਧਰਮਯੁੱਧ ਹੈ। ਖੱਤਰੀ ਤਾਂ ਹੋਰਾਂ ਨਾਲ ਹੋਈ ਬੇਇਨਸਾਫੀ ਵਾਸਤੇ ਵੀ ਯੁੱਧ ਕਰੇਗਾ, ਫਿਰ ਇੱਥੇ ਹਿਚਕਿਚਾਹਟ ਕਿਉਂ?)

**यदृच्छया चोपपन्नं स्वर्गद्वारमपावृतम् ।**

**सुखिनः क्षत्रियाः पार्थ लभन्ते युद्धमीदृशम् ॥ ३२ ॥**

ਯਦ੍ਰਿਚ੍ਛਯਾ ਚੋਪਪਨ੍ਨਮ੍ ਸ੍ਵਰ੍ਗਦ੍ਵਾਰਮਪਾਵ੍ਰਿਤਮ੍।

ਸੁਖਿਨਹ ਕ੍ਸ਼ਤ੍ਰਿਯਾਹ ਪਾਰ੍ਥ ਲਭਨ੍ਤੇ ਯੁਦ੍ਧਮੀਦ੍ਰਿਸ਼ਮ੍।।32।।

ਹੇ ਪਾਰਥ! ਉਹ ਖੱਤਰੀ ਭਾਗਾਂਵਾਲਾ ਹੈ ਜਿਸ ਨੂੰ ਅਜਿਹਾ ਮੌਕਾ ਆਪ ਮਿਲ ਜਾਵੇ ਜਿਸ ਸਦਕਾ ਉਸ ਵਾਸਤੇ ਸੁਰਗ ਦੇ ਦਰਵਾਜੇ ਖੁੱਲ੍ਹ ਜਾਣ॥32॥

(ਅਰਜਣ ਨੇ ਕਿਹਾ ਸੀ ਇਸ ਯੁੱਧ ਦਾ ਕੋਈ ਲਾਭ ਨਹੀਂ। ਭਗਵਾਨ ਦਸ ਰਹੇ ਹਨ ਧਰਮਯੁੱਧ ਹੁੰਦਾ ਹੀ ਕਲਿਆਣਕਾਰੀ ਹੈ। ਅਰਜਣ ਦਾ ਖਿਆਲ ਸੀ ਗੁਰੂਆਂ ਨੂੰ ਕਤਲ ਕਰਕੇ ਉਹ ਨਰਕਾਂ ਵਿੱਚ ਜਾਵੇਗਾ। ਭਗਵਾਨ ਉਸਦਾ ਅਗਿਆਨ ਦੂਰ ਕਰ ਰਹੇ ਹਨ।)

**अथ चेत्त्वमिमं धर्म्यं संग्रामं न करिष्यसि ।**

**ततः स्वधर्मं कीर्तिं च हित्वा पापमवाप्स्यसि ॥ ३३ ॥**

ਅਥ ਚੇਤ੍ਤਵਮਿਮ੍ ਧਮਰਜਮ੍ ਸੰਗ੍ਰਾਮਮ੍ ਨ ਕਰਿਸ਼ਜਸਿ।

ਤਤਹ ਸ੍ਵਧਰ੍ਮਮ੍ ਕੀਰਤਿਮ੍ ਚ ਹਿਤ੍ਵਾ ਪਾਪਮਵਾਪ੍ਸਜਸਿ।।33।।

ਜੇ ਤੁਸੀਂ ਯੁੱਧ ਕਰਨ ਤੋਂ ਇਨਕਾਰ ਕਰੋਗੇ ਤਦ ਤੁਹਾਨੂੰ ਆਪਣਾ ਫਰਜ਼ ਨਾ ਨਿਭਾਉਣ ਦਾ ਪਾਪ ਲੱਗੇਗਾ ਤੇ ਯੋਧੇ ਦੇ ਰੂਪ ਵਿੱਚ ਵੀ ਤੁਹਾਡੀ ਬਦਨਾਮੀ ਹੋਵੇਗੀ॥33॥

(ਅਰਜਣ ਪ੍ਰਸਿੱਧ ਯੋਧਾ ਸੀ। ਉਸਨੇ ਸ਼ਿਵਜੀ ਨੂੰ ਵੀ ਯੁੱਧ ਵਿੱਚ ਹਰਾ ਦਿੱਤਾ ਸੀ ਜਿਸ ਤੋਂ ਭਗਵਾਨ ਸ਼ਿਵ ਪ੍ਰਸੰਨ ਹੋਏ ਸਨ ਤੇ ਤੋਹਫੇ ਵਜੋਂ ਸ਼ਸਤਰ ਦਿੱਤੇ ਸਨ। ਦਰੋਣਾਚਾਰੀਆ ਨੇ ਅਸੀਸ ਦਿੱਤੀ ਸੀ ਕਿ ਯੁੱਧ ਵਿੱਚ ਜੇ ਤੂੰ ਆਪਣੇ ਗੁਰੂ ਨੂੰ ਕਤਲ ਕਰ ਦਏਂ ਤਦ ਤੈਨੂੰ ਪਾਪ ਨਹੀਂ ਲੱਗੇਗਾ। ਭਗਵਾਨ ਕ੍ਰਿਸ਼ਨ ਦੱਸ ਰਹੇ ਹਨ ਯੁੱਧ ਕਰਨ ਕਰਕੇ ਨਹੀਂ; ਯੁੱਧ ਤੋਂ ਭੱਜਣ ਸਦਕਾ ਨਰਕ ਵਿੱਚ ਜਾਏਗਾ ਤੇ ਸੰਸਾਰ ਵਿੱਚ ਬਦਨਾਮੀ ਵੱਖਰੀ ਹੋਵੇਗੀ।)

**अकीर्तिं चापि भूतानि कथयिष्यन्ति तेऽव्ययाम्।**

**सम्भावितस्य चाकीर्तिर्मरणादतिरिच्यते ।। ३४ ।।**

ਅਕੀਰਤਿਮ੍ ਚਾਪਿ ਭੁਤਾਨਿ ਕਥਯਿਸ਼੍ ਯੰਤਿ ਤੇ ਅਵ੍ਜਯਾਮ੍।

ਸਮ੍ਭਾਵਿਤਸਜ ਚਾਕੀਰਤਿਰ੍ ਮਰਣਾਦਤਿਰਿਚ੍ਜਤੇ।।34।।

ਲੋਕ ਹਮੇਸ਼ਾ ਤੁਹਾਡੀ ਬਦਨਾਮੀ ਦੀ ਚਰਚਾ ਕਰਿਆ ਕਰਨਗੇ। ਇੱਜ਼ਤਦਾਰ ਬੰਦੇ ਲਈ ਬਦਨਾਮੀ ਮੌਤ ਤੋਂ ਵੀ ਬਦਤਰ ਹੈ॥34॥

(ਭਗਵਾਨ ਸਮਝਾ ਰਹੇ ਹਨ ਕਿ ਯੁੱਧ ਵਿੱਚ ਹਾਰ ਜਾਣਾ ਕਲੰਕ ਨਹੀਂ, ਯੁੱਧ ਕਰਨ ਤੋਂ ਇਨਕਾਰ ਕਰ ਦੇਣਾ ਕਾਇਰਤਾ ਹੈ। ਬਦਨਾਮੀ ਕਰਾਕੇ ਮਰਨ ਨਾਲੋਂ ਯੁੱਧ ਵਿੱਚ ਲੜਦਿਆਂ ਮਰਨਾ ਸੌ ਗੁਣਾ ਬਿਹਤਰ ਹੈ। ਜਾਨ ਬਚਾ ਕੇ ਭੱਜਣਾ ਕਿਸੇ ਤਰਾਂ ਵੀ ਵਾਜਬ ਨਹੀਂ।)

**भयाद्रणादुपरतं मंस्यन्ते त्वां महारथाः ।**

**येषां च त्वं बहुमतो भूत्वा यास्यसि लाघवम् ।। ३५ ।।**

ਭਯਾਦ੍ ਰਣਾਦੁਪਰਤਮ੍ ਮੰਸਜਨ੍ਤੇ ਤ੍ਵਾਮ੍ ਮਹਾਰਥਾਹ।

ਯੇਸ਼ਾਮ੍ ਚ ਤ੍ਵਮ੍ ਬਹੁਮਤੋ ਭੂਤ੍ਵਾ ਯਾਸਜਸਿ ਲਾਘਵਮ੍।।35।।

ਜਿਨ੍ਹਾਂ ਜਿਨ੍ਹਾਂ ਮਹਾਨ ਮਹਾਨ ਯੋਧਿਆਂ ਨੇ ਤੁਹਾਡੇ ਨਾਮ ਅਤੇ ਜਸ ਨੂੰ ਸਨਮਾਨ ਦਿੱਤਾ ਹੈ ਉਹ ਸੋਚਣਗੇ ਤੁਸੀਂ ਡਰਦੇ ਮਾਰੇ ਯੁੱਧ ਦਾ ਮੈਦਾਨ ਛੱਡ ਗਏ ਹੋ ਤੇ ਇਸ ਕਾਰਨ ਤੁਹਾਨੂੰ ਤੁੱਛ ਜਾਣਨਗੇ॥35॥

(ਕ੍ਰਿਸ਼ਨ ਸਮਝਾ ਰਹੇ ਹਨ ਕਿ ਦੁਰਯੋਧਨ, ਕਰਣ ਸਮੇਤ ਸਾਰੇ ਸਮਕਾਲੀ ਮਹਾਂਰਥੀ ਇਹ ਥੋੜਾ ਸੋਚਣਗੇ ਕਿ ਤੁਹਾਨੂੰ ਉਨ੍ਹਾਂ ਪ੍ਰਤੀ ਕੋਈ ਹਮਦਰਦੀ ਹੈ? ਉਹ ਤਾਂ ਕਹਿਣਗੇ ਤੁਸੀਂ ਡਰਦੇ ਹੋਏ ਭਗੌੜੇ ਹੋ ਗਏ ਹੋ। ਉਨ੍ਹਾਂ ਦੇ ਦਿਲਾਂ ਵਿੱਚ ਤੀਰੰਦਾਜ਼ ਵਜੋਂ ਤੁਹਾਡੀ ਜੋ ਇਜ਼ਤ ਹੈ ਉਹ ਮਿੱਟੀ ਵਿੱਚ ਰੁਲ ਜਾਏਗੀ।)

**अवाच्यवादांश्च बहून् वदिष्यन्ति तवाहिताः।**

**निन्दन्तस्तव सामर्थ्यं ततो दुःखतरं नु किम् ॥ ३६ ।।**

ਅਵਾਚਜ ਵਾਦਾਨ੍ ਚ ਬਹੂਨ੍ ਵਦਿਸ਼ਜੰਤਿ ਤਵਾਹਿਤਾਹ।

ਨਿਨ੍ਦਨ੍ਤਸ੍ਤਵ ਸਾਮਰ੍ਥਜ ਤਤੋ ਦੁਖਤਰਮ੍ ਨੁ ਕਿਮ੍।।36।।

ਤੁਹਾਡੀ ਸਮਰੱਥਾ ਦੀ ਨਿੰਦਿਆ ਕਰਦੇ ਹੋਏ ਤੁਹਾਡੇ ਦੁਸ਼ਮਣ ਤੁਹਾਡੇ ਬਾਰੇ ਜਿਹੜੇ ਅਕਹਿ ਬੋਲ ਬੋਲਣਗੇ ਉਸ ਤੋਂ ਵੱਡਾ ਦੁੱਖ ਹੋਰ ਕੀ ਹੋਵੇਗਾ? ॥36॥

(ਆਮ ਆਦਮੀ ਦਾ ਨਿਰਾਦਰ ਹੋਵੇ ਉਹ ਬਰਦਾਸ਼ਤ ਕਰ ਲੈਂਦਾ ਹੈ ਪਰ ਅਰਜਣ ਵਰਗਾ ਸੂਰਬੀਰ ਕਿਉਂ ਜੱਗ ਹਸਾਈ ਕਰੇ? ਦੁਸ਼ਮਣ ਕਹਿਣਗੇ ਦੇਖ ਲਈ ਉਸਦੀ ਬਹਾਦਰੀ, ਦੇਖ ਲਿਆ ਉਸਦਾ ਗਾਂਡੀਵ ਧਨੁਖ। ਅਗਲੇ ਸਲੋਕਾਂ ਵਿੱਚ ਭਗਵਾਨ ਯੁੱਧ ਦੀ ਮਹਿਮਾ ਵਰਣਨ ਕਰਨਗੇ।)

**हतो वा प्राप्स्यसि स्वर्गम् जित्वा वा भोक्ष्यसे महीम्।**

**तस्मादुत्तिष्ठ कौन्तेय युद्धाय कृतनिश्चयः ।। ३७ ।।**

ਹਤੋ ਵਾ ਪ੍ਰਾਪ੍ਸਜਸਿ ਸ੍ਵਰ੍ਗਮ੍ ਜਿਤ੍ਵਾ ਵਾ ਭੋਕ੍ਸ਼ਯਸੇ ਮਹੀਮ੍।

ਤਸ੍ਮਾਦੁਤ੍ਤਿਸ਼੍ਠ ਕੌਨ੍ਤੇਯ ਯੁਦ੍ਧਾਯ ਕ੍ਰਿਤ ਨਿਸ਼੍ਚਯਹ।।37।।

ਯੁੱਧ ਵਿੱਚ ਮਾਰੇ ਗਏ ਤਦ ਸੁਰਗ ਪ੍ਰਾਪਤ ਹੋਵੇਗਾ ਜੇ ਯੁੱਧ ਵਿੱਚ ਵਿਜਈ ਹੋ ਗਏ ਤਾਂ ਧਰਤੀ ਤੇ ਰਾਜ ਕਰਨ ਦਾ ਸੁੱਖ ਭੋਗੋਗੇ। ਇਸ ਵਾਸਤੇ ਹੇ ਅਰਜਣ! ਯੁੱਧ ਵਾਸਤੇ ਨਿਸ਼ਚਾ ਕਰਕੇ ਖੜ੍ਹੇ ਹੋ ਜਾਓ॥37॥

(ਛੇਵੇਂ ਸਲੋਕ ਵਿੱਚ ਅਰਜਣ ਨੇ ਸ਼ੰਕਾ ਜ਼ਾਹਰ ਕੀਤੀ ਸੀ ਪਤਾ ਨਹੀਂ ਸਾਡੀ ਜਿੱਤ ਹੋਵੇਗੀ ਕਿ ਦੁਸ਼ਮਣਾਂ ਦੀ, ਸੋ ਪਤਾ ਨਹੀਂ ਯੁੱਧ ਕਰਨਾ ਠੀਕ ਹੈ ਕਿ ਨਾ ਕਰਨਾ। ਭਗਵਾਨ ਇੱਥੇ ਦੱਸ ਰਹੇ ਹਨ ਕਿ ਯੁੱਧ ਵਿੱਚ ਮੌਤ ਜਾਂ ਵਿਜੇ ਕਰਕੇ ਰਾਜ, ਦੋਵੇਂ ਹੀ ਸਨਮਾਨ ਜਨਕ ਹਨ।)

**सुखदुःखे समे कृत्वा लाभालाभौ जयाजयौ ।**

**ततो युद्धाय युज्यस्व नैवं पापमवाप्स्यसि ॥ ३८ ॥**

ਸੁਖਦੁਖੇ ਸਮੇ ਕ੍ਰਿਤ੍ਵਾ ਲਾਭਾਲਾਭੌਂ ਜਯਾਜਯੌਂ।

ਤਤੋ ਯੁਦ੍ਧਾਯ ਯੁਜ੍ਯਸ੍ਵ ਨੈਵਮ੍ ਪਾਪਮਵਾਪ੍ਸਜਸਿ।।38।।

ਜਿੱਤ ਜਾਂ ਹਾਰ, ਲਾਭ ਜਾਂ ਹਾਨੀ, ਸੁੱਖ ਅਤੇ ਦੁੱਖ ਨੂੰ ਇਕੋ ਜਿਹੇ ਜਾਣਕੇ ਯੁੱਧ ਵਾਸਤੇ ਤਿਆਰ ਹੋ ਜਾਵੋ। ਤੁਸੀਂ ਕਿਸੇ ਤਰਾਂ ਯੁੱਧ ਕਰਨ ਨਾਲ ਪਾਪੀ ਨਹੀਂ ਹੋਵੋਗੇ॥38॥

(ਜਿਹੜਾ ਆਪਣੇ ਸੁੱਖਾਂ ਦੀ ਪ੍ਰਾਪਤੀ ਵਾਸਤੇ ਸਵਾਰਥ ਹਿਤ ਕੋਈ ਕੰਮ ਕਰਦਾ ਹੈ ਉਹ ਨਿੰਦਣਯੋਗ ਹੈ, ਉਸ ਨਾਲ ਪਾਪ ਲੱਗੇਗਾ ਪਰ ਇੱਥੇ ਖੱਤਰੀ ਧਰਮ ਪਾਲਣ ਕਰਨ ਹਿਤ ਯੁੱਧ ਕਰਨਾ ਉੱਤਮ ਕਾਰਜ ਹੈ।)

**एषा तेऽभिहिता सांख्ये बुद्धिर्योगे त्विमां श्रृणु।।**

**बुद्ध्या युक्तो यया पार्थ कर्मबन्धं प्रहास्यसि।। ३९।।**

ਏਸ਼ਾ ਤੇ ਅਭਿਹਿਤਾ ਸਾਂਖਜੇ ਬੁਦ੍ਧਿਰ੍ ਯੋਗੇ ਤੁ ਇਮਾਮ੍ ਸ਼੍ਰਿਣੁ।

ਬੁਦਧਜਾ ਯੁਕ੍ਤੋ ਯਯਾ ਪਾਰ੍ਥ ਕਰ੍ਮਬਨ੍ਧਮ੍ ਪ੍ਰਹਾਸਜਸਿ।।39।।

ਇੱਥੇ ਅਸੀਂ ਸਾਂਖ ਦੁਆਰਾ ਵਿਸ਼ਲੇਸ਼ਣ ਕਰਕੇ ਗਿਆਨ ਦਾ ਵਰਣਨ ਕੀਤਾ ਹੈ। ਹੁਣ ਨਿਸ਼ਕਾਮ ਭਾਵ ਨਾਲ ਕਰਮ ਕਰਨਾ ਦੱਸ ਰਹੇ ਹਾਂ, ਉਸਨੂੰ ਸੁਣੋ। ਹੇ ਪਾਰਥ! ਤੁਸੀਂ ਜੇ ਇਸ ਤਰਾਂ ਗਿਆਨ ਨਾਲ ਕਰਮ ਕਰੋਗੇ ਤਦ ਆਪਣੇ ਆਪ ਨੂੰ ਕਰਮਾਂ ਦੇ ਬੰਧਨ ਤੋਂ ਮੁਕਤ ਕਰ ਸਕਦੇ ਹੋ॥39॥

(ਸਾਂਖ ਦਾ ਅਰਥ ਹੈ ਕਿ ਵਿਸਥਾਰ ਨਾਲ ਵਸਤਾਂ ਦਾ ਅਧਿਐਨ ਕਰਨ ਵਾਲਾ ਦਰਸ਼ਨ, ਇਹ ਸ਼ਬਦ ਉਸ ਦਰਸ਼ਨ ਲਈ ਵਰਤਿਆ ਜਾਂਦਾ ਹੈ ਜੋ ਆਤਮਾ ਦੀ ਵਾਸਤਵਿਕ ਪ੍ਰਕ੍ਰਿਤੀ ਦਾ ਵਰਣਨ ਕਰਦਾ ਹੈ। ਇਸ ਵਾਸਤੇ ਗਿਆਨਯੋਗ ਤੇ ਕਰਮਯੋਗ, ਦੋਵਾਂ ਸਾਧਨਾਂ ਵਿੱਚ ਸਮ ਭਾਵ ਨਾਲ ਜੁੜਨਾ ਜਰੂਰੀ ਹੈ।)

**नेहाभिक्रमनाशोऽस्ति प्रत्यवायो न विद्यते ।**

**स्वल्पमप्यस्य धर्मस्य त्रायते महतो भयात् ॥ ४० ॥**

ਨੇਹਾਭਿਕ੍ਰਮਨਾਸ਼ੋ ਅਸਤਿ ਪ੍ਰਤ੍ਜਵਾਯੋ ਨ ਵਿਦਜਤੇ।

ਸ੍ਵਲ੍ਪਮਪ੍ਯਸ੍ਯ ਧਰ੍ਮਸਜ ਤ੍ਰਾਯਤੇ ਮਹਤੋ ਭਯਾਤ੍।।40।।

ਇਸ ਕਰਮਯੋਗ ਵਿੱਚ ਆਰੰਭ ਦਾ, ਯਾਨੀ ਕਿ ਬੀਜ ਦਾ ਨਾਸ਼ ਨਹੀਂ ਹੈ ਸਗੋਂ ਉਲਟਾ ਫਲਰੂਪ ਦੋਸ਼ ਵੀ ਨਹੀਂ, ਹਾਲਾਂਕਿ ਇਸ ਕਰਮਯੋਗ ਰੂਪ ਧਰਮ ਦਾ ਥੋੜਾ ਜਿਹਾ ਵੀ ਸਾਧਨ ਜਨਮ-ਮੌਤ ਦੇ ਮਹਾਂ ਭੈਅ ਤੋਂ ਰਖਿਆ ਕਰ ਲੈਂਦਾ ਹੈ॥40॥

(ਕਰਮ ਦਾ ਸਰਵਉੱਚ ਦੈਵੀ ਗੁਣ ਇਹ ਹੈ ਕਿ ਇੰਦਰੀਆਂ ਦੀ ਤ੍ਰਿਪਤੀ ਵਾਸਤੇ ਨਾ ਕੀਤਾ ਗਿਆ ਹੋਵੇ। ਫਲ ਦੀ ਇੱਛਾ ਨਹੀਂ ਤਾਂ ਰਸਤੇ ਵਿੱਚ ਵਿਘਨ ਨਹੀਂ ਪਵੇਗਾ। ਜੇ ਫਲ ਦੀ ਪ੍ਰਾਪਤੀ ਲਈ ਨੇਕੀ ਨਹੀਂ ਕਰਦੇ ਤਾਂ ਇਹ ਕਰਮ ਥੋੜਾ ਕੀਤਾ ਵੀ ਬਹੁਤ ਹੈ। ਨਤੀਜਾ ਭਗਵਾਨ ਤੇ ਛੱਡੋ। ਕਿਸੇ ਕਾਮਨਾ ਅਧੀਨ ਕਰਮ ਕਰੀਏ ਤਦ ਨਤੀਜਾ ਚੰਗਾ ਵੀ ਹੋ ਸਕਦਾ ਹੈ ਬੁਰਾ ਵੀ। ਕਾਮਨਾ ਤੋਂ ਮੁਕਤ ਹੋ ਜਾਈਏ ਤਕ ਮਾੜਾ ਨਤੀਜਾ ਹੁੰਦਾ ਹੀ ਨਹੀਂ।)

**व्यवसायात्मिका बुद्धिरेकेह कुरुनन्दन।**

**बहुशाखा ह्यनन्ताश्च बुद्धयोऽव्यवसायिनाम् ।। ४१।।**

ਵਜਵਸਾਯ ਆਤ੍ਮਿਕਾ ਬੁਦ੍ਧਿਰੇਕੇਹ ਕੁਰੁਨਨ੍ਦਨ।

ਬਹੁਸ਼ਾਖਾ ਹਿ ਅਨਨ੍ਤਾਹ ਚ ਬੁਦਜਯਹ ਅਵਜਯਸਾਯਿਨਾਮ੍।।41।।

ਜੋ ਇਸ ਮਾਰਗ ਉੱਪਰ ਚਲਦੇ ਹਨ ਉਹ ਪ੍ਰਯੋਜਨ ਵਿੱਚ ਦ੍ਰਿੜ੍ਹ ਰਹਿੰਦੇ ਹਨ। ਹੇ ਕੁਰੂਨੰਦਨ (ਅਰਜਣ)! ਜਿਨ੍ਹਾਂ ਦੀ ਪ੍ਰਤਿੱਗਿਆ ਦ੍ਰਿੜ੍ਹ ਨਹੀਂ, ਅਸਥਿਰ ਵਿਚਾਰ ਵਾਲੇ, ਵਿਵੇਕਹੀਣ ਹਨ ਉਨ੍ਹਾਂ ਦੀ ਬੁੱਧੀ ਅਨੇਕ ਸ਼ਾਖਾਵਾਂ ਵਿੱਚ ਵੰਡੀ ਰਹਿੰਦੀ ਹੈ॥41॥

(ਇਸ ਸਲੋਕ ਵਿੱਚ ਸ਼ਰਧਾ ਕਾਇਮ ਰੱਖਣ ਦੀ ਪ੍ਰੇਰਨਾ ਹੈ। ਸ਼ਰਧਾ ਦਾ ਅਰਥ ਹੈ ਕਿਸੇ ਅਲੌਕਿਕ ਵਸਤ ਵਿੱਚ ਅਟੁੱਟ ਵਿਸ਼ਵਾਸ। ਭਗਵਾਨ ਦੇ ਚਰਨਾਂ ਨਾਲ ਜੁੜੇ ਮਨੁੱਖ ਨੂੰ ਪਰਿਵਾਰ, ਮਨੁੱਖਤਾ ਜਾਂ ਰਾਸ਼ਟਰੀਅਤਾ ਵਿੱਚ ਬੱਝ ਕੇ ਕੰਮ ਕਰਨ ਦੀ ਲੋੜ ਨਹੀਂ ਹੁੰਦੀ। ਪੂਰਬਲੇ ਸ਼ੁਭ ਅਸ਼ੁਭ ਕਰਮਾਂ ਦੇ ਫਲ ਉਸਨੂੰ ਨੇਕ ਕੰਮਾਂ ਵੱਲ ਪ੍ਰੇਰਦੇ ਹਨ। ਸਾਰੇ ਕਾਰਜ ਅਧਿਆਤਮਕ ਹਨ ਕਿਉਂਕਿ ਚੰਗੇ ਬੁਰੇ ਦੇ ਭਾਵ ਤੋਂ ਮੁਕਤ ਹਨ। ਭਗਵਾਨ ਕਾਰਣਾਂ ਦਾ ਮੂਲ ਕਾਰਨ ਹੈ। ਜਿਸ ਮਨੁੱਖ ਦੇ ਕੰਮਾਂ ਤੋਂ ਭਗਵਾਨ ਪ੍ਰਸੰਨ ਹਨ, ਉਸ ਤੋਂ ਸਾਰੀ ਦੁਨੀਆਂ ਪ੍ਰਸੰਨ ਹੈ।)

**यामिमां पुष्पितां वाचं प्रवदन्त्यविपश्चितः ।**

**वेदवादरताः पार्थ नान्यदस्तीति वादिनः ॥ ४२ ॥**

ਯਾਮਿਮਾਮ੍ ਪੁਸ਼ਿਪਤਾਮ੍ ਵਾਚਮ੍ ਪ੍ਰਵਦਨ੍ਤਯਵਿਪਸ਼ਿਚਤਹ।

ਵੇਦਵਾਦਰਤਾਹ ਪਾਰ੍ਥ ਨਾਨਜਦਸ੍ਤੀਤਿ ਵਾਦਿਨਹ।।42।।

**कामात्मानः स्वर्गपरा जन्मकर्मफलप्रदाम् ।**

**क्रियाविशेषबहुलां भोगैश्वर्यगतिं प्रति ॥ ४३ ॥**

ਕਾਮਾਤ੍ਮਾਨਹ ਸ੍ਵਰ੍ਗਪਰਾ ਜਨ੍ਮਕਰ੍ਮਫਲ ਪ੍ਰਦਾਮ੍।

ਕ੍ਰਿਯਾਵਿਸ਼ੇਸ਼ਬਹੁਲਾਮ੍ ਭੋਗ ਏਸ਼੍ਵਰਜ ਗਤਿਮ੍ ਪ੍ਰਤਿ।।43।।

ਹੇ ਅਰਜਣ! ਅਲਪ ਗਿਆਨੀ ਪੁਰਖ ਵੇਦਾਂ ਦੇ ਉਨ੍ਹਾਂ ਸ਼ਬਦਾਂ ਵੱਲ ਵਧੀਕ ਆਕਰਸ਼ਿਤ ਰਹਿੰਦੇ ਹਨ ਜਿਨ੍ਹਾਂ ਸਦਕਾ ਸੁਰਗ ਦੀ ਪ੍ਰਾਪਤੀ ਹੋਵੇ, ਉਹ ਕਹਿੰਦੇ ਹਨ ਸੁਰਗ ਤੋਂ ਉੱਪਰ ਹੋਰ ਕੁਝ ਨਹੀਂ ਹੈ, ਉਹ ਅੱਛੇ ਜਨਮ, ਸੱਤਾ ਆਦਿਕ ਦੇ ਅਭਿਲਾਖੀ ਹਨ, ਚੰਗੇ ਕਰਮ ਕਰਨ ਦਾ ਉਨ੍ਹਾਂ ਦਾ ਮਨੋਰਥ ਇਹੋ ਹੈ। ਕਹਿੰਦੇ ਹਨ ਕਿ ਇਸ ਤੋਂ ਵੱਧ ਹੋਰ ਕੁਝ ਨਹੀਂ॥42॥

(ਆਮ ਲੋਕ ਵੇਦਾਂ ਦੇ ਕਰਮਕਾਂਡ ਵਿੱਚ ਖਚਿਤ ਰਹਿੰਦੇ ਹਨ ਕਿਉਂਕਿ ਇਹ ਸੌਖਾ ਤਰੀਕਾ ਹੈ। ਉਨ੍ਹਾਂ ਦੇ ਮਨ ਵਿੱਚ ਹੈ ਕਿ ਸੁਰਗ ਵਿੱਚ ਸ਼ਰਾਬ ਅਤੇ ਸੁੰਦਰ ਇਸਤਰੀਆਂ ਮਿਲਣਗੀਆਂ। ਵੇਦਾਂ ਵਿੱਚ ਲਿਖਿਆ ਹੈ ਸੁਰਗ ਜਾਣ ਵਾਲੇ ਲੋਕ ਯੱਗ ਕਰਨ। ਭਗਵਾਨ ਦੇ ਚਰਨਾਂ ਵਿੱਚ ਤਾਂ ਦਿਲ ਸਥਾਈ ਤੌਰ ਤੇ ਟਿਕਦਾ ਨਹੀਂ, ਫਿਰ ਯੱਗ ਕਰਵਾ ਦਿੱਤਾ ਜਾਵੇ।)

**भोगैश्वर्यप्रसक्तानां तयापहृतचेतसाम् ।**

**व्यवसायात्मिका बुद्धिः समाधौ न विधीयते ।। ४४॥**

ਭੋਗ ਐਸ਼੍ਵਰਜ ਪ੍ਰਸਕ੍ਤਾਨਾਮ੍ ਤਯਾਪਹ੍ਰਿਤ ਚੇਤਸਾਮ੍।

ਵ੍ਯਵਸਾਯਾਤ੍ਮਿਕਾ ਬੁਦ੍ਧਿਹ ਸਮਾਧੌ ਨ ਵਿਧੀਯਤੇ।।44।।

ਜਿਹੜੇ ਭੋਗ ਅਤੇ ਐਸ਼੍ਵਰਜ ਵੱਲ ਵਧੀਕ ਆਕਰਸ਼ਿਤ ਰਹਿੰਦੇ ਹਨ ਉਹ ਵਸਤਾਂ ਵੱਲ ਰੁਚਿਤ ਹੋ ਜਾਂਦੇ ਹਨ, ਉਨ੍ਹਾਂ ਦੇ ਮਨਾਂ ਵਿੱਚ ਭਗਵਾਨ ਪ੍ਰਤੀ ਭਗਤੀ ਦਾ ਦ੍ਰਿੜ੍ਹ ਨਿਸ਼ਚਾ ਨਹੀਂ ਹੁੰਦਾ॥44॥

(ਇਸ ਸਲੋਕ ਵਿੱਚ ਦ੍ਰਿਸ਼ਟਮਾਨ ਪਦਾਰਥਕ ਵਸਤਾਂ ਦੀ ਥਾਂ ਪ੍ਰਭੂ ਦੀ ਯਾਦ ਵਿੱਚ ਸਮਾਧੀ ਲਾਉਣ ਦੀ ਪ੍ਰੇਰਨਾ ਹੈ। ਸਮਾਧੀ ਦਾ ਅਰਥ ਹੈ ਥਿਰ ਮਨ। ਆਤਮਾ ਨੂੰ ਸਮਝਣ ਵਿੱਚ ਮਨ ਟਿਕਿਆ ਰਹੇ ਉਹ ਸਮਾਧੀ ਹੁੰਦੀ ਹੈ। ਮਾਇਆ ਜਾਲ ਵਿੱਚ ਫਸਕੇ ਆਮ ਮਨੁੱਖ ਨੀਵਾਣ ਵੱਲ ਤੁਰਿਆ ਰਹਿੰਦਾ ਹੈ।)

**त्रैगुण्यविषया वेदा निस्त्रैगुण्यो भवार्जुन।**

**निर्द्वन्द्वो नित्यसत्त्वस्थो निर्योगक्षेम आत्मवान् ॥ ४५।।**

ਤ੍ਰੈਗੁਣ੍ਯਵਿਸ਼ਯਾ ਵੇਦਾ ਨਿਸ੍ਤ੍ਰੈਗੁਣ੍ਯੋ ਭਵਾਰ੍ਜੁਨ।

ਨਿਰ੍ ਦ੍ਵਨ੍ਦ੍ਵੋ ਨਿਤ੍ਯਸਤ੍ਤ੍ਵਸ੍ਥੋ ਨਿਰ੍ਯੋਗ ਕ੍ਸ਼ੇਮ ਆਤ੍ਮਵਾਨ੍।।45।।

ਹੇ ਅਰਜਣ! ਵੇਦਾਂ ਵਿੱਚ ਮੁੱਖ ਤੌਰ ਤੇ ਪ੍ਰਕ੍ਰਿਤੀ ਦੇ ਤਿੰਨ ਗੁਣਾ ਦਾ ਜ਼ਿਕਰ ਹੋਇਆ ਹੈ। ਇਨ੍ਹਾਂ ਤਿੰਨਾਂ ਗੁਣਾ ਤੋਂ ਉੱਪਰ ਉਠੋ। ਸਭ ਦਵੈਤਾਂ, ਲਾਭ ਅਤੇ ਸੁਰੱਖਿਆ ਦੀਆਂ ਸਭਨਾਂ ਚਿੰਤਾਵਾਂ ਤੋਂ ਮੁਕਤ ਹੋ ਕੇ ਆਤਮ ਪਰਾਇਣ ਬਣੋ॥45॥

(ਸਤੋ, ਰਜੋ ਅਤੇ ਤਮੋ ਤਿੰਨ ਗੁਣ ਹਨ ਜਿਨ੍ਹਾਂ ਵਿੱਚ ਮਨੁੱਖ ਵਿਚਰਦਾ ਹੈ। ਇਨ੍ਹਾਂ ਤਿੰਨਾਂ ਤੋਂ ਉੱਪਰ ਉੱਠ ਜਾਣ ਨਾਲ ਭਗਵਾਨ ਦੀ ਪ੍ਰਾਪਤੀ ਹੁੰਦੀ ਹੈ। ਸੁੱਖ ਦੁੱਖ, ਗਰਮੀ ਸਰਦੀ ਦੀ ਦਵੈਤ ਤੋਂ ਪਾਰ ਉੱਠਣ ਨਾਲ ਪਰਮ ਪਦ ਪ੍ਰਾਪਤ ਹੋਵੇਗਾ।)

**यावानर्थ उदपाने सर्वतः सम्प्लुतोदके।**

**तावान्सर्वेषु वेदेषु ब्राह्मणस्य विजानतः ॥ ४६॥**

ਯਾਵਾਨਰ੍ਥ ਉਦਪਾਨੇ ਸਰ੍ਵਤਹ ਸਮ੍ਪ੍ਲੁਤੋਦਕੇ।

ਤਾਵਾਨ੍ ਸਰ੍ਵੇਸ਼ੁ ਵੇਦੇਸ਼ੁ ਬ੍ਰਾਹਮਣਸ੍ਯ ਵਿਜਾਨਤਹ।।46।।

ਵੱਡੀ ਨਦੀ, ਖੂਹ ਦੀ ਸਾਰੀ ਇੱਛਾ ਪੂਰੀ ਕਰ ਸਕਦੀ ਹੈ। ਇਸੇ ਤਰਾਂ ਵੇਦਾਂ ਦਾ ਮਰਮ ਜਾਣਨ ਵਾਲੇ ਦੇ ਸਾਰੇ ਪ੍ਰਯੋਜਨ ਸਿੱਧ ਹੋ ਜਾਂਦੇ ਹਨ॥46॥

(ਇੱਥੇ ਭਗਵਾਨ ਦਰਿਆ ਦੀ ਨਿਆਈਂ ਹੈ ਤੇ ਮਨੁੱਖ ਇਕ ਛੋਟੇ ਖੂਹ ਵਾਂਗ। ਦਰਿਆ ਦਾ ਕੰਮ ਖੂਹ ਦੀ ਸਹਾਇਤਾ ਬਗੈਰ ਚਲ ਸਕਦਾ ਹੈ ਪਰ ਖੂਹ ਨੂੰ ਜਰੂਰਤ ਪਏ ਤਾਂ ਦਰਿਆ ਉਸਨੂੰ ਭਰ ਸਕਦਾ ਹੈ।)

**कर्मण्येवाधिकारस्ते मा फलेषु कदाचन ।**

**मा कर्मफलहेतुर्भूर्मा ते सङ्गोऽस्त्वकर्मणि ॥ ४७ ॥**

ਕਰ੍ਮਣ੍ਯੇਵਾਧਿਕਾਰਸ੍ਤੇ ਮਾ ਫਲੇਸ਼ੁ ਕਦਾਚਨ।

ਮਾ ਕਰ੍ਮਫਲਹੇਤੁਰ੍ ਭੁਹ ਮਾ ਤੇ ਸੰਗੋਅਸ੍ਤ੍ਵਕਰ੍ਮਣਿ।।47।।

ਤੁਹਾਡਾ ਹੱਕ ਕਰਮ ਕਰਨ ਦਾ ਹੈ ਉਸਦੇ ਫਲ ਉੱਪਰ ਕੋਈ ਹੱਕ ਨਹੀਂ। ਤੁਹਾਡਾ ਮਨੋਰਥ ਕਰਮ ਦੇ ਫਲ ਦੀ ਆਸ ਨਾਲ ਨਾ ਹੋਵੇ ਅਤੇ ਨਾ ਤੁਹਾਡੀ ਰੁਚੀ ਕਰਮ ਨਾ ਕਰਨ ਵੱਲ ਪ੍ਰੇਰਿਤ ਹੋਵੇ॥47॥

(ਇਸ ਪ੍ਰਸਿਧ ਸਲੋਕ ਵਿੱਚ ਉਪਰਾਮਤਾ, ਉਦਾਸੀਨਤਾ, ਨਿਰਲੇਪਤਾ ਦਾ ਕੇਂਦਰੀ ਅਸੂਲ ਹੈ। ਕਰਮ ਦਾ ਫਲ ਮਿਲੇ ਜਾਂ ਨਾ ਮਿਲੇ, ਚਾਹਿਆ ਮਿਲੇ ਜਾਂ ਅਣਚਾਹਿਆ, ਮਨੁੱਖ ਦਾ ਨਾ ਇਸ ਉੱਪਰ ਵਸ ਹੈ ਨਾ ਉਸਨੂੰ ਇੱਛੁਕ ਹੋਣਾ ਚਾਹੀਦਾ ਹੈ।)

**योगस्थः कुरु कर्माणि सङ्गं त्यक्त्वा धनञ्जय।**

**सिद्ध्यसिद्ध्योः समो भूत्वा समत्वं योग उच्यते ॥ ४८ ।।**

ਯੋਗਸ੍ਥਹ ਕੁਰੁ ਕਰ੍ਮਾਣਿ ਸੰਗਮ੍ ਤਜਕ੍ਤ੍ਵਾ ਧਨੰਜਯ।

ਸਿਦ੍ਧਯਸਿਦ੍ਧਯੋਹ ਸਮੋ ਭੁਤ੍ਵਾ ਸਮਤ੍ਵਮ੍ ਯੋਗ ਉਚ੍ਯਤੇ।।48।।

ਹੇ ਅਰਜਣ! ਜਿੱਤ ਅਤੇ ਹਾਰ ਦੀ ਪਰਵਾਹ ਕੀਤੇ ਬਗੈਰ ਸਮਤੋਲ ਮਨ ਨਾਲ ਕਰਮ ਕਰੋ। ਇਸ ਸਮਤੋਲ ਨੂੰ ਜੋਗ ਕਹਿੰਦੇ ਹਨ॥48॥

(ਸਦੈਵ ਚੰਚਲ ਰਹਿਣ ਵਾਲੇ ਮਨ ਨੂੰ ਇਕਾਗਰ ਕਰਨਾ ਜੋਗ ਮਾਰਗ ਹੈ। ਜਿਤ ਹਾਰ ਦਾ ਨਿਰਣਾ ਭਗਵਾਨ ਆਪ ਕਰਨਗੇ। ਭਗਵਾਨ ਦੀ ਆਗਿਆ ਦਾ ਪਾਲਣ ਕਰਨਾ ਵੀ ਜੋਗ ਹੈ। ਜਿਹੜੇ ਫਲ ਦੀ ਆਸ ਨਾਲ ਕਰਮ ਕਰਦੇ ਹਨ ਉਹ ਪਿਤਰਦੇਸ਼ ਵਿੱਚ ਜਾਂਦੇ ਹਨ, ਜਿਹੜੇ ਨਿਸ਼ਕਾਮ ਕਰਮ ਕਰਨ ਉਹ ਦੇਵ ਲੋਕ ਵਿਖੇ ਪਧਾਰਦੇ ਹਨ।)

**दूरेण ह्यवरं कर्म बुद्धियोगाद्धनञ्जय।**

**बुद्धौ शरणमन्विच्छ कृपणाः फलहेतवः ॥ ४९।।**

ਦੁਰੇਣ ਹਜਵਰਮ੍ ਕਰ੍ਮ ਬੁਦ੍ਧਿਯੋਗਾਦ੍ ਧਨੰਜਯ।

ਬੁਦ੍ਧੌ ਸ਼ਰਣਮ੍ ਅਨਿਵਚ੍ਛ ਕ੍ਰਿਪਣਾਹ ਫਲਹੇਤਵਹ।।49।।

ਬੁੱਧੀ ਜੋਗ ਦੀ ਥਾਂ ਜੇ ਕਾਮਨਾ ਅਧੀਨ ਕਰਮ ਕੀਤਾ ਜਾਵੇ, ਉਹ ਅਤਿ ਨੀਵੀਂ ਸ਼੍ਰੇਣੀ ਦਾ ਹੋਵੇਗਾ। ਭਗਵਾਨ ਦੀ ਸ਼ਰਣ ਵਿੱਚ ਆਵੋ, ਬੁੱਧੀ ਜੋਗ ਗ੍ਰਹਿਣ ਕਰੋ। ਜਿਹੜੇ ਬੰਦੇ ਕਰਮ ਦੇ ਫਲ ਭੋਗਣ ਦੇ ਇੱਛੁਕ ਹਨ ਉਹ ਨਿਰਧਨ ਹਨ॥49॥

(ਭਗਤ ਦੀ ਕਾਮਨਾ ਭਗਵਾਨ ਦਾ ਦਾਸ ਬਣੇ ਰਹਿਣ ਵਿੱਚ ਰਹੇ। ਅਜਿਹਾ ਵਿਅਕਤੀ ਵਾਸਤਵ ਵਿੱਚ ਅਮੀਰ ਹੁੰਦਾ ਹੈ। ਕਰਮ ਦਾ ਸਹੀ ਮਾਰਗ ਭਗਤੀ ਹੈ।)

**बुद्धियुक्तो जहातीह उभे सुकृतदुष्कृते ।**

**तस्माद्योगाय युज्यस्व योगः कर्मसु कौशलम् ॥ ५० ॥**

ਬੁਦ੍ਧਿਯੁਕ੍ਤੋ ਜਹਾਤੀਹ ਉਭੇ ਸੁਕ੍ਰਿਤਦੁਸ਼੍ਕ੍ਰਿਤੇ।

ਤਸ੍ਮਾਦ੍ ਯੋਗਾਯ ਯੁਜਜਸ੍ਵ ਯੋਗਹ ਕਰ੍ਮਸੁ ਕੌਂਸ਼ਲਮ੍।।50।।

ਸਮਤੋਲ ਬੁੱਧੀ ਨਾਲ ਜੁੜਿਆ ਮਨੁੱਖ ਪਾਪ ਪੁੰਨ ਦੋਵਾਂ ਦਾ ਤਿਆਗ ਇਸੇ ਲੋਕ ਵਿੱਚ ਕਰ ਦਿੰਦਾ ਹੈ, ਯਾਨੀ ਕਿ ਮੁਕਤ ਹੋ ਜਾਂਦਾ ਹੈ। ਸੋ ਸਮਤੋਲ ਜੋਗ ਵਿੱਚ ਥਿਰ ਰਹੋ। ਇਸੇ ਜੋਗ ਵਿੱਚ ਕੁਸ਼ਲਤਾ ਹੈ ਯਾਨੀ ਕਿ ਕਰਮ ਬੰਧਨ ਤੋਂ ਛੁਟਣ ਦਾ ਉਪਾਉ ਹੈ॥50॥

(ਬੁਰੇ ਭਲੇ ਦਾ ਤਿਆਗ ਕਰਨ ਵਾਲਾ ਮਨੁੱਖ ਸਦਾਚਾਰ ਸ਼ਾਸਤ੍ਰ ਤੋਂ ਉੱਪਰ ਉੱਠ ਕੇ ਉਚੇਰੀ ਮੰਜ਼ਲ ਤੇ ਪੁੱਜ ਜਾਂਦਾ ਹੈ। ਸਵਾਰਥ ਤੋਂ ਮੁਕਤ ਹੋਇਆ ਮਨੁੱਖ ਬਦੀ ਕਰ ਹੀ ਨਹੀਂ ਸਕਦਾ। ਭਗਵਾਨ ਦੇ ਚਰਨਾਂ ਵਿੱਚ ਟਿਕਿਆ ਮਨ ਸਰਬੋਤਮ ਹੈ। ਉਹ ਆਵਾਗੌਣ ਤੋਂ ਮੁਕਤ ਹੋ ਜਾਂਦਾ ਹੈ।)

**कर्मजं बुद्धियुक्ता हि फलं त्यक्त्वा मनीषिणः।**

**जन्मबन्धविनिर्मुक्ताः पदं गच्छन्त्यनामयम् ।।५१।।**

ਕਰ੍ਮਜਮ੍ ਬੁਦ੍ਧਿਯੁਕ੍ਤਾ ਹਿ ਫਲਮ੍ ਤਜਕ੍ਤ੍ਵਾ ਮਨੀਸ਼ਿਣਹ੍।

ਜਨ੍ਮਬਨ੍ਧ ਵਿਨਿਰ੍ਮੁਕ੍ਤਾਹ ਪਦਮ੍ ਗਚ੍ਛਨ੍ਤ੍ਯਨਾਮਯਮ੍ ।।51।।

ਸਮਬੁੱਧੀ ਨਾਲ ਜੁੜੇ ਗਿਆਨੀਜਨ ਕਰਮਾਂ ਨਾਲ ਪੈਦਾ ਹੋਣ ਵਾਲੇ ਫਲ ਨੂੰ ਤਿਆਗ ਕੇ ਜਨਮ ਰੂਪ ਬੰਧਨ ਤੋਂ ਮੁਕਤ ਹੋ ਕੇ ਨਿਰਵਿਕਾਰ ਪਰਮਪਦ ਪ੍ਰਾਪਤ ਕਰ ਲੈਂਦੇ ਹਨ ਜੋ ਸਾਰੇ ਦੁੱਖਾਂ ਤੋਂ ਪਰੇ ਹੈ॥51॥

(ਜਿਸ ਥਾਂ ਤੇ ਮੁਕਤ ਜੀਵ ਰਹਿੰਦੇ ਹਨ ਉੱਥੇ ਭੌਤਿਕ ਕਸ਼ਟ ਨਹੀਂ ਵਿਆਪਦੇ। ਜਿਹੜੇ ਭਗਵਾਨ ਦੀ ਕਿਸ਼ਤੀ ਵਿਚ ਸਵਾਰ ਹੋ ਗਏ ਉਨ੍ਹਾਂ ਨੇ ਭਵਸਾਗਰ ਪਾਰ ਕਰ ਲਿਆ। ਭੌਤਿਕ ਜਗਤ ਵਿੱਚ ਪਲ ਪਲ, ਕਦਮ ਕਦਮ ਅਨਿਸ਼ਚਤਤਾ ਹੈ।)

**यदा ते मोहकलिलं बुद्धिर्व्यतितरिष्यति ।**

**तदा गन्तासि निर्वेदं श्रोतव्यस्य श्रुतस्य च॥५२।।**

ਯਦਾ ਤੇ ਮੋਹ ਕਲਿਲਮ੍ ਬੁਦ੍ਧਿਰ੍ ਵਜਤਿਤਰਿਸ਼੍ਜਤਿ।

ਤਦਾ ਗਨ੍ਤਾਸਿ ਨਿਰ੍ਵੇਦਮ੍ ਸ਼੍ਰੋਤਵਜਸਜ ਸ਼੍ਰੁਤਸਜ ਚ।।52।।

ਜਿਸ ਕਾਲ ਵਿੱਚ ਤੁਹਾਡੀ ਬੁੱਧੀ ਮੋਹ ਰੂਪੀ ਦਲਦਲ ਨੂੰ ਭਲੀਭਾਂਤ ਪਾਰ ਕਰ ਜਾਏਗੀ ਉਸ ਸਮੇਂ ਸੁਣੇ ਹੋਏ ਅਤੇ ਸੁਣਨਯੋਗ ਲੋਕ ਅਤੇ ਪਰਲੋਕ ਸਬੰਧੀ ਸਾਰੇ ਭੋਗਾਂ ਤੋਂ ਤੁਸੀਂ ਵੈਰਾਗੀ ਹੋ ਜਾਓਗੇ॥52॥

(ਗਿਆਨੀ ਮਨੁੱਖਾਂ ਨੂੰ ਧਰਮ ਗ੍ਰੰਥਾਂ ਦੀ ਲੋੜ ਨਹੀਂ ਰਹਿੰਦੀ। ਉਹ ਲੋਕ ਵੈਦਿਕ ਕਰਮਕਾਂਡ ਤੋਂ ਮੁਕਤ ਹੋ ਜਾਂਦੇ ਹਨ। ਭਗਤ ਮਾਧਵੇਂਦ੍ਰਪੁਰੀ ਦਾ ਪ੍ਰਸਿੱਧ ਕਥਨ ਹੈ: ਹੇ ਮੇਰੀ ਤ੍ਰੈਕਾਲ ਪ੍ਰਾਰਥਨਾਓਂ, ਤੁਹਾਡੀ ਜੈ ਹੋਵੇ। ਹੇ ਇਸ਼ਨਾਨ, ਤੈਨੂੰ ਪ੍ਰਣਾਮ। ਹੇ ਦੇਵ ਪਿਤਰਗਣੋ, ਹੁਣ ਮੈਂ ਤੁਹਾਡੀ ਅਰਾਧਨਾ ਕਰਨੋ ਅਸਮਰਥ ਹਾਂ। ਹੁਣ ਤਾਂ

ਜਿੱਥੇ ਵੀ ਬੈਠਦਾ ਹਾਂ, ਯਾਦਵ ਕੁਲਬੰਸੀ ਭਗਵਾਨ ਕ੍ਰਿਸ਼ਨ ਦਾ ਸਿਮਰਨ ਕਰਦਾ ਹਾਂ। ਮੈਂ ਸੋਚਦਾ ਹਾਂ ਇਹੀ ਮੇਰੇ ਵਾਸਤੇ ਕਾਫੀ ਹੈ।)

**श्रुतिविप्रतिपन्ना ते यदा स्थास्यति निश्चला।**

**समाधावचला बुद्धिस्तदा योगमवाप्स्यसि ॥ ५३॥**

ਸ਼੍ਰੁਤਿ ਵਿਪ੍ਰਤਿਪਨ੍ਨਾ ਤੇ ਯਦਾ ਸ੍ਥਾਸਜਤਿ ਨਿਸ਼੍ਚਲਾ।

ਸਮਾਧਾਵਚਲਾ ਬੁਦ੍ਧਿਸ੍ਤਦਾ ਯੋਗਮਵਾਪ੍ਸਜਸਿ।।53।।

ਵੇਦਾਂ ਦੀ ਅਲੰਕਾਰਮਈ ਭਾਸ਼ਾ ਜਦੋਂ ਤੁਹਾਡਾ ਮਨ ਬੇਚੈਨ ਨਾ ਕਰੇ ਤੇ ਇਹ ਆਤਮ ਸਾਖਿਆਤਕਾਰ ਦੀ ਸਮਾਧੀ ਵਿੱਚ ਥਿਰ ਹੋ ਜਾਵੇ ਤਦ ਤੁਹਾਨੂੰ ਦੈਵੀ ਚੇਤਨਾ ਪ੍ਰਾਪਤ ਹੋ ਜਾਏਗੀ॥53॥

(ਚੇਤਨਾ ਗੁੰਮ ਹੋ ਜਾਣ ਨੂੰ ਸਮਾਧੀ ਨਹੀਂ ਕਹਿੰਦੇ, ਚੇਤਨਾ ਦਾ ਸੰਪੂਰਣ ਜਾਗਰਣ, ਪ੍ਰਕਾਸ਼, ਸਮਾਧੀ ਹੈ। ਅਜਿਹੇ ਬੰਦੇ ਨੂੰ ਗ੍ਰੰਥਾਂ ਦੀਆਂ ਵੱਖ ਵੱਖ ਵਿਆਖਿਆਵਾਂ ਬੇਚੈਨ ਨਹੀਂ ਕਰਦੀਆਂ। ਭਗਵਾਨ ਵਿੱਚ ਸਾਰਾ ਬ੍ਰਹਿਮੰਡ ਮੌਜੂਦ ਹੈ। ਭਗਵਾਨ ਮਿਲ ਗਿਆ ਤਾਂ ਤ੍ਰੈਲੋਕੀ ਅਤੇ ਤ੍ਰੈਕਾਲ ਪ੍ਰਾਪਤ ਹੋ ਗਏ।)

अर्जुन उवाच

**स्थितप्रज्ञस्य का भाषा समाधिस्थस्य केशव ।**

**स्थितधीः किं प्रभाषेत किमासीत व्रजेत किम् ॥ ५४॥**

ਅਰਜੁਨ ਉਵਾਚ

ਸਥਿਤ ਪ੍ਰਗਜਸਜ ਕਾ ਭਾਸ਼ਾ ਸਮਾਧਿਸ੍ਥਸਜ ਕੇਸ਼ਵ।

ਸਥਿਤ ਧੀਹ  ਕਿਮ੍ ਪ੍ਰਭਾਸ਼ੇਤ ਕਿਮਾਸੀਤ ਵ੍ਰਜੇਤ ਕਿਮ੍।।54।।

ਅਰਜਣ ਬੋਲਿਆ- ਹੇ ਕੇਸ਼ਵ, ਸਮਾਧੀ ਵਿੱਚ ਸਥਿਤ ਪਰਮਾਤਮਾ ਨੂੰ ਪ੍ਰਾਪਤ ਹੋਏ ਥਿਰ ਬੁੱਧੀ ਪੁਰਖ ਦੀ ਕੀ ਪਛਾਣ ਹੈ ? ਉਹ ਕਿਵੇਂ ਬੋਲਦਾ ਹੈ, ਕਿਵੇਂ ਬੈਠਦਾ ਅਤੇ ਤੁਰਦਾ ਹੈ ?॥54॥

(ਜਿਸ ਵਿੱਚ ਬ੍ਰਹਮਾ, ਵਿਸ਼ਣੂ ਅਤੇ ਸ਼ਿਵ, ਤਿੰਨੇ ਸਰੂਪ ਮੌਜੂਦ ਹੋਣ, ਉਹ ਕੇਸ਼ਵ ਹੈ। ਅਰਜਣ ਇਹ ਮੰਨ ਕੇ ਪ੍ਰਸ਼ਨ ਕਰ ਰਿਹਾ ਹੈ ਕਿ ਕ੍ਰਿਸ਼ਨ ਵਿੱਚ ਸਰਬਸ਼ਕਤੀਆਂ ਹਨ, ਉਹੀ ਮੇਰੇ ਸਵਾਲਾਂ ਦਾ ਸਹੀ ਉੱਤਰ ਦੇਣ ਦੇ ਸਮਰੱਥ ਹਨ।)

**प्रजहाति यदा कामान् सर्वान् पार्थ मनोगतान्।**

**आत्मन्येवात्मना तुष्टः स्थितप्रज्ञस्तदोच्यते ॥ ५५ ॥**

ਪ੍ਰਜਹਾਤਿ ਯਦਾ ਕਾਮਾਨ੍ ਸਰ੍ਵਾਨ੍ ਪਾਰ੍ਥ ਮਨੋਗਤਾਨ੍।

ਆਤ੍ਮਨਜੇਵਾਤ੍ਮਨਾ ਤੁਸ਼੍ਟਹ ਸਥਿਤ ਪ੍ਰਗਜਹ ਤਦਾ ਉਚਜਤੇ।।55।।

ਭਗਵਾਨ ਨੇ ਕਿਹਾ, ਹੇ ਪਾਰਥ! ਮਨ ਵਿੱਚ ਪੈਦਾ ਹੋਣ ਵਾਲੀਆਂ ਸਭ ਇੰਦਰਿਆਵੀ ਕਾਮਨਾਵਾਂ ਜਦ ਮਨੁੱਖ ਤਿਆਗ ਦਿੰਦਾ ਹੈ, ਸ਼ੁੱਧ ਹੋਇਆ ਉਸਦਾ ਮਨ ਆਤਮਾ ਵਿੱਚ ਸੰਤੋਖ ਪ੍ਰਾਪਤ ਕਰਦਾ ਹੈ ਤਦ ਉਸਨੂੰ ਸ਼ੁੱਧ ਦੈਵੀ ਚੇਤਨਾ ਨੂੰ ਪ੍ਰਾਪਤ ਹੋਇਆ ਕਿਹਾ ਜਾਂਦਾ ਹੈ॥55॥

(ਕਰਮਜੋਗ ਦੀ ਸਾਧਨਾ ਕਰਦਿਆਂ ਜਦੋਂ ਜੋਗੀ ਨੇ ਪੂਰਨ ਤਿਆਗ ਕਰ ਦਿੱਤਾ ਤਕ ਉਸਦੀ ਬੁੱਧੀ ਪਰਮਾਤਮਾ ਵਿੱਚ ਅਟੱਲ ਸਥਿਤ ਹੋ ਗਈ ਹੈ ਯਾਨੀ ਕਿ ਭਗਵਾਨ ਪ੍ਰਾਪਤ ਹੋ ਗਏ ਹਨ।)

**दुःखेष्वनुद्विग्नमनाः सुखेषु विगतस्पृहः।**

**वीतरागभयक्रोधः स्थितधीर्मुनिरुच्यते ॥ ५६॥**

ਦੁਖੇਸ਼ੂਨੁਦ੍ਵਿਗ੍ਨਮਨਾਹ ਸੁਖੇਸ਼ੁ ਵਿਗਤਸ੍ਪ੍ਰਿਹਹ।

ਵੀਤਰਾਗਭਯਕ੍ਰੋਧਹ ਸਥਿਤਧੀਰ੍ ਮੁਨਿਰ੍ ਉਚਜਤੇ।।56।।

ਤਿੰਨੇ ਤਾਪ ਮੌਜੂਦ ਹੋਣ ਉੱਪਰ ਵੀ ਜੋ ਡੋਲਦਾ ਨਹੀਂ, ਸੁੱਖ ਵਿੱਚ ਜੋ ਪ੍ਰਸੰਨ ਨਹੀਂ ਹੁੰਦਾ, ਜੋ ਨਿਰਬਲਤਾ, ਭੈਅ ਅਤੇ ਕ੍ਰੋਧ ਤੋਂ ਮੁਕਤ ਹੈ ਉਹ ਥਿਰ ਮਨ ਵਾਲਾ ਮੁਨੀ ਅਖਵਾਉਂਦਾ ਹੈ॥56॥

(ਸ੍ਵੈਅਨੁਸ਼ਾਸਨ ਉੱਪਰ ਧਿਆਨ ਕੇਂਦਰਿਤ ਹੈ ਜਿਸ ਨਾਲ ਇੰਦਰੀਆਂ ਉੱਪਰ ਵਿਜੇ ਪ੍ਰਾਪਤ ਕਰ ਲਈ। ਦੁੱਖ ਅਤੇ ਸੁੱਖ ਦੋਵੇਂ ਭਗਵਾਨ ਵੱਲੋਂ ਮਿਲੀਆਂ ਦਾਤਾਂ ਹਨ, ਭਗਤ ਦੋਵਾਂ ਦਾ ਸਵਾਗਤ ਕਰਦਾ ਹੈ।)

**यः सर्वत्रानभिस्नेहस्तत्तत्प्राप्य शुभाशुभम् ।**

**नाभिनन्दति न द्वेष्टि तस्य प्रज्ञा प्रतिष्ठिता ॥ ५७ ॥**

ਯਹ ਸਰ੍ਵਤ੍ਰ ਅਨਭਿਸ੍ਨੇਹ ਤਤ੍ ਤਤ੍ ਪ੍ਰਾਪਜ ਸ਼ੁਭਾਸ਼ੁਭਮ੍।

ਨਾਭਿਨਨ੍ਦਤਿ ਨ ਦ੍ਵੇਸ਼ਿਟ ਤਸਜ ਪ੍ਰਗਜਾ ਪ੍ਰਤਿਸ਼ਿਠਤਾ।।57।।

ਇਸ ਭੌਤਿਕ ਜਗਤ ਵਿੱਚ ਜੋ ਵਿਅਕਤੀ ਸ਼ੁਭ ਦੀ ਪ੍ਰਾਪਤੀ ਕਰਕੇ ਖੁਸ਼ ਨਹੀਂ ਹੁੰਦਾ ਅਤੇ ਅਸ਼ੁਭ ਪ੍ਰਾਪਤ ਹੋਣ ਤੇ ਸੋਗ ਨਹੀਂ ਕਰਦਾ, ਉਹ ਪੂਰਨ ਗਿਆਨ ਵਿੱਚ ਥਿਰ ਹੈ॥57॥

(ਬਸੰਤ ਆਉਂਦੀ ਹੈ ਫੁੱਲ ਖਿੜਦੇ ਹਨ, ਪਤਝੜ ਵਿੱਚ ਝੜ ਜਾਂਦੇ ਹਨ। ਸੁੱਖ ਦੁੱਖ ਇਸ ਪ੍ਰਕਾਰ ਰੁੱਤਾਂ ਵਾਂਗ ਹਨ, ਨਾ ਚੰਗੇ ਨਾ ਮਾੜੇ।)

**यदा संहरते चायं कूर्मोऽङ्गानीव सर्वशः।**

**इन्द्रियाणीन्द्रियार्थेभ्यस्तस्य प्रज्ञा प्रतिष्ठिता ॥ ५८।।**

ਯਦਾ ਸੰਹਰਤੇ ਚਾਯਮ੍ ਕੁਰ੍ਮੋ ਅੰਗਾਨੀਵ ਸਰ੍ਵਸ਼ਹ।

ਇੰਦ੍ਰਯਾਣੀ ਇੰਦਰਯ ਅਰ੍ਥੇਭ੍ਯਸ੍ਤਸਜ ਪ੍ਰਗਜਾ ਪ੍ਰਤਿਸ਼ਿਠਤਾ।।58।।

ਕੱਛੂ ਆਪਣੇ ਸਾਰੇ ਅੰਗ ਜਿਵੇਂ (ਖੋਪਰੀ ਵਿੱਚ) ਸਮੇਟ ਲੈਂਦਾ ਹੈ, ਉਸੇ ਤਰ੍ਹਾਂ (ਗਿਆਨੀ) ਪੁਰਖ ਇੰਦਰੀਆਂ ਨੂੰ ਵਿਸ਼ੇ ਵਿਕਾਰਾਂ ਤੋਂ ਸਮੇਟ ਲੈਂਦਾ ਹੈ ਤਦ ਉਸਦੀ ਬੁੱਧੀ ਨੂੰ ਥਿਰ ਕਹਾਂਗੇ॥58॥

(ਜੋਗੀ ਦਾ ਗੁਣ ਇਹ ਹੈ ਕਿ ਆਪਣੀ ਮਰਜ਼ੀ ਨਾਲ ਇੰਦਰੀਆਂ ਦੀ ਵਰਤੋਂ ਕਰੇਗਾ ਨਾ ਕਿ ਇੰਦਰੀਆਂ ਉਸਨੂੰ ਆਪਣੇ ਪਿੱਛੇ ਲਾਉਣ। ਆਮ ਬੰਦੇ ਇੰਦਰੀਆਂ ਦੇ ਹੁਕਮ ਅਨੁਸਾਰ ਜੀਵਨ ਬਤੀਤ ਕਰਦੇ ਹਨ। ਇੰਦਰੀਆਂ ਜ਼ਹਿਰੀਲੇ ਨਾਗਾਂ ਵਾਂਗ ਹਨ ਤੇ ਹਰ ਵਕਤ ਕ੍ਰਿਆਸ਼ੀਲ ਰਹਿੰਦੀਆਂ ਹਨ, ਕਾਬੂ ਵਿੱਚ ਨਹੀਂ ਆਉਂਦੀਆਂ। ਜੋਗੀ ਸਪੇਰੇ ਵਾਂਗ ਵਿਹਾਰ ਕਰਕੇ ਇਨ੍ਹਾਂ ਨੂੰ ਕਾਬੂ ਵਿੱਚ ਰਖਦਾ ਹੈ।)

**विषया विनिवर्तन्ते निराहारस्य देहिनः ।**

**रसवर्जं रसोऽप्यस्य परं दृष्ट्वा निवर्तते ।। ५९ ।।**

ਵਿਸ਼ਯਾ ਵਿਨਿਵਰ੍ਤਨ੍ਤੇ ਨਿਰਾਹਾਰਸਜ ਦੇਹਿਨਹ।

ਰਸਵਰ੍ਜਮ੍ ਰਸੋ ਅਪਜਸਜ ਪਰਮ੍ ਦ੍ਰਿਸ਼ਟ੍ਵਾ ਨਿਵਰ੍ਤਤੇ।।59।।

ਮਨੁੱਖ ਇੰਦਰਿਆਵੀ ਵਿਸ਼ੇ ਭੋਗਣ ਦੇ ਭੌਤਿਕ ਕਰਮ ਤੋਂ ਮੁਕਤ ਹੋ ਜਾਵੇ ਤਾਂ ਵੀ ਉਸਦਾ ਮਨ ਵਿਸ਼ਿਆਂ ਵਿੱਚ ਭਟਕਦਾ ਰਹਿੰਦਾ ਹੈ, ਨਵਿਰਤੀ ਨਹੀਂ ਹੁੰਦੀ। ਥਿਰ ਪੁਰਖ ਪਰਮਾਤਮਾ ਵਿੱਚ ਲੀਨ ਹੋ ਕੇ ਨਵਿਰਤ ਹੋ ਜਾਂਦਾ ਹੈ॥59॥

(ਇੱਥੇ ਸਮਝਾਇਆ ਜਾ ਰਿਹਾ ਹੈ ਕਿ ਖਾਣਾ ਛੱਡ ਦਿਉ ਪਰ ਭੁੱਖ ਨਹੀਂ ਛੱਡੀ ਜਾਂਦੀ, ਇਸਤਰੀ ਨੂੰ ਤਿਆਗ ਦਿਉ ਪਰ ਵਾਸਨਾ ਮੌਜੂਦ ਹੈ, ਫਿਰ ਅਜਿਹੇ ਤਿਆਗ ਦਾ ਕੀ ਅਰਥ ?)

**यततो ह्यपि कौन्तेय पुरुषस्य विपश्चितः।**

**इन्द्रियाणि प्रमाथीनि हरन्ति प्रसभं मनः ॥ ६० ।।**

ਯਤਤੋ ਹਜਪਿ ਕੌਂਨ੍ਤੇਯ ਪੁਰਸ਼ਸਜ ਵਿਪਸ਼ਿਚਤਹ।

ਇੰਦਰਯਾਣੀ ਪ੍ਰਮਾਥੀਨਿ ਹਰੰਤਿ ਪ੍ਰਸਭਮ੍ ਮਨਹ।।60।।

ਹੇ ਕੁੰਤੀਪੁੱਤਰ ਅਰਜਣ! ਇੰਦਰੀਆਂ ਇੰਨੀਆਂ ਬਲਵਾਨ ਅਤੇ ਤੇਜ ਹਨ ਕਿ ਇਹ ਉਸ ਵਿਵੇਕੀ ਪੁਰਖ ਦੇ ਮਨ ਨੂੰ ਵੀ ਸ਼ਕਤੀ ਨਾਲ ਵਸ ਵਿੱਚ ਕਰ ਲੈਂਦੀਆਂ ਹਨ ਜਿਹੜਾ ਉਨ੍ਹਾਂ ਨੂੰ ਵਸ ਵਿੱਚ ਕਰਨ ਦਾ ਯਤਨ ਕਰਦਾ ਹੈ॥60॥

(ਪੁਰਾਣ ਕਥਾਵਾਂ ਵਿੱਚ ਅਜਿਹੇ ਅਨੇਕ ਪ੍ਰਸੰਗ ਹਨ ਜਦੋਂ ਤਪ ਕਰਦੇ ਸਾਧੂਆਂ ਦਾ ਮੋਹਣੀਆਂ, ਅਪਸਰਾਵਾਂ ਨੇ ਧਿਆਨ ਭਟਕਾ ਦਿੱਤਾ ਸੀ। ਵਿਸ਼ਵਾਮਿਤਰ ਵਰਗੇ ਜੋਗੀ ਅਤੇ ਮਹਾਂਰਿਸ਼ੀ ਵੀ ਮੇਨਕਾ ਉੱਪਰ ਮੋਹਿਤ ਹੋ ਗਏ ਸਨ ਜਦੋਂ ਕਿ ਉਹ ਇੰਦਰੀਆਂ ਨੂੰ ਵਸ ਵਿੱਚ ਕਰਨ ਲਈ ਯਤਨ ਕਰਦੇ ਰਹੇ ਸਨ।)

**तानि सर्वाणि संयम्य युक्त आसीत मत्परः।**

**वशे हि यस्येन्द्रियाणि तस्य प्रज्ञा प्रतिष्ठिता।।६१।।**

ਤਾਨਿ ਸਰ੍ਵਾਣਿ ਸੰਯਮਜ ਯੁਕ੍ਤ ਆਸੀਤ ਮਤ੍ਪਰਹ।

ਵਸ਼ੇ ਹਿ ਯਸਜ ਇੰਦਰਯਾਣਿ ਤਸਜ ਪ੍ਰਗਯਾ ਪ੍ਰਤਿਸ਼ਿਠਤਾ।।61

ਜੋ ਇੰਦਰੀਆਂ ਨੂੰ ਪੂਰਨ ਵਸ ਵਿੱਚ ਰਖਦਾ ਹੋਇਆ ਸੰਜਮ ਵਿੱਚ ਰਹਿੰਦਾ ਹੈ ਤੇ ਆਪਣੀ ਚੇਤਨਾ ਨੂੰ ਮੇਰੇ ਵਿਚ ਥਿਰ ਕਰ ਦਿੰਦਾ ਹੈ ਉਹ ਮਨੁੱਖ ਥਿਰ ਬੁੱਧੀ ਵਾਲਾ ਅਖਵਾਉਂਦਾ ਹੈ॥61॥

(ਦੁਰਵਾਸਾ ਰਿਸ਼ੀ ਦਾ ਮਹਾਰਾਜ ਅੰਬਰੀਸ਼ ਨਾਲ ਝਗੜਾ ਹੋ ਗਿਆ ਕਿਉਂਕਿ ਰਿਸ਼ੀ ਜੀ ਹੰਕਾਰ ਸਦਕਾ ਅੰਬਰੀਸ਼ ਉੱਪਰ ਕ੍ਰੋਧਵਾਨ ਹੋ ਗਏ ਸਨ। ਰਾਜਾ ਬੇਸ਼ਕ ਮੁਨੀ ਬਰਾਬਰ ਦਾ ਜੋਗੀ ਨਹੀਂ ਸੀ ਪਰ ਉਹ ਕ੍ਰਿਸ਼ਨ ਦਾ ਭਗਤ ਸੀ ਤੇ ਉਸਨੇ ਮੁਨੀ ਵੱਲੋਂ ਕੀਤੇ ਸਾਰੇ ਅਨਿਆਂ ਸਹਿ ਲਏ ਜਿਸ ਕਾਰਨ ਉਹ ਵਿਜਈ ਹੋਇਆ। ਰਾਜੇ ਦੀਆਂ ਇੰਦਰੀਆਂ ਉਸਦੇ ਕਾਬੂ ਵਿੱਚ ਸਨ।)

**ध्यायतो विषयान् पुंसः सङ्गस्तेषूपजायते ।**

**सङ्गात्सञ्जायते कामः कामात्क्रोधोऽभिजायते ॥ ६२ ॥**

ਧਜਾਯਤੋ ਵਿਸ਼ਜਾਨ੍ ਪੁੰਸਹ ਸੰਗਸ੍ਤੇਸ਼ੁਪਜਾਯਤੇ।

ਸੰਗਾਤ੍ਸੰਜਾਯਤੇ ਕਾਮਹ ਕਾਮਾਤ੍ਕ੍ਰੋਧੋ ਅਭਿਜਾਯਤੇ।।62।।

ਵਿਸ਼ਿਆਂ ਦਾ ਚਿੰਤਨ ਕਰਨ ਵਾਲੇ ਪੁਰਖ ਉਨ੍ਹਾਂ ਵਿਸ਼ਿਆਂ ਨਾਲ ਮੋਹਗ੍ਰਸਤ ਹੋ ਜਾਂਦੇ ਹਨ। ਮੋਹ ਸਦਕਾ ਉਨ੍ਹਾਂ ਵਿਸ਼ਿਆਂ ਦੀ ਕਾਮਨਾ ਪੈਦਾ ਹੁੰਦੀ ਹੈ ਤੇ ਕਾਮਨਾ ਵਿੱਚ ਵਿਘਨ ਪੈਣ ਨਾਲ ਕ੍ਰੋਧ ਪੈਦਾ ਹੁੰਦਾ ਹੈ॥62॥

(ਇੰਦਰੀਆਂ ਨੂੰ ਨੇਕ ਕੰਮਾਂ ਵਿੱਚ ਲਾਈ ਰੱਖਣਾ ਜਰੂਰੀ ਹੈ ਕਿਉਂਕਿ ਵਿਹਲਾ ਮਨ ਸ਼ੈਤਾਨ ਦੀ ਟਕਸਾਲ ਹੁੰਦਾ ਹੈ। ਬ੍ਰਹਮਾ ਅਤੇ ਸ਼ਿਵਜੀ ਵੀ ਜੇ ਇੰਦਰੀਆਂ ਦੇ ਵਸ ਵਿੱਚ ਹਨ ਫਿਰ ਸੁਰਗ ਦੇ ਬਾਕੀ ਦੇਵਤਿਆਂ ਦਾ ਕੀ ਹਾਲ ਹੋਵੇਗਾ? ਸੰਸਾਰ ਦੇ ਜਾਲ ਵਿੱਚੋਂ ਨਿਕਲਣ ਦਾ ਇਕੋ ਉਪਾ ਕ੍ਰਿਸ਼ਨ ਭਗਤੀ ਹੈ।)

**क्रोधाद्भवति सम्मोहः सम्मोहात्स्मृतिविभ्रमः।**

**स्मृतिभ्रंशाद् बुद्धिनाशो बुद्धिनाशात्प्रणश्यति ॥ ६३।।**

ਕ੍ਰੋਧਾਦ੍ਭਵਤਿ ਸਮ੍ਮੋਹਹ ਸਮ੍ਮੋਹਾਤ੍ਸ੍ਮ੍ਰਿਤੀਵਿਭ੍ਰਮਹ।

ਸ੍ਮ੍ਰਿਤੀ ਭ੍ਰੰਸ਼ਾਦ੍ ਬੁਦ੍ਧਿਨਾਸ਼ੋ ਬੁਦ੍ਧਿਨਾਸ਼ਾਤ੍ ਪ੍ਰਣਸ਼੍ਯਤਿ।।63।।

ਕਰੋਧ ਨਾਲ ਪੂਰਨ ਮੋਹ ਪੈਦਾ ਹੁੰਦਾ ਹੈ, ਮੋਹ ਨਾਲ ਯਾਦਸ਼ਕਤੀ ਵਿੱਚ ਭਰਮ ਪੈਦਾ ਹੁੰਦਾ ਹੈ, ਯਾਦਸ਼ਕਤੀ ਭ੍ਰਾਂਤੀਪੂਰਨ ਹੋ ਗਈ ਤਾਂ ਬੁੱਧੀ ਦਾ ਨਾਸ਼ ਹੋ ਜਾਂਦਾ ਹੈ, ਬੁੱਧੀ ਦਾ ਨਾਸ਼ ਹੋਣ ਸਕਦਾ ਮਨੁੱਖ ਆਪਣੇ ਸਥਾਨ ਤੋਂ ਗਿਰ ਜਾਂਦਾ ਹੈ।॥63॥

**रागद्वेषविमुक्तैस्तु विषयानिन्द्रियैश्चरन् ।**

**आत्मवश्यैर्विधेयात्मा प्रसादमधिगच्छति ॥ ६४ ॥**

ਰਾਗਦ੍ਵੇਸ਼ ਵਿਮੁਕ੍ਤੈਸ੍ ਤੁ ਵਿਸ਼ਯਾਨ੍ ਇੰਦ੍ਰਯੈਹ ਚਰਨ੍।

ਆਤ੍ਮਵਸ਼੍ਯੈਰ੍ ਵਿਧੇਯਾਤ੍ਮਾ ਪ੍ਰਸਾਦਮਧਿਗਾਚ੍ਛਤਿ।।64।।

ਪਰੰਤੂ ਸਭ ਰਾਗ ਅਤੇ ਦਵੈਸ਼ ਤੋਂ ਮੁਕਤ ਅਤੇ ਆਪਣੀਆਂ ਇੰਦਰੀਆਂ ਨੂੰ ਸੰਜਮ ਨਾਲ ਵਸ ਵਿੱਚ ਰੱਖਣ ਦੇ ਸਮਰੱਥ ਪੁਰਖ ਭਗਵਾਨ ਦੀ ਪੂਰਨ ਕਿਰਪਾ ਪ੍ਰਾਪਤ ਕਰ ਸਕਦਾ ਹੈ। ॥64॥

**प्रसादे सर्वदुःखानां हानिरस्योपजायते ।**

**प्रसन्नचेतसो ह्याशु बुद्धिः पर्यवतिष्ठते ॥ ६५ ॥**

ਪ੍ਰਸਾਦੇ ਸਰ੍ਵਦੁਖਾਨਾਮ੍ ਹਾਨਿਰਸਜੋਪਜਾਯਤੇ।

ਪ੍ਰਸਨ੍ਨਚੇਤਸੋ ਹਜਾਸ਼ੁ ਬੁਦ੍ਧਿਹ ਪਰਜਵਤਿਸ਼੍ਠਤੇ।।65।।

ਅੰਤਹਕਰਣ ਦੀ ਪ੍ਰਸੰਨਤਾ ਹੋਣ ਤੇ ਦੁੱਖਾਂ ਦਾ ਸੰਪੂਰਨ ਨਾਸ਼ ਹੋ ਜਾਂਦਾ ਹੈ ਅਤੇ ਉਸ ਪ੍ਰਸੰਨ ਚਿੱਤ ਵਾਲੇ ਕਰਮਜੋਗੀ ਦੀ ਬੁੱਧੀ ਛੇਤੀ ਹੀ ਸਭ ਪਾਸਿਆਂ ਤੋਂ ਹਟ ਕੇ ਇਕ ਪਰਮਾਤਮਾ ਵਿੱਚ ਭਲੀ ਭਾਂਤ ਥਿਰ ਹੋ ਜਾਂਦੀ ਹੈ॥65॥

(ਪਾਪਾਂ ਸਦਕਾ ਮਨੁਖ ਦੁਖੀ ਹੁੰਦਾ ਹੈ। ਕਰਮਜੋਗ ਨਾਲ ਪਾਪਾਂ ਦਾ ਨਾਸ਼ ਹੋਕੇ ਅੰਤਹਕਰਣ ਸਵੱਛ ਹੋ ਜਾਂਦਾ ਹੈ। ਸ਼ੁੱਧ ਅੰਤਹਕਰਣ ਤੋਂ ਸੱਚੀ ਪ੍ਰਸੰਨਤਾ ਮਿਲਦੀ ਹੈ। ਸਾਤਵਿਕ ਪ੍ਰਸੰਨਤਾ ਸਾਰੇ ਦੁੱਖ ਗਾਇਬ ਕਰ ਦਿੰਦੀ ਹੈ।)

**नास्ति बुद्धिरयुक्तस्य न चायुक्तस्य भावना।**

**न चाभावयतः शान्तिरशान्तस्य कुतः सुखम् ॥६६॥**

ਨ ਅਸਤਿ ਬੁਦ੍ਧਿਰਯੁਕ੍ਤਸਜ ਨ ਚਾਯੁਕ੍ਤਸਜ ਭਾਵਨਾ।

ਨ ਚਾਭਾਵਯਤਹ ਸ਼ਾਂਤਿਰਸ਼ਾਨ੍ਤਸਜ ਕੁਤਹ ਸੁਖਮ੍।।66।।

ਜੋ ਕ੍ਰਿਸ਼ਨ ਭਾਵਨਾ ਅੰਮ੍ਰਿਤ ਰਾਹੀਂ ਪਰਮੇਸ਼ਰ ਨਾਲ ਨਹੀਂ ਜੁੜਿਆ, ਨਾ ਉਸਦੀ ਬੁੱਧੀ ਦੈਵੀ ਹੁੰਦੀ ਹੈ, ਨਾ ਮਨ ਥਿਰ ਹੁੰਦਾ ਹੈ ਜਿਸ ਬਿਨਾਂ ਸ਼ਾਂਤੀ ਦੀ ਕੋਈ ਸੰਭਾਵਨਾ ਨਹੀਂ। ਸ਼ਾਂਤੀ ਨਹੀਂ ਤਾਂ ਸੁੱਖ ਕਿੱਥੇ ? ॥66॥

**इन्द्रियाणां हि चरतां यन्मनोऽनु विधीयते ।**

**तदस्य हरति प्रज्ञां वायुर्नावमिवाम्भसि ॥ ६७ ॥**

ਇੰਦਰੀਯਾਣਾਮ੍ ਹਿ ਚਰਤਾਮ੍ ਯਨ੍ਮਨਹ ਅਨੁ ਵਿਧੀਯਤੇ।

ਤਦਸਜ ਹਰਤਿ ਪ੍ਰਗਯਾਮ੍ ਵਾਯੁਰ੍ ਨਾਵਮਿਵਾਮ੍ਭਸਿ।।67।।

ਪਾਣੀ ਉੱਪਰ ਤਰਦੀ ਕਿਸ਼ਤੀ ਨੂੰ ਤੇਜ ਹਵਾ ਜਿਵੇਂ ਦੂਰ ਵਹਾ ਕੇ ਲੈ ਜਾਂਦੀ ਹੈ ਉਸੇ ਤਰਾਂ ਚੰਚਲ ਇੰਦਰੀਆਂ ਵਿੱਚੋਂ ਕੋਈ ਇਕ, ਜਿਸ ਉੱਤੇ ਮਨ ਲਗਾਤਾਰ ਲੱਗਿਆ ਰਹਿੰਦਾ ਹੈ, ਮਨੁੱਖ ਦੀ ਬੁੱਧੀ ਹਰ ਲੈਂਦੀ ਹੈ॥67॥

(ਸਾਰੀਆਂ ਇੰਦਰੀਆਂ ਭਗਵਾਨ ਦੇ ਸਿਮਰਨ ਵਿੱਚ ਲੱਗੀਆਂ ਰਹਿਣ ਪਰ ਉਨ੍ਹਾਂ ਵਿੱਚੋਂ ਇਕ ਆਪਣੀ ਤ੍ਰਿਪਤੀ ਵਿੱਚ ਲੱਗੀ ਹੋਈ ਹੈ ਤਦ ਉਹ ਭਗਤ ਨੂੰ ਉਸਦੇ ਰਸਤੇ ਤੋਂ ਭਟਕਾ ਦਏਗੀ। ਮਨ ਵਸ ਵਿੱਚ ਕਰਨ ਦਾ ਇਕੋ ਉਪਾਅ ਹੈ ਕਿ ਸਾਰੀਆਂ ਇੰਦਰੀਆਂ ਭਗਵਾਨ ਦੇ ਚਰਨਾਂ ਵਿੱਚ ਟਿਕੀਆਂ ਰਹਿਣ।)

**तस्माद्यस्य महाबाहो निगृहीतानि सर्वशः ।**

**इन्द्रियाणीन्द्रियार्थेभ्यस्तस्य प्रज्ञा प्रतिष्ठिता ॥ ६८ ॥**

ਤਸ੍ਮਾਦਜਸਜ ਮਹਾਬਾਹੋ ਨਿਗ੍ਰਿਹੀਤਾਨਿ ਸਰ੍ਵਸ਼ਹ।

ਇੰਦਰਿਯਾਣੀ ਇੰਦਰਯ ਅਰਥੇਭਜਹ ਤਸਜ ਪ੍ਰਗਜਾ ਪ੍ਰਤਿਸ਼ਿਠਤਾ।।68।।

ਇਸ ਕਰਕੇ ਹੇ ਮਹਾਂਬਾਹੂ! ਜਿਸ ਪੁਰਖ ਦੀਆਂ ਇੰਦਰੀਆਂ ਆਪਣੇ ਆਪਣੇ ਵਿਸ਼ਿਆਂ ਵਿੱਚ ਸਭ ਪਾਸਿਉਂ ਕਾਬੂ ਵਿੱਚ ਹਨ ਯਕੀਨਨ ਉਸੇ ਦੀ ਬੁੱਧੀ ਥਿਰ ਹੈ॥68॥

**या निशा सर्वभूतानां तस्यां जागर्ति संयमी ।**

**यस्यां जाग्रति भूतानि सा निशा पश्यतो मुनेः ॥६९।।**

ਯਾ ਨਿਸ਼ਾ ਸਰ੍ਵਭੁਤਾਨਾਮ੍ ਤਸ੍ ਯਾਮ੍ ਜਾਗਰ੍ਤਿ ਸੰਯਮੀ।

ਯਸਜਾਮ੍ ਜਾਗ੍ਰਤਿ ਭੁਤਾਨਿ ਸਾ ਨਿਸ਼ਾ ਪਸ਼ਜਤੋ ਮੁਨੇਹ।।69।।

ਜਦ ਸਭ ਜੀਵਾਂ ਲਈ ਰਾਤ ਪੈ ਜਾਂਦੀ ਹੈ ਤਦ ਆਤਮ ਸੰਜਮੀ ਬੰਦੇ ਦੇ ਜਾਗਣ ਦਾ ਸਮਾਂ ਹੈ, ਜਿਹੜਾ ਸਾਰੇ ਜੀਵਾਂ ਵਾਸਤੇ ਜਾਗਣ ਦਾ ਵਕਤ ਹੋਵੇ ਉਹ ਆਤਮ ਨਿਰੀਖਕ ਮੁਨੀ ਵਾਸਤੇ ਰਾਤ ਵਾਂਗ ਹੈ॥69॥

(ਇੱਥੇ ਰਾਤ ਦਾ ਅਰਥ ਸੂਰਜ ਛੁਪਣਾ ਨਹੀਂ ਹੈ। ਦਿਨ ਵਿੱਚ ਜਿਵੇਂ ਉੱਲੂ ਨੂੰ ਨਹੀਂ ਦਿਸਦਾ, ਮੁਨੀ ਚਕਾਚੌਂਧ ਜਗਤ ਵੱਲੋਂ ਆਪਣੇ ਨੇਤਰ ਬੰਦ ਕਰ ਲੈਂਦਾ ਹੈ। ਅਗਿਆਨੀ ਨੂੰ ਰਾਤ ਦੇ ਗੁੱਝੇ ਭੇਦ ਨਹੀਂ ਦਿਸਦੇ, ਮੁਨੀ ਹਨੇਰੇ ਵਿੱਚ ਦੇਖਣ ਦੇ ਸਮਰਥ ਹੈ। ਦੁਨੀਆਂਦਾਰ ਸੁਆਦਾਂ ਮਗਰ ਘੁੰਮਦੇ ਰਹਿੰਦੇ ਹਨ, ਸਾਧੂਆਂ ਲਈ ਪ੍ਰਭੂ ਸਿਮਰਨ ਤੋਂ ਸੁਆਦਲੀ ਹੋਰ ਕੋਈ ਵਸਤੂ ਨਹੀਂ।)

**आपूर्यमाणमचलप्रतिष्ठं समुद्रमापः प्रविशन्ति यद्वत् ।**

**तद्वत्कामा यं प्रविशन्ति सर्वे स शान्तिमाप्नोति न कामकामी।।७०।।**

ਆਪੁਰਜਮਾਣਮਚਲਪ੍ਰਤਿਸ਼੍ਠਮ੍ ਸਮੁਦ੍ਰਮਾਪਹ ਪ੍ਰਵਿਸ਼ੰਤਿ ਯਦ੍ਵਤ੍।

ਤਦ੍ਵਤ੍ਕਾਮਾ ਯਮ੍ ਪ੍ਰਵਿਸ਼ੰਤਿ ਸਰ੍ਵੇ ਸ ਸ਼ਾਂਤਿਮ੍ ਆਪ੍ਨੋਤਿ ਨ ਕਾਮਕਾਮੀ।।70।

ਸਮੁੰਦਰ ਵਿੱਚ ਸਹਿਜ ਨਾਲ ਦਾਖਲ ਹੋਣ ਵਾਲੀਆਂ ਨਦੀਆਂ ਵਾਂਗ ਜੋ ਮਨੁੱਖ ਇੱਛਾਵਾਂ ਦੇ ਨਿਰੰਤਰ ਵੇਗ ਤੋਂ ਬੇਚੈਨ ਨਹੀਂ ਹੁੰਦਾ ਅਤੇ ਸਦਾ ਥਿਰ ਰਹਿੰਦਾ ਹੈ, ਉਹੀ ਸ਼ਾਂਤੀ ਪ੍ਰਾਪਤ ਕਰ ਸਕਦਾ ਹੈ, ਜੋ ਅਜਿਹੀਆਂ ਇੱਛਾਵਾਂ ਦੀ ਪੂਰਤੀ ਦੀ ਇੱਛਾ ਕਰਦਾ ਹੋਵੇ ਉਹ ਨਹੀਂ॥70॥

(ਸਮੁੰਦਰ ਵਿੱਚ ਕਿੰਨੀਆਂ ਨਦੀਆਂ ਡਿਗਦੀਆਂ ਹਨ। ਪਹਿਲਾਂ ਵੀ ਉਹ ਭਰਿਆ ਹੋਇਆ ਹੈ ਤਾਂ ਵੀ ਨਾ ਗੰਧਲਾ ਹੁੰਦਾ ਹੈ ਨਾ ਕਿਨਾਰਿਆਂ ਤੋਂ ਬਾਹਰ ਉਛਲਦਾ ਹੈ। ਜਿਉਂਦੇ ਜੀ ਸਰੀਰ ਦੀਆਂ ਮੰਗਾਂ ਤਾਂ ਪੂਰੀਆਂ ਹੁੰਦੀਆਂ ਹੀ ਨਹੀਂ, ਤਾਂ ਵੀ ਵਸ ਵਿਚ ਰੱਖਣੀਆਂ ਪੈਣਗੀਆਂ। ਸਮੁੰਦਰ ਵਾਂਗ ਗਿਆਨੀ ਆਪਣੇ ਆਪ ਵਿੱਚ ਪੂਰਨ ਅਤੇ ਸੰਤੁਸ਼ਟ ਰਹਿੰਦਾ ਹੈ।)

**विहाय कामान् यः सर्वान्पुमांश्चरति निःस्पृहः ।**

**निर्ममो निरहङ्कारः स शान्तिमधिगच्छति ॥ ७१॥**

ਵਿਹਾਯ ਕਾਮਾਨ੍ ਯਹ ਸਰ੍ਵਾਨ੍ਪੁਮਾਨ੍ ਚਰਤਿ ਨਿਹ ਸ੍ਪ੍ਰਿਹਹ।

ਨਿਰ੍ਮਮੋ ਨਿਰ੍ ਅਹੰਕਾਰਹ ਸ ਸ਼ਾਂਤਿਮ੍ ਅਧਿਗਚ੍ਛਤਿ।।71।।

ਜਿਸ ਬੰਦੇ ਨੇ ਇੰਦਰਿਆਵੀ ਤ੍ਰਿਪਤੀਆਂ ਦੀਆਂ ਸਾਰੀਆਂ ਇੱਛਾਵਾਂ ਤਿਆਗ ਦਿੱਤੀਆਂ, ਹੰਕਾਰ ਤੋਂ ਮੁਕਤ ਹੋ ਗਿਆ ਦਰਅਸਲ **ਉਹੀ** ਸ਼ਾਂਤੀ ਪ੍ਰਾਪਤ ਕਰ ਸਕਦਾ ਹੈ॥71॥

(ਯੁੱਧ ਨਹੀਂ ਕਰਨਾ, ਕਾਰਨ ਜੋ ਵੀ ਹੋਣ, ਇਹ ਅਰਜਣ ਦਾ ਆਪਣਾ ਫੈਸਲਾ ਸੀ ਪਰ ਭਗਵਾਨ ਨੇ ਆਪਣਾ ਫੈਸਲਾ ਸੁਣਾ ਦਿੱਤਾ ਕਿ ਯੁੱਧ ਕਰ। ਅਰਜਣ ਨੇ ਆਪਣੀ ਇੱਛਾ ਦਾ ਤਿਆਗ ਕਰ ਦਿੱਤਾ, ਜੋ ਭਗਵਾਨ ਦੀ ਇੱਛਾ ਸੀ ਉਸੇ ਦੀ ਪੂਰਤੀ ਕੀਤੀ। ਇਹੋ ਸ੍ਰੇਸ਼ਟ ਭਗਤ ਦਾ ਲੱਛਣ ਹੈ।)

**एषा ब्राह्मी स्थितिः पार्थ नैनां प्राप्य विमुह्यति ।**

**स्थित्वास्यामन्तकालेऽपि ब्रह्मनिर्वाणमृच्छति ॥७२॥**

ਏਸ਼ਾ ਬ੍ਰਾਹਮੀ ਸਥਿਤੀਹ ਪਾਰ੍ਥ ਨੈਨਾਮ੍ ਪ੍ਰਾਪਜ ਵਿਮੁਹਜਤਿ।

ਸਥਿਤ੍ਵਾ ਸਜਾਮ੍ ਅਨ੍ਤਕਾਲੇ ਅਪਿ ਬ੍ਰਹਮ ਨਿਰਵਾਣਮ੍ ਰਿਚ੍ਛਤਿ।।72।।

ਇਹ ਅਧਿਆਤਮਕ ਅਤੇ ਈਸ਼ਵਰੀ ਜੀਵਨ ਦਾ ਰਸਤਾ ਹੈ ਜਿਸਨੂੰ ਪਾ ਕੇ ਮਨੁੱਖ ਮੋਹਿਤ ਨਹੀਂ ਹੁੰਦਾ। ਜੀਵਨ ਦੇ ਅੰਤਿਮ ਸਮੇਂ ਵੀ ਕੋਈ ਇਸ ਤਰਾਂ ਥਿਰ ਹੋ ਜਾਵੇ ਤਦ ਉਹ ਭਗਵਾਨ ਦੇ ਸਥਾਨ ਵਿੱਚ ਦਾਖਲ ਹੋ ਸਕਦਾ ਹੈ॥72॥

(ਪਲ ਵਿੱਚ ਵੀ ਭਗਵਾਨ ਦੀ ਪ੍ਰਾਪਤੀ ਹੋ ਸਕਦੀ ਹੈ, ਨਾ ਹੋਣੀ ਹੋਵੇ ਲੱਖ ਜਨਮਾਂ ਵਿੱਚ ਵੀ ਨਹੀਂ ਹੁੰਦੀ। ਖਟਵਾਂਗ ਮਹਾਰਾਜ ਨੇ ਮੌਤ ਤੋਂ ਕੁਝ ਪਲ ਪਹਿਲਾਂ ਕ੍ਰਿਸ਼ਨ ਵਿੱਚ ਸ਼ਰਣ ਲੈ ਲਈ ਤੇ ਮੁਕਤ ਹੋ ਗਏ। ਗੀਤਾ ਵਿੱਚ ਤਿੰਨ ਜੋਗ ਹਨ, ਕਰਮਜੋਗ, ਗਿਆਨਜੋਗ ਅਤੇ ਭਗਤੀਜੋਗ। ਦੂਜੇ ਅਧਿਆਇ ਵਿੱਚ ਕਰਮਜੋਗ ਤੇ ਗਿਆਨਜੋਗ ਦੀ ਪੂਰੀ ਵਿਆਖਿਆ ਹੋਈ ਹੈ ਪਰ ਭਗਤੀਜੋਗ ਦੀ ਇਕ ਝਲਕ ਦਿਖਾਈ ਹੈ।)

ਓਮ।

ਇਸ ਪ੍ਰਕਾਰ ਸ੍ਰੀਮਦਭਗਵਦ ਗੀਤਾ ਦੇ ਦੂਜੇ ਅਧਿਆਇ, **'ਗੀਤਾ ਦਾ ਸਾਂਖ ਜੋਗ'**, ਭਗਤੀ ਸੇਵਕ ਮਨੋਰਥ ਪੂਰਾ ਹੋਇਆ। (72)

## ਅਧਿਆਇ ਤੀਜਾ
# ਕਰਮਯੋਗ

ਇਸ ਅਧਿਆਇ ਵਿੱਚ ਭਿੰਨ ਭਿੰਨ ਪ੍ਰਕਾਰ ਦੇ ਕਰਮ ਕਰਨ ਦੀ ਜਰੂਰਤ ਦੱਸੀ ਗਈ ਹੈ ਤੇ ਦਰਸਾਇਆ ਹੈ ਕਿਸ ਵਰਣ ਆਸ਼ਰਮ ਵਿੱਚ ਰਹਿੰਦੇ ਹੋਇਆਂ ਕਿਹੜੇ ਕਰਮ ਹਿਤਕਾਰੀ ਹਨ, ਕਿਹੜੇ ਨੁਕਸਾਨਦਾਇਕ, ਕਿਨ੍ਹਾਂ ਕਰਮਾਂ ਨੇ ਮੁਕਤ ਕਰਨਾ ਹੈ, ਕਿਹੜੇ ਬੰਧਨਕਾਰੀ ਹਨ। ਬਾਕੀ ਅਧਿਆਇਆਂ ਨਾਲੋਂ ਇਸ ਅਧਿਆਇ ਵਿੱਚ ਕਰਮਾਂ ਦੀ ਜਾਣ ਪਛਾਣ ਵਧੀਕ ਵਿਸਥਾਰ ਸਹਿਤ ਹੈ ਇਸ ਕਰਕੇ ਇਸ ਦਾ ਨਾਮ ਕਰਮਜੋਗ ਰੱਖਿਆ ਗਿਆ।

**ज्यायसी चेत्कर्मणस्ते मता बुद्धिर्जनार्दन ।**

**तत्किं कर्मणि घोरे मां नियोजयसि केशव ॥ १ ॥**

ਜਜਾਯਸੀ ਚੇਤ੍ਕਰ੍ਮਣਸ੍ਤੇ ਮਤਾ ਬੁਦ੍ਧਿਹ ਜਨਾਰ੍ਦਨ।

ਤਤ੍ ਕਿਮ੍ ਕਰ੍ਮਣਿ ਘੋਰੇ ਮਾਮ੍ ਨਿਯੋਜਯਸਿ ਕੇਸ਼ਵ।।1।।

ਅਰਜਣ ਨੇ ਕਿਹਾ- ਹੇ ਜਨਾਰਦਨ! ਜੇ ਤੁਸੀਂ ਸਕਾਮ ਕਰਮ ਨਾਲੋਂ ਬੁੱਧੀ ਨੂੰ ਉੱਤਮ ਮੰਨਦੇ ਹੋ ਫਿਰ ਮੈਨੂੰ ਇਸ ਭਿਆਨਕ ਯੁੱਧ ਲਈ ਪ੍ਰੇਰਿਤ ਕਿਉਂ ਕਰਦੇ ਹੋ ਹੇ ਕੇਸ਼ਵ! ॥1॥

**व्यामिश्रेणेव वाक्येन बुद्धिं मोहयसीव मे ।**

**तदेकं वद निश्चित्य येन श्रेयोऽहमाप्नुयाम् ॥२॥**

ਵਜਾਮਿਸ਼੍ਰੇਣੇਵ ਵਾਕ੍ਯੇਨ ਬੁਦ੍ਧਿਮ੍ ਮੋਹਯਸੀਵ ਮੇ।

ਤਦੇਕਮ੍ ਵਦ ਨਿਸ਼ਿਚਤਜ ਯੇਨ ਸ਼੍ਰੇਯਹ ਅਹਮ੍ ਆਪ੍ਨੁਯਾਮ੍।।2।।

ਤੁਹਾਡੇ ਬਹੁਅਰਥਕ ਕਥਨਾਂ ਸਦਕਾ ਮੇਰੀ ਅਕਲ ਉਲਝ ਗਈ ਹੈ। ਕਿਰਪਾ ਕਰਕੇ ਮੈਨੂੰ ਸਾਫ ਸਾਫ ਦੱਸੋ ਕਿ ਮੇਰੇ ਲਈ ਸਭ ਤੋਂ ਵਧੀਕ ਹਿਤਕਾਰੀ ਕੀ ਹੋਵੇਗਾ॥2॥

श्री भगवानुवाच

**लोकेऽस्मिन्द्विविधा निष्ठा पुरा प्रोक्ता मयानघ ।**

**ज्ञानयोगेन सांख्यानां कर्मयोगेन योगिनाम् ॥ ३।।**

ਸ੍ਰੀ ਭਗਵਾਨ ਉਵਾਚ

ਲੋਕੇ ਅਸ੍ਮਿਨ੍ ਦ੍ਵਿਵਿਧਾ ਨਿਸ਼੍ਠਾ ਪੁਰਾ ਪ੍ਰੋਕ੍ਤਾ ਮਯਾਨਘ।

ਗਜਾਨਯੋਗੇਨ ਸਾਂਖਜਾਨਾਮ੍ ਕਰ੍ਮਯੋਗੇਨ ਯੋਗਿਨਾਮ੍।।3।।

ਸ਼੍ਰੀ ਭਗਵਾਨ ਬੋਲੇ- ਹੇ ਪਾਪ-ਮੁਕਤ ਅਰਜਣ! ਅਸੀਂ ਪਹਿਲਾਂ ਹੀ ਦੱਸ ਚੁੱਕੇ ਹਾਂ ਕਿ ਆਤਮ ਸਾਖਿਆਤਕਾਰ ਕਰਨ ਵਾਲੇ ਪੁਰਖ ਦੋ ਤਰਾਂ ਦੇ ਹੁੰਦੇ ਹਨ। ਕੁਝ ਇਸ ਨੂੰ ਗਿਆਨਜੋਗ ਰਾਹੀਂ ਸਮਝਣ ਦਾ ਜਤਨ ਕਰਦੇ ਹਨ ਤੇ ਕੁਝ ਕਰਮਜੋਗ ਦੀ ਨਿਸ਼ਠਾ ਨਾਲ। ॥3॥

**न कर्मणामनारम्भान्नैष्कर्म्यं पुरुषोऽ श्नुते।**

**न च संन्यसनादेव सिद्धिं समधिगच्छति ।।४।।**

ਨ ਕਰ੍ਮਣਾਮਨਾਰਮ੍ਭਾਨ੍ਨੈਸ਼੍ਕਮਰਜਮ੍ ਪੁਰਸ਼ਹ ਅਸ਼੍ਨੁਤੇ।

ਨ ਚ ਸੰਨਜਸਨਾਦੇਵ ਸਿਦ੍ਧਿਮ੍ ਸਮਧਿਗਾਚ੍ਛਤਿ।।4।।

ਨਾ ਕਰਮਾਂ ਵੱਲ ਪਿੱਠ ਕਰਕੇ ਕੋਈ ਕਰਮਫਲ ਤੋਂ ਛੁਟਕਾਰਾ ਪਾ ਸਕਦਾ ਹੈ ਅਤੇ ਨਾ ਕੇਵਲ ਸੰਨਿਆਸ ਨਾਲ ਸਿੱਧੀ ਮਿਲ ਸਕਦੀ ਹੈ॥4॥

**न हि कश्चित्क्षणमपि जातु तिष्ठत्यकर्मकृत् ।**

**कार्यते ह्यवशः कर्म सर्वः प्रकृतिजैर्गुणैः।।५।।**

ਨ ਹਿ ਕਸ਼੍ਚਿਤ੍ ਕ੍ਸ਼ਣਮ੍ ਅਪਿ ਜਾਤੁ ਤਿਸ਼੍ਠਤਜਕਰ੍ਮਕ੍ਰਿਤ੍।

ਕਾਰਜਤੇ ਹਜਵਸ਼ਹ ਕਰ੍ਮ ਸਰ੍ਵਹ ਪ੍ਰਕ੍ਰਿਤੀਜੈਰ੍ ਗੁਣੈਹ।।5।।

ਹਰੇਕ ਵਿਅਕਤੀ ਨੂੰ ਪ੍ਰਕ੍ਰਿਤੀ ਪਾਸੋਂ ਮਿਲੇ ਗੁਣਾ ਅਨੁਸਾਰ ਮਜਬੂਰ ਹੋ ਕੇ ਕਰਮ ਕਰਨਾ ਪੈਂਦਾ ਹੈ। ਇਕ ਪਲ ਵਾਸਤੇ ਵੀ ਕੋਈ ਸ਼ਖਸ ਕਰਮ ਕਰੇ ਬਗੈਰ ਨਹੀਂ ਰਹਿ ਸਕਦਾ॥5॥

(ਇਹ ਦੇਹਧਾਰੀ ਜੀਵਨ ਦਾ ਮਸਲਾ ਨਹੀਂ ਹੈ। ਆਤਮਾ ਦਾ ਸੁਭਾਅ ਹੈ ਕਿ ਉਹ ਸਦੈਵ ਕ੍ਰਿਆਸ਼ੀਲ ਰਹਿੰਦੀ ਹੈ। ਆਤਮਾ ਦੀ ਗੈਰਹਾਜਰੀ ਵਿੱਚ ਸਰੀਰ ਤਾਂ ਹਿੱਲ ਵੀ ਨਹੀਂ ਸਕਦਾ। ਇਹ ਆਤਮਾ ਦਾ ਬੇਜਾਨ ਵਾਹਨ ਹੈ। ਮਾਇਆ ਦੇ ਅਸਰ ਕਾਰਨ ਆਤਮਾ ਭੌਤਿਕ ਗੁਣ ਧਾਰਨ ਕਰ ਲੈਂਦੀ ਹੈ। ਭੌਤਿਕ ਗੁਣਾਂ ਤੋਂ ਬਚਾਕੇ ਅਧਿਆਤਮਕ ਗੁਣਾਂ ਦੀ ਪ੍ਰਾਪਤੀ ਲਈ ਧਰਮਗ੍ਰੰਥਾਂ ਦਾ ਪਾਠ ਹਿਤਕਾਰੀ ਹੁੰਦਾ ਹੈ, ਗਿਆਨੀਆਂ ਦੀ ਸੰਗਤ ਕਲਿਆਣਕਾਰੀ ਹੁੰਦੀ ਹੈ।)

**कर्मेन्द्रियाणि संयम्य य आस्ते मनसा स्मरन्।**

**इन्द्रियार्थान्विमूढात्मा मिथ्याचारः स उच्यते।।६।।**

ਕਰ੍ਮ ਇੰਦ੍ਰਯਾਣਿ ਸੰਯਮਜ ਯ ਆਸਤੇ ਮਨਸਾ ਸ੍ਮਰਨ੍।

ਇੰਦ੍ਰਯ ਅਰ੍ਥਾਨ੍ ਵਿਮੁਢਾਤ੍ਮਾ ਮਿਥਜਾਚਾਰਹ ਸ ਉਚ੍ਯਤੇ।।6।।

ਜਿਹੜਾ ਮਨੁੱਖ ਕਰਮ ਇੰਦਰੀਆਂ ਨੂੰ ਤਾਂ ਹਠ ਨਾਲ ਕਾਬੂ ਕਰ ਲੈਂਦਾ ਹੈ ਪਰ ਜਿਸਦਾ ਮਨ ਇੰਦਰੀ ਵਿਸ਼ਿਆਂ ਵਿੱਚ ਖੁੱਭਿਆ ਰਹਿੰਦਾ ਹੈ, ਯਕੀਨਨ ਉਹ ਖੁਦ ਨੂੰ ਧੋਖਾ ਦਿੰਦਾ ਹੈ ਅਤੇ ਮਿਥਿਆਕਾਰੀ ਅਖਵਾਉਂਦਾ ਹੈ॥6॥

**यस्त्विन्द्रियाणि मनसा नियम्यारभतेऽर्जुन ।**

**कर्मेन्द्रियैः कर्मयोगमसक्तः स विशिष्यते ॥ ७ ॥**

ਯਹ ਤੁ ਇੰਦ੍ਰਯਾਣਿ ਮਨਸਾ ਨਿਯਮ੍ਯਾਰਭਤੇ ਅਰ੍ਜੁਨ।

ਕਰ੍ਮ ਇੰਦ੍ਰਯੈਹ ਕਰ੍ਮ ਯੋਗਮਸਕ੍ਤਹ ਸ ਵਿਸ਼ਿਸ਼ਜਤੇ।।7।।

ਦੂਜੇ ਪਾਸੇ ਜੇ ਕੋਈ ਨਿਸ਼ਠਾਵਾਨ ਮਨੁੱਖ ਆਪਣੇ ਹਠ ਨਾਲ ਕਰਮ ਇੰਦਰੀਆਂ ਨੂੰ ਵਸ ਵਿੱਚ ਕਰਕੇ ਬਗੈਰ ਕਿਸੇ ਲਾਲਸਾ ਕਰਮਜੋਗ ਕਰਦਾ ਹੈ, ਉਹ ਉੱਤਮ ਹੈ॥7॥

**नियतं कुरु कर्म त्वं कर्म ज्यायो ह्यकर्मणः।**

**शरीरयात्रापि च ते न प्रसिद्धयेद कर्मणः ॥ ८ ॥**

ਨਿਯਤਮ੍ ਕੁਰੁ ਕਰ੍ਮ ਤ੍ਵਮ੍ ਕਰ੍ਮ ਜਜਾਯੋ ਹਜਕਰ੍ਮਣਹ।

ਸ਼ਰੀਰਯਾਤ੍ਰਾਪਿ ਚ ਤੇ ਨ ਪ੍ਰਸਿਦ੍ਧਯੇਦ ਕਰ੍ਮਣਹ।।8।।

ਆਪਣਾ ਸੌਂਪਿਆ ਗਿਆ ਕਰਮ ਕਰੋ ਕਿਉਂਕਿ ਕਰਮ ਨਾ ਕਰਨ ਨਾਲੋਂ ਕਰਮ ਕਰਨਾ ਉੱਤਮ ਹੈ। ਕਰਮ ਕੀਤੇ ਬਗੈਰ ਤਾਂ ਤੁਹਾਡਾ ਸਰੀਰ ਵੀ ਕਾਇਮ ਨਹੀਂ ਰਹਿ ਸਕੇਗਾ॥8॥

**यज्ञार्थात्कर्मणोऽन्यत्र लोकोऽयं कर्मबन्धनः ।**

**तदर्थं कर्म कौन्तेय मुक्तसङ्गः समाचर ।। ९ ।।**

ਯਗਜ ਅਰਥਾਤ੍ ਕਰ੍ਮਣਹ ਅਨਜਤ੍ਰ ਲੋਕੋ ਅਯਮ੍ ਕਰ੍ਮਬਨ੍ਧਨਹ।

ਤਦਰ੍ਥਮ੍ ਕਰ੍ਮ ਕੌਂਨ੍ਤੇਯ ਮੁਕ੍ਤਸੰਗਹ ਸਮਾਚਰ।।9।।

ਯੱਗ ਵਾਸਤੇ ਨਿਸ਼ਚਿਤ ਕੀਤੇ ਕਰਮ ਕਰਨੇ ਚਾਹੀਦੇ ਹਨ, ਦੂਜੇ ਕਰਮਾਂ ਵਿੱਚ ਜਕੜਿਆਂ ਬੰਦਾ ਬੰਧਨ ਵਿੱਚ ਪੈ ਜਾਂਦਾ ਹੈ ਇਸ ਲਈ ਹੇ ਕੁੰਤੀ ਪੁੱਤਰ! ਮਜਬੂਤ ਹੋ ਕੇ ਯੱਗ ਨਮਿੱਤ ਕੰਮ ਕਰੋ ਜਿਸ ਨਾਲ ਬੰਧਨ ਤੋਂ ਮੁਕਤ ਹੋ ਜਾਓਗੇ॥9॥

**सहयज्ञाः प्रजा: सृष्ट्वा पुरोवाच प्रजापतिः ।**

**अनेन प्रसविष्यध्वमेष वोऽस्त्विष्टकामधुक् ।।१० ॥**

ਸਹਯਗਜਾਹ ਪ੍ਰਜਾਹ ਸ੍ਰਿਸ਼੍ਟ੍ਵਾ ਪੁਰੋਵਾਚ ਪ੍ਰਜਾਪਤਿਹ।

ਅਨੇਨ ਪ੍ਰਸਵਿਸ਼ਜਧ੍ਵਮੇਸ਼ ਵਹ ਅਸਤੁ ਇਸ਼੍ਟ ਕਾਮਧੁਕ੍।।10।।

ਸ੍ਰਿਸ਼ਟੀ ਦੇ ਆਰੰਭ ਵਿੱਚ ਪ੍ਰਜਾਪਤੀ ਬ੍ਰਹਮਾ ਨੇ ਯੱਗ ਸਮੇਤ ਮਨੁੱਖਾਂ ਅਤੇ ਦੇਵਾਂ ਦੀ ਸਿਰਜਣਾ ਕਰਕੇ ਕਿਹਾ- ਇਸ ਯੱਗ ਨਾਲ ਤੁਸੀਂ ਸੁਖੀ ਰਹੋਗੇ, ਮੁਕਤੀ ਪ੍ਰਾਪਤ ਹੋਵੇਗੀ, ਸਭ ਇਛਿਤ ਵਸਤਾਂ ਮਿਲਣਗੀਆਂ॥10॥

**देवान् भावयतानेन ते देवा भावयन्तु वः ।**

**परस्परं भावयन्तः श्रेयः परमवाप्स्यथ ।। ११।।**

ਦੇਵਾਨ੍ ਭਾਵਯਤਾਨੇਨ ਤੇ ਦੇਵਾ ਭਾਵਯਨ੍ਤੁ ਵਹ।

ਪਰਸ੍ਪਰਮ੍ ਭਾਵਯਨ੍ਤਹ ਸ਼੍ਰੇਯਹ ਪਰਮਵਾਪ੍ਸਜਥ।।11।।

ਯੱਗਾਂ ਤੋਂ ਪ੍ਰਸੰਨ ਹੋ ਕੇ ਦੇਵਤੇ ਤੁਹਾਨੂੰ ਵੀ ਪ੍ਰਸੰਨ ਕਰਨਗੇ ਅਤੇ ਇਉਂ ਮਨੁਖਾਂ ਅਤੇ ਦੇਵਤਿਆਂ ਵਿੱਚ ਸਹਿਯੋਗ ਰਾਹੀਂ ਸਭ ਨੂੰ ਸੰਪੂਰਨਤਾ ਪ੍ਰਾਪਤ ਹੋਵੇਗੀ॥11॥

**इष्टान्भोगान्हि देवा दास्यन्ते यज्ञभाविताः।**

**तैर्दत्तानप्रदायैभ्यो यो भुङ्क्ते स्तेन एव सः ।।१२।।**

ਇਸ਼੍ਟਾਨ੍ਭੋਗਾਨ੍ ਹਿ ਦੇਵਾ ਦਾਸਜਨ੍ਤੇ ਯਗਜਭਾਵਿਤਾਹ।

ਤੈਹ ਦਤ੍ਤਾਨਪ੍ਰਦਾਯੈਭਜੋ ਯੋ ਭੁੰਕਤੇ ਸ੍ਤੇਨ ਏਵ ਸਹ।।12।।

ਜੀਵਨ ਦੀਆਂ ਵਿਭਿੰਨ ਜਰੂਰਤਾਂ ਪੂਰੀਆਂ ਕਰਨ ਵਾਲੇ ਦੇਵਤੇ ਯੱਗ ਪੂਰਾ ਹੋਣ ਤੇ ਖੁਸ਼ ਹੋ ਕੇ ਤੁਹਾਡੀਆਂ ਸਭ ਲੋੜਾਂ ਪੂਰੀਆਂ ਕਰਨਗੇ। ਪਰ ਜਿਹੜਾ ਬੰਦਾ ਇਹ ਸੁਗਾਤਾਂ ਦੇਵਾਂ ਨੂੰ ਅਰਪਣ ਕੀਤੇ ਬਿਨਾਂ ਭੋਗਦਾ ਹੈ ਉਹ ਯਕੀਨਨ ਚੋਰ ਹੈ॥12॥

(ਜੀਵਨ ਦੀਆਂ ਸਾਰੀਆਂ ਲੋੜਾਂ ਦੇਵਤੇ ਪੂਰੀਆਂ ਕਰਦੇ ਹਨ। ਅੰਨ, ਜਲ, ਹਵਾ, ਸਵੇਰ, ਸ਼ਾਮ, ਧੁੱਪ, ਛਾਂ, ਗਰਮੀ, ਸਰਦੀ, ਬੱਦਲ, ਬਰਸਾਤ, ਹਰ ਚੀਜ਼ ਭਗਵਾਨ ਨੇ ਬਣਾਈ ਹੈ। ਮਨੁੱਖ ਇਕ ਦਾਣਾ ਜਾਂ ਇਕ ਬੂੰਦ ਪਾਣੀ ਨਹੀਂ ਬਣਾ ਸਕਦਾ।)

**यज्ञशिष्टाशिनः सन्तो मुच्यन्ते सर्वकिल्बिषैः ।**

**भुञ्जते ते त्वघं पापा ये पचन्त्यात्मकारणात् ॥ १३ ॥**

ਯਗਜਸ਼ਿਸ਼੍ਟਾਸ਼ਿਨਹ ਸਨ੍ਤੋ ਮੁਚਜਨ੍ਤੇ ਸਰ੍ਵ ਕਿਲਿਬਸ਼ੈਹ।

ਭੁਜੰਤੇ ਤੇ ਤ੍ਵਘਮ੍ ਪਾਪਾ ਯੇ ਪਚਨ੍ਤਜਾਤ੍ਮਕਾਰਣਾਤ੍।।13।।

ਭਗਵਾਨ ਦੇ ਭਗਤ ਹਰ ਪ੍ਰਕਾਰ ਦੇ ਪਾਪਾਂ ਤੋਂ ਮੁਕਤ ਹੋ ਜਾਂਦੇ ਹਨ ਕਿਉਂਕਿ ਉਹ ਯੱਗ ਵਿੱਚ ਅਰਪਿਤ ਕੀਤਾ ਭੋਜਨ ਹੀ ਖਾਂਦੇ ਹਨ। ਬਾਕੀ ਲੋਕ ਜੋ ਆਪਣੇ ਇੰਦਰੀ-ਸੁਖ ਲਈ ਭੋਜਨ ਪਕਾਉਂਦੇ ਹਨ, ਉਹ ਯਕੀਨਨ ਪਾਪ ਖਾਂਦੇ ਹਨ॥13॥

**अन्नाद्भवन्ति भूतानि पर्जन्यादन्नसम्भवः।**

**यज्ञाद्भवति पर्जन्यो यज्ञः कर्मसमुद्भवः ॥ १४।।**

ਅਨ੍ਨਾਦ੍ਭਵੰਤਿ ਭੁਤਾਨਿ ਪਰ੍ਜਨਜਾਦ੍ਨ੍ਨਸਮ੍ਭਵਹ।

ਯਗਜਾਦ੍ ਭਵਤਿ ਪਰ੍ਜਨਯੋ ਯਗਜਹ ਕਰ੍ਮਸਮੁਦ੍ਭਵਹ।।14।।

ਸਾਰੇ ਪ੍ਰਾਣੀ ਅੰਨ ਆਸਰੇ ਹਨ ਜੋ ਬਾਰਸ਼ ਨਾਲ ਪੈਦਾ ਹੁੰਦਾ ਹੈ। ਵਰਖਾ ਯੱਗ ਸੰਪੂਰਨ ਕਰਨ ਨਾਲ ਹੁੰਦੀ ਹੈ ਤੇ ਯੱਗ ਨਿਸ਼ਚਿਤ ਵਿਧੀ ਰਾਹੀਂ ਹੁੰਦਾ ਹੈ॥14॥

**कर्म ब्रह्मोद्भवं विद्धि ब्रह्माक्षरसमुद्भवम् ।**

**तस्मात्सर्वगतं ब्रह्म नित्यं यज्ञे प्रतिष्ठितम् ॥ १५॥**

ਕਰ੍ਮ ਬ੍ਰਹਮ ਉਦ੍ਭਵਮ੍ ਵਿਦ੍ਧਿ ਬ੍ਰਹਮ ਅਕ੍ਸ਼ਰ ਸਮੁਦ੍ਭਵਮ੍।

ਤਸ੍ਮਾਤ੍ਸਰ੍ਵਗਤਮ੍ ਬ੍ਰਹਮ ਨਿਤਜਮ੍ ਯਗਜੇ ਪ੍ਰਤਿਸ਼ਿਠਤਮ੍।।15।।

ਵੇਦਾਂ ਵਿੱਚ ਕਰਮ ਕਰਨ ਦਾ ਨਿਸ਼ਚਿਤ ਵਿਧਾਨ ਹੈ ਤੇ ਵੇਦ ਸਾਖਿਆਤ ਸ੍ਰੀ ਭਗਵਾਨ ਪਾਰਬ੍ਰਹਮ ਤੋਂ ਪੈਦਾ ਹੋਏ। ਫਲਸਰੂਪ ਸਰਬਵਿਆਪੀ ਬ੍ਰਹਮ, ਯੱਗ ਕਰਮਾਂ ਵਿੱਚ ਹਮੇਸ਼ਾ ਮੌਜੂਦ ਰਹਿੰਦਾ ਹੈ॥15॥

**एवं प्रवर्तितं चक्रं नानुवर्तयतीह यः।**

**अघायुरिन्द्रियारामो मोघं पार्थ स जीवति ॥ १६।।**

ਏਵਮ੍ ਪ੍ਰਵਰ੍ਤਿਤਮ੍ ਚਕਰ੍ਮ੍ ਨਾਨੁਵਰ੍ਤਯਤੀਹ ਯਹ।

ਅਘ ਆਯੁਰ੍ ਇੰਦ੍ਰੀਯਾਰਾਮੋ ਮੋਘਮ੍ ਪਾਰ੍ਥ ਸ ਜੀਵਤਿ।।16।।

ਹੇ ਪਿਆਰੇ ਅਰਜਣ! ਮਾਨਵ ਜੀਵਨ ਵਿੱਚ ਇਸ ਪ੍ਰਕਾਰ ਵੇਦਾਂ ਦੁਆਰਾ ਥਾਪੇ ਯੱਗ ਵਿਧਾਨ ਦਾ ਜਿਹੜਾ ਪਾਲਣ ਨਹੀਂ ਕਰਦਾ ਉਹ ਯਕੀਨਨ ਪਾਪੀ ਜੀਵਨ ਬਤੀਤ ਕਰਦਾ ਹੈ। ਅਜਿਹਾ ਵਿਅਕਤੀ ਕੇਵਲ ਇੰਦਰੀਆਂ ਸੰਤੁਸ਼ਟ ਕਰਨ ਵਾਸਤੇ ਵਿਅਰਥ ਅਉਧ ਬਿਤਾਉਂਦਾ ਹੈ॥16॥

**यस्त्वात्मरतिरेव स्यादात्मतृप्तश्च मानवः ।**

**आत्मन्येव च सन्तुष्टस्तस्य कार्यं न विद्यते ॥ १७ ॥**

ਯਸ੍ਤ੍ਵਾਤ੍ਮਰਤਿਰੇਵ ਸਜਾਦਾਤ੍ਮ ਤ੍ਰਿਪ੍ਤਹ ਚ ਮਾਨਵਹ।

ਆਤ੍ਮਨਜੇਵ ਚ ਸਨ੍ਤੁਸ਼੍ਟਸ੍ਤਸਜ ਕਾਰਜਮ੍ ਨ ਵਿਦਜਤੇ।।17।।

ਪਰੰਤੂ ਜੋ ਵਿਅਕਤੀ ਆਤਮਾ ਵਿੱਚੋਂ ਹੀ ਆਨੰਦ ਲੈਂਦਾ ਹੈ, ਜਿਸ ਦਾ ਜੀਵਨ ਆਤਮ ਸਾਖਿਆਤਕਾਰ ਜੜਿਤ ਹੈ, ਜੋ ਆਪਣੇ ਆਪ ਵਿੱਚ ਪੂਰਨ ਸੰਤੋਖੀ ਰਹਿੰਦਾ ਹੈ, ਉਸ ਵਾਸਤੇ ਕਰਨ ਹਿਤ ਕੁਝ ਨਹੀਂ॥17॥

**नैव तस्य कृतेनार्थो नाकृतेनेह कश्चन ।**

**न चास्य सर्वभूतेषु कश्चिदर्थव्यपाश्रयः ।। १८।।**

ਨੈਵ ਤਸਜ ਕ੍ਰਿਤੇਨ ਅਰ੍ਥੋ ਨਾਕ੍ਰਿਤੇਨੇਹ ਕਸ਼੍ਚਨ।

ਨ ਚਾਸਜ ਸਰ੍ਵਭੁਤੇਸ਼ੁ ਕਸ਼ਿਚਦ੍ ਅਰਥ ਵਜਪਾਸ਼੍ਰਯਹ।।18।।

ਅਜਿਹੇ ਮਹਾਂਪੁਰਖ ਵਾਸਤੇ ਨਾ ਆਪਣੇ ਲਈ ਕਰਮ ਕਰਨ ਦੀ ਜਰੂਰਤ ਬਚਦੀ ਹੈ ਨਾ ਅਜਿਹਾ ਕਰਮ ਨਾ ਕਰਨ ਦਾ ਕੋਈ ਕਾਰਨ ਹੁੰਦਾ ਹੈ। ਉਸਨੂੰ ਕਿਸੇ ਦੂਜੇ ਜੀਵ ਉੱਤੇ ਨਿਰਭਰ ਹੋਣ ਦੀ ਜਰੂਰਤ ਵੀ ਨਹੀਂ ਪੈਂਦੀ॥18॥

**तस्मादसक्तः सततं कार्यं कर्म समाचर।**

**असक्तो ह्याचरन्कर्म परमाप्नोति पूरुषः ।। १९।।**

ਤਸ੍ਮਾਦਸਕ੍ਤਹ ਸਤਤਮ੍ ਕਾਰਜਮ੍ ਕਰ੍ਮ ਸਮਾਚਰ।

ਅਸਕ੍ਤੋ ਹਜਾਚਰਨ੍ਕਰ੍ਮ ਪਰਮਾਪ੍ਨੋਤਿ ਪੁਰਸ਼ਹ।।19।।

ਕਰਮਫਲ ਦੀ ਉਮੀਦ ਰੱਖੇ ਬਿਨਾਂ ਮਨੁੱਖ ਨੂੰ ਆਪਣਾ ਫਰਜ਼ ਸਮਝਕੇ ਨਿਰਤੰਰ ਕਰਮ ਕਰਦੇ ਰਹਿਣਾ ਚਾਹੀਦਾ ਹੈ। ਨਿਸ਼ਕਾਮ ਕਰਮ ਕਰਨ ਨਾਲ ਉਸਨੂੰ ਪਾਰਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ॥19॥

**कर्मणैव हि संसिद्धिमास्थिता जनकादयः।**

**लोकसंग्रहमेवापि सम्पश्यन्कर्तुमर्हसि ॥ २०।।**

ਕਰ੍ਮਣੈਵ ਹਿ ਸੰਸਿਦ੍ਧਿਮਾਸ੍ਥਿਤਾ ਜਨਕਾਦਯਹ੍।

ਲੋਕਸੰਗ੍ਰਹਮੇਵਾਪਿ ਸਮ੍ਪਸ਼ਜਨ੍ਕਰ੍ਤੁਮ੍ ਅਰ੍ਹਸਿ।।20।।

ਜਨਕ ਆਦਿਕ ਰਾਜਿਆਂ ਨੇ ਕੇਵਲ ਨੀਯਤ ਕੀਤੇ ਕਰਮ ਕਰਕੇ ਹੀ ਸਿੱਧੀ ਪ੍ਰਾਪਤ ਕੀਤੀ ਸੀ ਇਸ ਲਈ ਆਮ ਬੰਦਿਆਂ ਨੂੰ ਸਿੱਖਿਆ ਦੇਣ ਦੀ ਨਜ਼ਰ ਨਾਲ ਵੀ ਤੁਹਾਨੂੰ ਕਰਮ ਕਰਨਾ ਚਾਹੀਦਾ ਹੈ॥20॥

**यद्यदाचरति श्रेष्ठस्तत्तदेवेतरो जनः ।**

**स यत्प्रमाणं कुरुते लोकस्तदनुवर्तते ॥ २१ ॥**

ਯਦ੍ਯਦਾਚਰਤਿ ਸ਼੍ਰੇਸ਼੍ਠਸ੍ਤਤ੍ਤਦੇਵੇਤਰੋ ਜਨਹ।

ਸ ਯਤ੍ ਪ੍ਰਮਾਣ੍ਮ੍ ਕੁਰੁਤੇ ਲੋਕਸ੍ਤਦਨੁਵਰ੍ਤਤੇ।।21।।

ਮਹਾਂਪੁਰਖ ਜੋ ਕੁਝ ਕਰਦਾ ਹੈ ਆਮ ਬੰਦੇ ਉਸੇ ਦੇ ਕਦਮਾਂ ਤੇ ਚਲਦੇ ਹਨ। ਜਿਸ ਤਰਾਂ ਦਾ ਉਹ ਵਰਤਾਰਾ ਕਰਦਾ ਹੈ, ਉਹ ਆਦਰਸ਼ਕ ਹੋਣ ਕਰਕੇ ਲੋਕਾਂ ਨੂੰ ਪਿੱਛੇ ਲੱਗਣ ਵਾਸਤੇ ਪ੍ਰੇਰਿਤ ਕਰਦਾ ਹੈ॥21॥

**न मे पार्थास्ति कर्तव्यं त्रिषु लोकेषु किञ्चन ।**

**नानवाप्तमवाप्तव्यं वर्त एव च कर्मणि ॥ २२।।**

ਨ ਮੇ ਪਾਰ੍ਥ ਅਸਤਿ ਕਰ੍ਤਵਜਮ੍ ਤ੍ਰਿਸ਼ੁ ਲੋਕੇਸ਼ੁ ਕਿੰਚਨ।

ਨਾਨਵਾਪ੍ਤਮਵਾਪ੍ਤ੍ਵਯਮ੍ ਵਰ੍ਤ ਏਵ ਚ ਕਰ੍ਮਣਿ।।22।।

ਹੇ ਪਾਰਥ! ਤਿੰਨੇ ਲੋਕਾਂ ਵਿੱਚ ਮੇਰੇ ਕਰਨ ਵਾਸਤੇ ਕੋਈ ਕੰਮ ਨਹੀਂ, ਨਾ ਮੈਨੂੰ ਕਿਸੇ ਚੀਜ਼ ਦੀ ਘਾਟ ਹੈ ਨਾ ਜਰੂਰਤ। ਤਾਂ ਵੀ ਮੈਂ ਨਿਸ਼ਚਿਤ ਕੀਤੇ ਕੰਮ ਕਰਨ ਵਾਸਤੇ ਤਤਪਰ ਰਹਿੰਦਾ ਹਾਂ॥22॥

**यदि ह्यहं न वर्तेयं जातु कर्मण्यतन्द्रितः ।**

**मम वर्त्मानुवर्तन्ते मनुष्याः पार्थ सर्वशः ॥ २३ ॥**

ਯਦਿ ਹਜਹਮ੍ ਨ ਵਰ੍ਤੇਯਮ੍ ਜਾਤੁ ਕਰ੍ਮਣਿ ਅਤਇੰਦ੍ਰਤਹ।

ਮਮ ਵਰ੍ਤਮਾਨੁਵਰ੍ਤਨ੍ਤੇ ਮਨੁਸ਼੍ਜਾਹ ਪਾਰ੍ਥ ਸਰ੍ਵਸ਼ਹ।।23।।

ਸਾਵਧਾਨੀ ਪੂਰਵਕ ਜੇ ਮੈਂ ਨਿਸ਼ਚਿਤ ਕੀਤੇ ਕੰਮ ਨਾ ਕਰਾਂ ਤਾਂ ਹੇ ਪਾਰਥ! ਇਹ ਯਕੀਨੀ ਹੈ ਕਿ ਫਿਰ ਸਾਰੇ ਮਨੁੱਖ ਮੇਰੇ ਵਾਲੇ ਰਸਤੇ ਉੱਪਰ ਚੱਲਣ ਲੱਗ ਜਾਣਗੇ॥23॥

**उत्सीदेयुरिमे लोका न कुर्यां कर्म चेदहम् ।**

**संकरस्य च कर्ता स्यामुपहन्यामिमाः प्रजाः ॥२४।।**

ਉਤ੍ਸੀਦੇਯੁਰਿਮੇ ਲੋਕਾ ਨ ਕੁਰਜਾਮ੍ ਕਰ੍ਮ ਚੇਦਹਮ੍।

ਸੰਕਰਸਜ ਚ ਕਰ੍ਤਾ ਸਜਾਮ੍ ਉਪਹਨਜਾਮਿਮਾਹ ਪ੍ਰਜਾਹ।।24।।

ਜੇ ਮੈਂ ਨਿਸ਼ਚਿਤ ਕੰਮ ਨਾ ਕਰਾਂ ਤਾਂ ਸਾਰੇ ਲੋਕ ਖਤਮ ਹੋ ਜਾਣ। ਤਦ ਮੈਂ ਸੰਕਟ ਪੈਦਾ ਕਰਨ ਦਾ ਕਾਰਨ ਹੋ ਜਾਵਾਂਗਾ ਅਤੇ ਇਸ ਤਰਾਂ ਸਾਰੇ ਪ੍ਰਾਣੀਆਂ ਦੀ ਸ਼ਾਂਤੀ ਨਸ਼ਟ ਕਰਨ ਵਾਲਾ ਬਣ ਜਾਵਾਂਗਾ॥24॥

**सक्ताः कर्मण्यविद्वांसो यथा कुर्वन्ति भारत।**

**कुर्याद्विद्वांस्तथासक्तश्चिकीर्षुर्लोकसंग्रहम् ॥२५॥**

ਸਕ੍ਤਾਹ ਕਰ੍ਮਣਜਵਿਦ੍ਵਾਂਸੋ ਯਥਾ ਕੁਰਵੰਤਿ ਭਾਰਤ।

ਕੁਰਜਾਤ੍ ਵਿਦ੍ਵਾਨ ਤਥਾਸਕ੍ਤਹ ਚਿਕੀਰ੍ਸ਼ੁਰ੍ ਲੋਕ ਸੰਗ੍ਰਹਮ੍।।25।।

ਅਗਿਆਨੀ ਲੋਕ ਫਲ ਦੀ ਉਮੀਦ ਨਾਲ ਕੰਮ ਕਰਦੇ ਹਨ। ਵਿਦਵਾਨ ਜਨਾਂ ਨੂੰ ਚਾਹੀਦਾ ਹੈ ਉਹ ਲੋਕਾਂ ਨੂੰ ਸਹੀ ਰਸਤੇ ਵੱਲ ਲਿਜਾਕੇ ਨਿਸ਼ਕਾਮ ਹੋਕੇ ਕਾਰਜ ਕਰਨ॥25॥

**न बुद्धिभेदं जनयेदज्ञानां कर्मसङ्गिनाम् ।**

**जोषयेत्सर्वकर्माणि विद्वान्युक्तः समाचरन् ॥ २६ ॥**

ਨ ਬੁਦ੍ਧਿਭੇਦ੍ਮ੍ ਜਨਯੇਦਗਜਾਨਾਮ੍ ਕਰ੍ਮ ਸੰਗਿਨਾਮ੍।

ਜੋਸ਼ਯੇਤ੍ਸਰ੍ਵਕਰ੍ਮਾਣਿ ਵਿਦ੍ਵਾਨ ਯੁਕ੍ਤਹ ਸਮਾਚਰਨ੍।।26।।

ਗਿਆਨੀ ਪੁਰਖ ਨੂੰ ਚਾਹੀਦਾ ਹੈ ਸਵਾਰਥ ਸਦਕਾ ਕੰਮਾਂ ਵਿੱਚ ਰੁਝੇ ਅਗਿਆਨੀ ਬੰਦਿਆਂ ਨੂੰ ਕਰਮ ਕਰਨ ਤੋਂ ਨਾ ਰੋਕੇ ਤਾਂ ਕਿ ਉਹ ਬੇਚੈਨ ਨਾ ਹੋਣ ਪਰ ਖੁਦ ਭਗਤੀ ਭਾਵ ਨਾਲ ਕੰਮ ਕਰਦਿਆਂ ਵਿਕਸਿਤ ਹੋਵੇ॥26॥

**प्रकृतेः क्रियमाणानि गुणैः कर्माणि सर्वशः ।**

**अहङ्कारविमूढात्मा कर्ताहमिति मन्यते ॥ २७।।**

ਪ੍ਰਕ੍ਰਿਤੇਹ ਕ੍ਰਿਯਮਾਣਾਨਿ ਗੁਣੈਹ ਕਰ੍ਮਾਣਿ ਸਰ੍ਵਸ਼ਹ।

ਅਹੰਕਾਰਵਿਮੁਢਾਤ੍ਮਾ ਕਰ੍ਤਾਹਮਿਤਿ ਮਨਜਤੇ।।27।।

ਹੰਕਾਰ ਦੇ ਪ੍ਰਭਾਵ ਨਾਲ ਮੋਹਗ੍ਰਸਤ ਹੋਕੇ ਜੀਵਾਤਮਾ ਆਪਣੇ ਆਪ ਨੂੰ ਕੰਮਾਂ ਦੀ ਕਰਤਾ ਸਮਝ ਲੈਂਦੀ ਹੈ, ਦਰਅਸਲ ਉਹ ਪ੍ਰਕ੍ਰਿਤੀ ਦੇ ਤਿੰਨੇ ਗੁਣਾਂ ਨਾਲ ਪੂਰੇ ਕੀਤੇ ਜਾਂਦੇ ਹਨ॥27॥

**तत्त्ववित्तु महाबाहो गुणकर्मविभागयोः।**

**गुणा गुणेषु वर्तन्त इति मत्वा न सज्जते ॥ २८।।**

ਤਤ੍ਵਵਿਤ੍ ਤੁ ਮਹਾਬਾਹੋ ਗੁਣਕਰ੍ਮਵਿਭਾਗਯੋਹ।

ਗੁਣਾ ਗੁਣੇਸ਼ੁ ਵਰ੍ਤਨ੍ਤ ਇਤਿ ਮਤ੍ਵਾ ਨ ਸਜ੍ਜਤੇ।।28।।

ਹੇ ਮਹਾਂਬਾਹੂ! ਭਗਤੀ ਭਾਵ ਨਾਲ ਕੀਤੇ ਅਤੇ ਸਵਾਰਥਵਸ ਕੀਤੇ ਕੰਮਾਂ ਵਿਚਲੇ ਫਰਕ ਨੂੰ ਭਲੀਭਾਂਤ ਜਾਣਦਿਆਂ ਜੋ ਪਰਮ ਸਤਿ ਨੂੰ ਜਾਣ ਗਿਆ, ਉਹ ਕਦੀ ਵੀ ਆਪਣੇ ਆਪ ਨੂੰ ਇੰਦਰੀਆਂ ਦੀ ਤ੍ਰਿਪਤੀ ਵਿੱਚ ਨਹੀਂ ਲਾਉਂਦਾ॥28॥

**प्रकृतेर्गुणसम्मूढाः सज्जन्ते गुणकर्मसु ।**

**तानकृत्स्नविदो मन्दान्कृत्स्नविन्न विचालयेत् ॥ २९।।**

ਪ੍ਰਕ੍ਰਿਤੇਰ੍ ਗੁਣ ਸਮ੍ਮੁਢਾਹ ਸਜ੍ਜਨ੍ਤੇ ਗੁਣਕਰ੍ਮਸੁ।

ਤਾਨਕ੍ਰਿਤ੍ਸ੍ਨਵਿਦੋ ਮਨ੍ਦਾਨ੍ਕ੍ਰਿਤ੍ਸ੍ਨਵਿਨ੍ਨ ਵਿਚਾਲਯੇਤ੍।।29।।

ਮਾਇਆ ਦੇ ਗੁਣ ਨਾਲ ਮੋਹਪ੍ਰਸਤ ਹੋਣ ਉੱਤੇ ਅਗਿਆਨੀ ਪੁਰਖ ਭੌਤਿਕ ਕਾਰਜਾਂ ਵਿੱਚ ਪੂਰਨ ਖਚਿਤ ਹੋ ਕੇ ਨਿਰਬਲ ਹੋ ਜਾਂਦੇ ਹਨ। ਬੇਸ਼ਕ ਉਨ੍ਹਾਂ ਦੇ ਇਹ ਕਾਰਜ ਅਗਿਆਨਤਾ ਵਸ ਕੀਤੇ ਹੋਣ ਕਾਰਨ ਨੀਵੇਂ ਹੁੰਦੇ ਹਨ ਪਰ ਗਿਆਨੀ ਨੂੰ ਚਾਹੀਦਾ ਹੈ ਉਨ੍ਹਾਂ ਨੂੰ ਬੇਚੈਨ ਨਾ ਕਰੇ॥29॥

**मयि सर्वाणि कर्माणि संन्यस्याध्यात्मचेतसा ।**

**निराशीर्निर्ममो भूत्वा युध्यस्व विगतज्वरः ॥ ३० ॥**

ਮਯਿ ਸਰਵਾਣਿ ਕਰ੍ਮਾਣਿ ਸੰਨਜਸਜ ਅਧਜਾਤ੍ਮ ਚੇਤਸਾ।

ਨਿਰਾਸ਼ੀਰ੍ ਨਿਰ੍ਮਮੋ ਭੁਤ੍ਵਾ ਯੁਧਜਸ੍ਵ ਵਿਗਤਜ੍ਵਰਹ।।30।।

ਇਸ ਕਰਕੇ ਹੇ ਅਰਜਣ! ਆਪਣੇ ਸਾਰੇ ਕੰਮਾਂ ਨੂੰ ਮੇਰੇ ਵਿੱਚ ਸਮਰਪਿਤ ਕਰਕੇ ਮੇਰੇ ਪੂਰਨ ਗਿਆਨ ਵਿੱਚ ਲੀਨ ਹੋ ਕੇ, ਲਾਭ ਦੀ ਇਛਿਆ ਤੋਂ ਮੁਕਤ, ਮਮਤਾ-ਰਹਿਤ ਅਤੇ ਸੰਤਾਪ-ਰਹਿਤ ਹੋਕੇ ਯੁੱਧ ਲੜੋ॥30॥

**ये मे मतमिदं नित्यमनुतिष्ठन्ति मानवाः ।**

**श्रद्धावन्तोऽनसूयन्तो मुच्यन्ते तेऽपि कर्मभिः ॥ ३१ ॥**

ਯੇ ਮੇ ਮਤਮਿਦਮ੍ ਨਿਤਜਮ੍ ਅਨੁਤਿਸ਼੍ਠਨਿਤ ਮਾਨਵਾਹ।

ਸ਼੍ਰਦ੍ਧਾਵਨ੍ਤਹ ਅਨਸੁਯਨ੍ਤੋ ਮੁਚਜਨ੍ਤੇ ਤੇ ਅਪਿ ਕਰ੍ਮਭਿਹ।।31।।

ਮੇਰੀ ਹਦਾਇਤ ਅਨੁਸਾਰ ਜਿਹੜੇ ਬੰਦੇ ਆਪਣਾ ਫਰਜ਼ ਨਿਭਾਂਦੇ ਰਹਿਣ ਅਤੇ ਈਰਖਾ ਮੁਕਤ ਹੋ ਕੇ ਇਸ ਉਪਦੇਸ਼ ਦਾ ਸ਼ਰਧਾਪੂਰਵਕ ਪਾਲਣ ਕਰਨ ਉਹ ਸਵਾਰਥੀ ਕੰਮਾਂ ਦੇ ਬੰਧਨ ਤੋਂ ਮੁਕਤ ਹੋ ਜਾਂਦੇ ਹਨ॥31॥

**ये त्वेतदभ्यसूयन्तो नानुतिष्ठन्ति मे मतम् ।**

**सर्वज्ञानविमूढांस्तान्विद्धि नष्टानचेतसः ।। ३२।।**

ਯੇ ਤ੍ਵੇਤਦਭਜਸੁਯਨ੍ਤੋ ਨਾਨੁਤਿਸ਼੍ਠੰਤਿ ਮੇ ਮਤਮ੍।

ਸਰ੍ਵਗਜਾਨਵਿਮੁਢਾਨ੍ ਤਾਨ੍ ਵਿਦ੍ਧਿ ਨਸ਼੍ਟਾਨਚੇਤਸਹ।।32।।

ਪਰ ਜੋ ਈਰਖਾਵਸ ਇਨ੍ਹਾਂ ਉਪਦੇਸ਼ਾਂ ਉੱਪਰ ਨਹੀਂ ਚਲਦੇ, ਵਿਰੋਧਤਾ ਕਰਦੇ ਹਨ ਉਹ ਸਭ ਗਿਆਨ ਤੋਂ ਵੰਚਿਤ, ਭਰਮ-ਗ੍ਰਸਤ ਹਨ ਤੇ ਉਨ੍ਹਾਂ ਨੂੰ ਨਸ਼ਟ ਹੋਏ ਹੀ ਸਮਝ॥32॥

**सदृशं चेष्टते स्वस्याः प्रकृतेर्ज्ञानवानपि ।**

**प्रकृतिं यान्ति भूतानि निग्रहः किं करिष्यति ॥ ३३।।**

ਸਦ੍ਰਿਸ਼ਮ੍ ਚੇਸ਼੍ਟਤੇ ਸ੍ਵਸਜਾਹ ਪ੍ਰਕ੍ਰਿਤੇਰ੍ ਗਜਾਨਵਾਨਪਿ।

ਪ੍ਰਕ੍ਰਿਤਿਮ੍ ਯਾਂਤਿ ਭੁਤਾਨਿ ਨਿਗ੍ਰਹਹ ਕਿਮ੍ ਕਰਿਸ਼ਜਤਿ।।33।।

ਗਿਆਨੀ ਪੁਰਖ ਆਪਣੇ ਸੁਭਾਅ ਅਨੁਸਾਰ ਕੰਮ ਕਰਦਾ ਹੈ ਕਿਉਂਕਿ ਸਾਰੇ ਪ੍ਰਾਣੀ ਤਿੰਨੇ ਗੁਣਾਂ ਤੋਂ ਬਣੇ ਆਪਣੇ ਸੁਭਾਅ ਅਨੁਸਾਰ ਵਰਤਾਰਾ ਕਰਦੇ ਹਨ। ਫਿਰ ਜ਼ਿਆਦਤੀ ਕਰਨ ਨਾਲ ਕੀ ਹੋ ਸਕਦਾ ਹੈ ? ॥33॥

**इन्द्रियस्येन्द्रियस्यार्थे रागद्वेषौ व्यवस्थितौ।**

**तयोर्न वशमागच्छेत्तौ ह्यस्य परिपन्थिनौ ॥ ३४ ॥**

ਇੰਦ੍ਰਿਯਸਜ ਇੰਦ੍ਰਿਯਸਜ ਅਰ੍ਥੇ ਰਾਗ ਦ੍ਵੇਸ਼ੌਂ ਵਜਵਸਥਿਤੌਂ।

ਤਯੋਰ੍ ਨ ਵਸ਼ਮਾਗਚ੍ਛੇਤ੍ ਤੌਂ ਹਜਸਜ ਪਰਿਪੰਥਿਨੌਂ।।34।।

ਹਰੇਕ ਇੰਦਰੀ ਅਤੇ ਉਸ ਨਾਲ ਸਬੰਧਤ ਰਾਗ ਦਵੈਸ਼ ਦੇ ਵਿਸ਼ਿਆਂ ਨੂੰ ਸਥਾਪਤ ਕਰਨ ਦੇ ਅਸੂਲ ਹੁੰਦੇ ਹਨ। ਮਨੁੱਖਾਂ ਨੂੰ ਅਜਿਹੇ ਰਾਗ ਅਤੇ ਦਵੈਸ਼ ਦੇ ਵਸ ਵਿੱਚ ਨਹੀਂ ਹੋ ਜਾਣਾ ਚਾਹੀਦਾ ਕਿਉਂਕਿ ਇਹ ਆਤਮ ਸਾਖਿਆਤਕਾਰ ਦੇ ਰਸਤੇ ਵਿੱਚ ਰੁਕਾਵਟਾਂ ਹਨ॥34॥

**श्रेयान्स्वधर्मो विगुणः परधर्मात्स्वनुष्ठितात् ।**

**स्वधर्मे निधनं श्रेयः परधर्मो भयावहः ॥ ३५।।**

ਸ਼੍ਰੇਯਾਨ੍ ਸ੍ਵਧਰ੍ਮੋ ਵਿਗੁਣਹ ਪਰਧਰ੍ਮਾਤ੍ਸ੍ਵਨੁਸ਼ਿਠਤਾਤ੍।

ਸਵ੍ਧਰ੍ਮੇ ਨਿਧਨਮ੍ ਸ਼੍ਰੇਯਹ ਪਰਧਰ੍ਮੋ ਭਯਾਵਹਹ।।35।।

ਦੂਜੇ ਦੇ ਉੱਤਮ ਧਰਮ ਨਾਲੋਂ ਆਪਣਾ ਔਗੁਣ ਭਰਿਆ ਧਰਮ ਵਧੀਆ ਹੈ। ਆਪਣੇ ਧਰਮ ਵਿੱਚ ਮਰਨਾ ਵੀ ਕਲਿਆਣਕਾਰੀ ਹੈ ਜਦੋਂ ਕਿ ਬੇਗਾਨਾ ਧਰਮ ਭਿਆਨਕ ਹੈ॥35॥

अर्जुन उवाच

**अथ केन प्रयुक्तोऽयं पापं चरति पूरुषः ।**

**अनिच्छन्नपि वार्ष्णेय बलादिव नियोजितः ॥ ३६ ॥**

ਅਰਜੁਨ ਉਵਾਚ

ਅਥ ਕੇਨ ਪ੍ਰਯੁਕ੍ਤਹ ਅਯਮ੍ ਪਾਪਮ੍ ਚਰਤਿ ਪੂਰਸ਼ਹ।

ਅਨਿਚ੍ਛਨ੍ਨਪਿ ਵਾਰ੍ਸ਼ਣੇਯ ਬਲਾਦਿਵ ਨਿਯੋਜਿਤਹ।।36।।

ਅਰਜਣ ਨੇ ਕਿਹਾ, ਹੇ ਕ੍ਰਿਸ਼ਨਬੰਸੀ! ਨਾ ਚਾਹੁੰਦਿਆਂ ਹੋਇਆਂ ਵੀ ਮਨੁੱਖ ਪਾਪ ਕਰਨ ਵਾਸਤੇ ਕਿਉਂ ਪ੍ਰੇਰਿਤ ਹੋ ਜਾਂਦਾ ਹੈ? ਇਉਂ ਲਗਦਾ ਹੈ ਜਿਵੇਂ ਕੋਈ ਜਬਰਨ ਉਸ ਪਾਸੋਂ ਪਾਪ ਕਰਵਾ ਰਿਹਾ ਹੋਵੇ? ॥36॥

श्रीभगवानुवाच

**काम एष क्रोध एष रजोगुणसमुद्भवः ।**

**महाशनो महापाप्मा विद्ध्येनमिह वैरिणम् ॥ ३७॥**

ਸ਼੍ਰੀ ਭਗਵਾਨ ਉਵਾਚ

ਕਾਮ ਏਸ਼ ਕ੍ਰੋਧ ਏਸ਼ ਰਜੋਗੁਣਸਮੁਦ੍ਭਵਹ।

ਮਹਾਸ਼ਨੋ ਮਹਾਪਾਪ੍ਮਾ ਵਿਦ੍ਧਜੇਨਮਿਹ ਵੈਰਿਣਮ੍।।37।।

ਸ਼੍ਰੀ ਭਗਵਾਨ ਨੇ ਕਿਹਾ- ਹੇ ਅਰਜਣ! ਇਸ ਦਾ ਕਾਰਨ ਰਜੋਗੁਣ ਦੇ ਸੰਪਰਕ ਵਿੱਚ ਆਉਣਾ ਹੈ ਜੋ ਬਾਦ ਵਿੱਚ ਕ੍ਰੋਧ ਦਾ ਰੂਪ ਧਾਰਨ ਕਰਦਾ ਹੈ ਤੇ ਇਹੋ ਇਸ ਸੰਸਾਰ ਦਾ ਸਭ ਕੁੱਝ ਹੜਪ ਜਾਂਦਾ ਹੈ, ਇਹ ਪਾਪੀ ਹੈ, ਦੁਸ਼ਮਣ ਹੈ॥37॥

**धूमेनाव्रियते वह्निर्यथादर्शो मलेन च ।**

**यथोल्बेनावृतो गर्भस्तथा तेनेदमावृतम् ।। ३८ ।।**

ਧੁਮੇਨਾਵ੍ਰਿਯਤੇ ਵਹਿਨਰ੍ ਯਥਾਦਰਸ਼ੋ ਮਲੇਨ ਚ।

ਯਥੋਲ੍ਬੇਨਾਵ੍ਰਿਤੋ ਗਰ੍ਭਸ੍ਤਥਾ ਤੇਨੇਦਮਾਵ੍ਰਿਤਮ੍।।38।।

ਜਿਵੇਂ ਅੱਗ ਧੂੰਏਂ ਹੇਠ, ਸ਼ੀਸ਼ਾ ਗਰਦ ਹੇਠ ਤੇ ਗਰਭ ਅੰਦਰਲਾ ਜੀਵ ਜੇਰ ਹੇਠ ਢਕਿਆ ਰਹਿੰਦਾ ਹੈ ਉਸੇ ਤਰਾਂ ਕਾਮ, ਗਿਆਨ ਨੂੰ ਢਕ ਲੈਂਦਾ ਹੈ॥38॥

**आवृतं ज्ञानमेतेन ज्ञानिनो नित्यवैरिणा ।**

**कामरूपेण कौन्तेय दुष्पूरेणानलेन च ॥ ३९ ॥**

ਆਵ੍ਰਿਤਮ੍ ਗ੍ਯਾਨਮੇਤੇਨ ਗਜਾਨਿਨੋ ਨਿਤਜ ਵੈਰਿਣਾ।

ਕਾਮਰੂਪੇਣ ਕੌਨ੍ਤੇਯ ਦੁਸ਼੍ਪੂਰੇਣਾਨਲੇਨ ਚ।।39।।

ਹੇ ਅਰਜਣ, ਗਿਆਨਮਈ ਜੀਵਾਤਮਾ ਦੀ ਸ਼ੁੱਧ ਚੇਤਨਾ ਉਸਦੇ ਕਾਮਰੂਪੀ ਨਿੱਤ ਦੇ ਵੈਰੀ ਹੇਠ ਢਕੀ ਰਹਿੰਦੀ ਹੈ ਜੋ ਕਦੇ ਨਹੀਂ ਰੁਕਦੀ ਤੇ ਅੱਗ ਵਾਂਗ ਧੁਖਦੀ ਰਹਿੰਦੀ ਹੈ॥39॥

**इन्द्रियाणि मनो बुद्धिरस्याधिष्ठानमुच्यते ।**

**एतैर्विमोहयत्येष ज्ञानमावृत्य देहिनम् ॥ ४० ॥**

ਇੰਦ੍ਰਿਯਾਣਿ ਮਨੋ ਬੁਦ੍ਧਿਰਸ੍ਯਾਧਿਸ਼੍ਠਾਨਮੁਚਜਤੇ।

ਏਤੈਰ੍ ਵਿਮੋਹਯਤ੍ਯੇਸ਼ ਗਜਾਨ੍ਮ੍ ਆਵ੍ਰਿਤਜ ਦੇਹਿਨਮ੍।।40।।

ਇੰਦਰੀਆਂ, ਮਨ ਅਤੇ ਬੁੱਧੀ, ਇਸ ਕਾਮ ਦੇ ਨਿਵਾਸ ਸਥਾਨ ਹਨ। ਕਾਮ, ਜੀਵਾਤਮਾ ਦੇ ਵਾਸਤਵਿਕ ਗਿਆਨ ਨੂੰ ਢਕ ਕੇ ਮੋਹਿਤ ਕਰ ਲੈਂਦਾ ਹੈ॥40॥

**तस्मात्त्वमिन्द्रियाण्यादौ नियम्य भरतर्षभ ।**

**पाप्मानं प्रजहि ह्येनं ज्ञानविज्ञाननाशनम् ॥ ४१ ॥**

ਤਸ੍ਮਾਤ੍ਤਵਮ੍ ਇੰਦ੍ਰਿਯਾਣਜਾਦੌਂ ਨਿਯਮਜ ਭਰਤ ਰਿਸ਼ਭ।

ਪਾਪ੍ਮਾਨਮ੍ ਪ੍ਰਜਹਿ ਹਜੇਨਮ੍ ਗਜਾਨਵਿਗਜਾਨ ਨਾਸ਼ਨਮ੍।।41।।

ਇਸ ਲਈ ਹੇ ਭਰਤਬੰਸੀ ਅਰਜਣ! ਪਹਿਲਾਂ ਇੰਦਰੀਆਂ ਨੂੰ ਵਸ ਵਿੱਚ ਕਰਕੇ ਗਿਆਨ ਅਤੇ ਵਿਗਿਆਨ ਦੇ ਘਾਤਕ ਮਹਾਂਪਾਪੀ ਕਾਮ ਨੂੰ ਯਕੀਨਨ ਪੂਰੀ ਤਾਕਤ ਨਾਲ ਮਾਰ ਦਿਓ॥41॥

**इन्द्रियाणि पराण्याहुरिन्द्रियेभ्यः परं मनः।**

**मनसस्तु परा बुद्धिर्यो बुद्धेः परतस्तु सः।।४२।।**

ਇੰਦ੍ਰਿਯਾਣਿ ਪਰਾਣ੍ਯਾਹੁਰ੍ ਇੰਦ੍ਰਿਯੇਭਜਹ ਪਰਮ੍ ਮਨਹ।

ਮਨਸਹ ਤੁ ਪਰਾ ਬੁਦ੍ਧਿਯੋਹ ਬੁਦ੍ਧੇਹ ਪਰਤਸ੍ਤੁ ਸਹ।।42।।

ਜੜ ਪਦਾਰਥ ਦੇ ਮੁਕਾਬਲੇ ਇੰਦਰੀਆਂ ਉੱਤਮ ਹਨ, ਮਨ ਇੰਦਰੀਆਂ ਤੋਂ ਉੱਤਮ ਹੈ, ਬੁੱਧੀ ਮਨ ਤੋਂ ਉੱਤਮ ਹੈ ਅਤੇ ਆਤਮਾ ਬੁੱਧੀ ਤੋਂ ਕਿਤੇ ਉੱਪਰ ਹੈ॥42॥

(ਕਾਮ ਦਾ ਵਾਸਾ ਸਰੀਰ ਵਿੱਚ ਹੈ। ਇੰਦਰੀਆਂ ਕਾਮ ਦੇ ਦਰਵਾਜੇ ਹਨ। ਇੰਦਰੀਆਂ ਨਹੀਂ ਤਾਂ ਸਰੀਰ ਸੁੰਨ ਜੜ ਹੈ। ਸਰੀਰ ਥਿਰ ਰਹਿੰਦਾ ਹੋਵੇ ਤਾਂ ਵੀ ਇੰਦਰੀਆਂ ਪ੍ਰਵਾਹਿਤ ਰਹਿੰਦੀਆਂ ਹਨ। ਸਰੀਰ ਸੌਂ ਜਾਵੇ ਤਦ ਇੰਦਰੀਆਂ ਕੰਮ ਬੰਦ ਕਰ ਦਿੰਦੀਆਂ ਹਨ ਪਰ ਮਨ, ਸੁੱਤੇ ਪਏ ਬੰਦੇ ਦਾ ਵੀ ਸੁਫਨੇ ਦੇਖਦਾ ਰਹਿੰਦਾ ਹੈ। ਬੁੱਧੀ ਜੇ ਚਾਹੇ ਮਨ ਨੂੰ ਵਸ ਵਿੱਚ ਕਰ ਸਕਦੀ ਹੈ। ਗਿਆਨੀ ਬੰਦੇ ਬੁੱਧੀ ਉੱਪਰ ਕਾਬੂ ਪਾ ਲੈਂਦੇ ਹਨ। ਆਤਮਾ ਬੁੱਧੀ ਨੂੰ ਵੀ ਪਿੱਛੇ ਛੱਡ ਜਾਂਦੀ ਹੈ। ਜਿਹੜੀ ਆਤਮਾ ਭਗਵਾਨ ਵਿੱਚ ਲੀਨ ਹੋ ਜਾਂਦੀ ਹੈ, ਬੁੱਧੀ ਉੱਥੇ ਤਕ ਨਹੀਂ ਪੁੱਜ ਸਕਦੀ। ਇੰਦਰੀਆਂ, ਮਨ, ਬੁੱਧੀ ਇਹ ਉਸ ਸੱਪ ਵਾਂਗ ਜਿਉਂਦੀਆਂ ਤਾਂ ਰਹਿੰਦੀਆਂ ਹਨ ਜਿਹੜਾ ਖੂੰਖਾਰ ਹੋਵੇ ਪਰ ਜਿਸਦੇ ਦੰਦ ਕੱਢ ਦਿੱਤੇ ਗਏ ਹੋਣ।)

**एवं बुद्धेः परं बुद्ध्वा संस्तभ्यात्मानमात्मना ।**

**जहि शत्रुं महाबाहो कामरूपं दुरासदम् ॥ ४३ ॥**

ਏਵਮ੍ ਬੁਦ੍ਧੇਹ ਪਰ੍ਮ ਬੁਦ੍ਧ੍ਵਾ ਸੰਸ੍ਤਭਜਾਤ੍ਮਾਨਮਾਤ੍ਮਨਾ।

ਜਹਿ ਸ਼ਤ੍ਰੂਮ੍ ਮਹਾਬਾਹੋ ਕਾਮਰੂਪਮ੍ ਦੁਰਾਸਦਮ੍।।43।।

ਇਸ ਤਰਾਂ ਹੇ ਮਹਾਂਬਾਹੂ ਅਰਜਣ! ਬੁੱਧੀ ਤੋਂ ਸੂਖਮ, ਬਲਵਾਨ ਅਤੇ ਅਤਿਅੰਤ ਉੱਤਮ ਆਤਮਾ ਨੂੰ ਜਾਣੋ ਅਤੇ ਬੁੱਧੀ ਨਾਲ ਮਨ ਨੂੰ ਵਸ ਵਿੱਚ ਕਰਕੇ ਤੁਸੀਂ ਕਾਮਰੂਪ ਖਤਰਨਾਕ ਦੁਸ਼ਮਣ ਨੂੰ ਮਾਰ ਮੁਕਾਓ॥43॥

ਓਮ!

ਸ੍ਰੀਮਦ ਭਗਵਦਗੀਤਾ ਦੇ ਤੀਜੇ ਅਧਿਆਇ 'ਕਰਮਯੋਗ' ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

# ਅਧਿਆਇ ਚੌਥਾ
# ਦੈਵੀ ਗਿਆਨ

ਭਗਵਾਨ ਕ੍ਰਿਸ਼ਨ ਨੇ ਕਿਹਾ- ਅਸੀਂ ਇਹ ਅਮਰ, ਯੋਗ ਵਿਦਿਆ ਦਾ ਉਪਦੇਸ਼ ਸੂਰਜਦੇਵ ਨੂੰ ਦਿੱਤਾ, ਸੂਰਜ ਨੇ ਆਪਣੇ ਬੇਟੇ ਮਨੂ ਨੂੰ ਤੇ ਮਨੂ ਨੇ ਇਹ ਗਿਆਨ ਆਪਣੇ ਬੇਟੇ ਇਖਵਾਕ ਨੂੰ ਦਿੱਤਾ। ਇਹ ਭਗਵਦਗੀਤਾ ਦਾ ਅਲੌਕਿਕ ਇਤਿਹਾਸ ਹੈ। ਇਸ ਨੂੰ ਆਦਿਕਾਲੀ ਗਿਆਨ ਕਿਹਾ ਗਿਆ ਹੈ। ਸੂਰਜਦੇਵ ਰਾਜਿਆਂ ਦਾ ਰਾਜਾ ਹੈ। ਸੂਰਜ ਤੋਂ ਬਾਦ ਇਹ ਧਰਤੀ ਦੇ ਰਾਜਿਆਂ ਪਾਸ ਆਇਆ ਤਾਂ ਕਿ ਉਹ ਆਪਣੀ ਪਰਜਾ ਨਾਲ ਇਨਸਾਫ ਕਰਕੇ ਚਿਰਸਥਾਈ ਰਾਜਭਾਗ ਭੋਗਣ। ਰਾਜਿਆਂ ਦਾ ਫਰਜ਼ ਬਣਿਆ ਕਿ ਉਹ ਆਪਣੀ ਪਰਜਾ ਨੂੰ ਗੀਤਾ ਦੀ ਰੌਸ਼ਨੀ ਵਿੱਚ ਸਿੱਖਿਆ, ਸੰਸਕ੍ਰਿਤੀ ਅਤੇ ਭਗਤੀ ਦੇ ਪਾਠ ਪੜ੍ਹਾਉਣ। ਪੁਰਾਤਨ ਰਾਜੇ, ਸ੍ਰੀ ਰਾਮ ਚੰਦਰ, ਸ੍ਰੀ ਕ੍ਰਿਸ਼ਨ, ਭਗਵਾਨ ਬੁੱਧ, ਭਗਵਾਨ ਮਹਾਂਵੀਰ, ਸਾਰੇ ਧਰਮੀ ਮਹਾਂਪੁਰਖ ਵੀ ਸਨ। ਬ੍ਰਹਮਾ ਜੀ ਦਾ ਬ੍ਰਹਮ ਸੰਘਿਤਾ (5.52) ਵਿੱਚ ਕਥਨ ਹੈ- ਮੈਂ ਉਸ ਸ੍ਰੀ ਭਗਵਾਨ ਗੋਬਿੰਦ ਦੀ ਪੂਜਾ ਕਰਦਾ ਹਾਂ ਜੋ ਆਦਿ ਪੁਰਖ ਹੈ ਅਤੇ ਜਿਸਦੇ ਹੁਕਮ ਅੱਗੇ ਲੋਕਾਂ ਦਾ ਰਾਜਾ ਸੂਰਜ ਅਨੰਤ ਸ਼ਕਤੀ ਦੀ ਤਪਸ਼ ਅਤੇ ਰੌਸ਼ਨੀ ਧਾਰਨ ਕਰਦਾ ਹੈ। ਇਹ ਸੂਰਜ, ਭਗਵਾਨ ਦੀ ਇਕ ਅੱਖ ਬਰਾਬਰ ਹੈ ਤੇ ਭਗਵਾਨ ਦੀ ਆਗਿਆ ਅਨੁਸਾਰ ਆਪਣੇ ਫੈਸਲੇ ਕਰਦਾ ਹੈ। ਇਉਂ ਭਗਵਾਨ ਕ੍ਰਿਸ਼ਨ ਦਾ ਪਹਿਲਾ ਵਿਦਿਆਰਥੀ ਸੂਰਜ ਹੈ ਇਸ ਲਈ ਗੀਤਾ ਆਮ ਸੰਸਾਰਕ ਵਿਦਿਆਰਥੀਆਂ ਵਾਸਤੇ ਲਿਖਿਆ ਕਾਲਪਨਿਕ ਬਿਰਤਾਂਤ ਨਹੀਂ।

**इमं विवस्वते योगं प्रोक्तवानहमव्ययम् ।**

**विवस्वान्मनवे प्राह मनुरिक्ष्वाकवेऽब्रवीत् ॥ १ ॥**

ਇਮਮ੍ ਵਿਵਸ੍ਵਤੇ ਯੋਗਮ੍ ਪ੍ਰੋਕ੍ਤਵਾਨਹਮਵਜਯਮ੍।

ਵਿਵਸ੍ਵਾਨ੍ਮਨਵੇ ਪ੍ਰਾਹ ਮਨੁਹ ਇਕ੍ਸ਼ਵਾਕਵੇ ਅਬ੍ਰਵੀਤ੍।।1।।

ਮਹਾਂਭਾਰਤ ਦੇ ਸ਼ਾਂਤੀਪਰਵ (348 59-52) ਵਿੱਚ ਗੀਤਾ ਦਾ ਇਤਿਹਾਸ ਇਉਂ ਦਰਸਾਇਆ ਹੈ- ਤ੍ਰੇਤਾ ਯੁੱਗ ਦੇ ਆਰੰਭ ਵਿੱਚ ਸੂਰਜ ਨੇ ਪਰਮੇਸ਼ਰ ਸਬੰਧੀ ਇਸ ਵਿਗਿਆਨ ਦਾ ਉਪਦੇਸ਼ ਮਨੂ ਨੂੰ ਦਿੱਤਾ ਅਤੇ ਮਨੁੱਖਾਂ ਦੇ ਪਿਤਾ ਮਨੂ ਨੇ ਇਹ ਆਪਣੇ ਪੁੱਤਰ ਇਖਵਾਕ ਨੂੰ ਦਿੱਤਾ। ਇਖਵਾਕ ਇਸ ਪ੍ਰਿਥਵੀ ਦੇ ਹਾਕਮ ਸਨ ਤੇ ਉਸੇ ਰਘੂਕੁਲ ਦੇ ਪੂਰਵਜ ਸਨ ਜਿਸ ਵਿੱਚ ਪਿੱਛੋਂ ਸ਼੍ਰੀ ਰਾਮਚੰਦਰ ਨੇ ਜਨਮ ਲਿਆ॥1॥

**एवं परम्पराप्राप्तमिमं राजर्षयो विदुः ।**

**स कालेनेह महता योगो नष्टः परंतप ॥ २ ॥**

ਏਵਮ ਪਰਮ੍ਪਰਾ ਪ੍ਰਾਪ੍ਤਮਿਮਮ੍ ਰਾਜ ਰਿਸ਼ਯਹ ਵਿਦੁਹ।

ਸ ਕਾਲੇਨੇਹ ਮਹਤਾ ਯੋਗੋ ਨਸ਼੍ਟਹ ਪਰੰਤਪ।।2।।

ਇਹ ਪਰਮ ਵਿਗਿਆਨ ਇਸ ਤਰ੍ਹਾਂ ਗੁਰੂ ਪਰੰਪਰਾ ਦੁਆਰਾ ਪ੍ਰਾਪਤ ਕੀਤਾ ਗਿਆ ਅਤੇ ਰਾਜ ਰਿਸ਼ੀਆਂ ਨੇ ਇਸੇ ਵਿਧੀ ਨਾਲ ਇਸ ਨੂੰ ਸਮਝਿਆ। ਪਰ ਸਮਾਂ ਬੀਤਣ ਨਾਲ ਇਹ ਪਰੰਪਰਾ ਲੋਪ ਹੋ ਗਈ ਸੀ ਹੇ ਦੁਸ਼ਮਣਾਂ ਦਾ ਦਮਨ ਕਰਨ ਵਾਲੇ ਅਰਜਣ! ॥2॥

**स एवायं मया तेऽद्य योगः प्रोक्तः पुरातनः ।**

**भक्तोऽसि मे सखा चेति रहस्यं ह्येतदुत्तमम् ॥ ३ ॥**

ਸ ਏਵਾਯਮ੍ ਮਯਾ ਤੇ ਅਦਜ ਯੋਗਹ ਪ੍ਰੋਕ੍ਤਹ ਪੁਰਾਤਨਹ।

ਭਕ੍ਤੋ ਅਸਿ ਮੇ ਸਖਾ ਚੇਤਿ ਰਹਸਜਮ੍ ਹਜੇਤਦੁਤ੍ਤਮਮ੍।।3।।

ਉਹੀ ਪ੍ਰਾਚੀਨ ਯੋਗ, ਯਾਨੀ ਕਿ ਪਰਮੇਸਰ ਨਾਲ ਆਪਣੇ ਸਬੰਧ ਦਾ ਵਿਗਿਆਨ ਅੱਜ ਮੇਰੇ ਰਾਹੀਂ, ਤੁਹਾਨੂੰ ਦੱਸਿਆ ਜਾ ਰਿਹਾ ਹੈ ਕਿਉਂਕਿ ਤੁਸੀਂ ਮੇਰੇ ਭਗਤ ਅਤੇ ਮਿੱਤਰ ਹੋ, ਅਤੇ ਇਸ ਵਿਗਿਆਨ ਦੇ ਦੈਵੀ ਰਹੱਸ ਨੂੰ ਸਮਝ ਸਕਦੇ ਹੋ॥3॥

(ਮਨੁੱਖਾਂ ਦੀਆਂ ਦੋ ਸ਼੍ਰੇਣੀਆਂ ਹਨ, ਦੇਵਤੇ ਅਤੇ ਦੈਂਤ। ਭਗਵਾਨ ਨੇ ਅਰਜਣ ਨੂੰ ਇਸ ਵਿਦਿਆ ਦਾ ਹੱਕਦਾਰ ਇਸ ਲਈ ਮੰਨਿਆ ਕਿਉਂਕਿ ਉਹ ਉਨ੍ਹਾਂ ਦਾ ਭਗਤ ਸੀ। ਪਰ ਦੈਂਤ ਵਾਸਤੇ ਇਸ ਪਰਮ ਗੁਹਜ ਵਿਦਿਆ ਨੂੰ ਸਮਝ ਸਕਣਾ ਸੰਭਵ ਨਹੀਂ। ਇਸ ਪਰਮ ਗਿਆਨ ਗ੍ਰੰਥ ਦੇ ਅਨੇਕ ਟੀਕੇ ਮੌਜੂਦ ਹਨ। ਕੁਝ ਟੀਕੇ ਭਗਤਾਂ ਨੇ ਕੀਤੇ ਹਨ ਕੁਝ ਦੈਂਤਾਂ ਨੇ। ਭਗਤਾਂ ਵੱਲੋਂ ਕੀਤੇ ਅਰਥ ਸਹੀ ਹਨ ਜਦੋਂ ਕਿ ਦੈਂਤਾਂ ਵੱਲੋਂ ਕੀਤੀਆਂ ਟਿੱਪਣੀਆਂ ਵਿਅਰਥ ਹਨ। ਅਰਜਣ ਵਾਸਤੇ ਭਗਵਾਨ ਗੁਰੂ ਹਨ, ਦੈਂਤ ਵਾਸਤੇ ਨਹੀਂ, ਇਸੇ ਕਰਕੇ ਦੈਂਤਾਂ ਦੀਆਂ ਗੱਲਾਂ ਮਨਘੜਤ ਹਨ, ਸਾਧਾਰਨ ਲੋਕਾਂ ਨੂੰ ਗੁਮਰਾਹ ਕਰਦੀਆਂ ਹਨ। ਕੁਮਾਰਗਾਂ ਤੋਂ ਬਚਣ ਵਾਸਤੇ ਇਹੀ ਸਹੀ ਹੋਵੇਗਾ ਕਿ ਗੀਤਾ ਦੇ ਅਰਥ ਅਰਜਣ ਪਰੰਪਰਾ ਅਨੁਸਾਰ ਕੀਤੇ ਅਤੇ ਸਮਝੇ ਜਾਣ।)

**अपरं भवतो जन्म परं जन्म विवस्वतः ।**

**कथमेतद्विजानीयां त्वमादौ प्रोक्तवानिति ॥ ४ ॥**

ਅਪਰਮ੍ ਭਵਤੋ ਜਨ੍ਮ੍ ਪਰਮ੍ ਜਨ੍ਮਹ ਵਿਵਸ੍ਵਤਹ।

ਕਥਮੇਤਦ੍ਵਿਜਾਨੀਯਾਮ੍ ਤ੍ਵਮਾਦੌ ਪ੍ਰੋਕ੍ਤਵਾਨਿਤਿ।।4।।

ਅਰਜਣ ਨੇ ਕਿਹਾ– ਪਰ ਸੂਰਜ ਦੇਵ ਤਾਂ ਤੁਹਾਥੋਂ ਪਹਿਲਾਂ ਹੋ ਚੁੱਕੇ ਸਨ, ਫਿਰ ਮੈਂ ਕਿਵੇਂ ਮੰਨਾ ਕਿ ਆਦਿਕਾਲ ਵਿੱਚ ਤੁਸੀਂ ਹੀ ਉਨ੍ਹਾਂ ਨੂੰ ਇਹ ਉਪਦੇਸ਼ ਦਿੱਤਾ ਸੀ ?॥4॥

(ਅਰਜਣ ਤਾਂ ਭਗਵਾਨ ਦਾ ਭਗਤ ਹੈ, ਫਿਰ ਉਸਨੇ ਸ਼ੰਕਾ ਪ੍ਰਗਟ ਕਿਉਂ ਕੀਤਾ ਕਿ ਭਗਵਾਨ ਉਦੋਂ ਨਹੀਂ ਸਨ ਜਦੋਂ ਸੂਰਜ ਸੀ ? ਆਪਣੇ ਲਈ ਨਹੀਂ, ਉਹ ਹੋਰਾਂ ਦੀ ਤ੍ਰਿਪਤੀ ਵਾਸਤੇ ਪੁੱਛਦਾ ਹੈ, ਉਨ੍ਹਾਂ ਲੋਕਾਂ ਲਈ ਜੋ ਇਸਨੂੰ ਦੈਵੀ ਗਿਆਨ ਨਹੀਂ ਮੰਨਦੇ, ਦੈਂਤਾਂ ਲਈ, ਜੋ ਕ੍ਰਿਸ਼ਨ ਨੂੰ ਭਗਵਾਨ ਨਹੀਂ ਮੰਨਦੇ।)

**बहूनि मे व्यतीतानि जन्मानि तव चार्जुन।**

**तान्यहं वेद सर्वाणि न त्वं वेत्थ परन्तप ॥ ५ ॥**

ਬਹੁਨਿ ਮੇ ਵਜਤੀਤਾਨਿ ਜਨ੍ਮਾਨਿ ਤਵ ਚ ਅਰ੍ਜੁਨ।

ਤਾਨਜਹਮ੍ ਵੇਦ ਸਰ੍ਵਾਣਿ ਨ ਤ੍ਵਮ੍ ਵੇਤ੍ਥ ਪਰਨ੍ਤਪ।।5।।

ਸ੍ਰੀ ਭਗਵਾਨ ਨੇ ਕਿਹਾ- ਤੁਹਾਡੇ ਅਤੇ ਮੇਰੇ ਅਨੇਕ ਜਨਮ ਹੋ ਚੁੱਕੇ ਹਨ। ਮੈਨੂੰ ਇਹ ਸਾਰੇ ਯਾਦ ਹਨ ਪਰ ਹੇ ਦੁਸ਼ਮਣ ਸੰਘਾਰਕ ਅਰਜਣ! ਤੁਹਾਨੂੰ ਉਹ ਯਾਦ ਨਹੀਂ ਰਹਿ ਸਕਦੇ॥5॥

**अजोऽपि सन्नव्ययात्मा भूतानामीश्वरोऽपि सन्।**

**प्रकृतिं स्वामधिष्ठाय सम्भवाम्यात्ममायया ॥ ६।।**

ਅਜਹ ਅਪਿ ਸਨ੍ਨਵਜਯਾਤ੍ਮਾ ਭੁਤਾਨਾਮ੍ ਈਸ਼੍ਵਰਹ ਅਪਿ ਸਨ੍।

ਪ੍ਰਕ੍ਰਿਤਮ੍ ਸ੍ਵਾਮਧਿਸ਼੍ਠਾਯ ਸਮ੍ਭਵਾਮਜਾਤ੍ਮਮਾਯਯਾ।।6।।

ਬੇਸ਼ਕ ਮੈਂ ਅਜੂਨੀ ਅਤੇ ਅਬਿਨਾਸੀ ਹਾਂ ਅਤੇ ਬੇਸ਼ਕ ਮੈਂ ਸਾਰੇ ਜੀਵਾਂ ਦਾ ਸਵਾਮੀ ਹਾਂ ਤਾਂ ਵੀ ਹਰੇਕ ਯੁੱਗ ਵਿਚ ਮੈਂ ਆਪਣੇ ਆਦਿ ਦੈਵੀ ਰੂਪ ਵਿੱਚ ਪ੍ਰਗਟ ਹੁੰਦਾ ਹਾਂ॥6॥

**यदा यदा हि धर्मस्य ग्लानिर्भवति भारत ।**

**अभ्युत्थानमधर्मस्य तदात्मानं सृजाम्यहम् ॥ ७॥**

ਯਦਾ ਯਦਾ ਹਿ ਧਰ੍ਮਸਜ ਗ੍ਲਾਨਿਰ੍ ਭਵਤਿ ਭਾਰਤ।

ਅਭਜੁਤ੍ਥਾਨਮਧਰ੍ਮਸਜ ਤਦਾਤ੍ਮਾਨਮ੍ ਸ੍ਰਿਜਾਮਜਹਮ੍।।7।।

ਜਦੋਂ ਵੀ ਅਤੇ ਜਿੱਥੇ ਵੀ ਧਰਮ ਦਾ ਪਤਨ ਹੁੰਦਾ ਹੈ ਅਤੇ ਅਧਰਮ ਦੀ ਪ੍ਰਧਾਨਤਾ ਹੋਣ ਲਗਦੀ ਹੈ, ਹੇ ਭਾਰਤਬੰਸੀ! ਤਦ ਤਦ ਮੈਂ ਅਵਤਾਰ ਧਾਰਦਾ ਹਾਂ॥7॥

**परित्राणाय साधूनां विनाशाय च दुष्कृताम्।**

**धर्मसंस्थापनार्थाय सम्भवामि युगे युगे।। ८ ॥**

ਪਰਿਤ੍ਰਾਣਾਯ ਸਾਧੁਨਾਮ੍ ਵਿਨਾਸ਼ਾਯ ਚ ਦੁਸ਼੍ਕ੍ਰਿਤਾਮ੍।

ਧਰਮਸੰਸ੍ਥਾਪਨਾਰ੍ਥਾਯ ਸਮ੍ਭਵਾਮਿ ਯੁਗੇ ਯੁਗੇ।।8।।

ਭਗਤਾਂ ਦਾ ਉਧਾਰ, ਦੁਸ਼ਟਾਂ ਦਾ ਵਿਨਾਸ਼ ਅਤੇ ਧਰਮ ਦੀ ਮੁੜ ਸਥਾਪਨਾ ਕਰਨ ਹਿਤ ਮੈਂ ਹਰ ਯੁਗ ਵਿੱਚ ਪ੍ਰਗਟ ਹੁੰਦਾ ਹਾਂ॥8॥

**जन्म कर्म च मे दिव्यमेवं यो वेत्ति तत्त्वतः।**

**त्यक्त्वा देहं पुनर्जन्म नैति मामेति सोऽर्जुन ॥ ९ ॥**

ਜਨ੍ਮ ਕਰ੍ਮ ਚ ਮੇ ਦਿਵਜਮੇਵਮ੍ ਯੋ ਵੇਤਿੱ ਤਤ੍ਵਤਹ।

ਤਜਕ੍ਤ੍ਵਾ ਦੇਹਮ੍ ਪੁਨਰ੍ ਜਨ੍ਮ ਨੈਤਿ ਮਾਮੇਤਿ ਸਹ ਅਰ੍ਜੁਨ।।9।।

ਹੇ ਅਰਜਣ! ਮੇਰੇ ਜਨਮ ਅਤੇ ਕਰਮ, ਦੈਵੀ, ਨਿਰਮਲ ਅਤੇ ਅਲੌਕਿਕ ਹਨ, ਜੋ ਮਨੁੱਖ ਇਸ ਸੱਚ ਨੂੰ ਜਾਣ ਲੈਂਦਾ ਹੈ ਉਹ ਭੌਤਿਕ ਸੰਸਾਰ ਵਿੱਚ ਪੁਨਰ ਜਨਮ ਨਹੀਂ ਲੈਂਦਾ ਸਗੋਂ ਮੇਰੇ ਸਨਾਤਨ ਧਰਮ ਨੂੰ ਪ੍ਰਾਪਤ ਹੁੰਦਾ ਹੈ॥9॥

**वीतरागभयक्रोधा मन्मया मामुपाश्रिताः।**

**बहवो ज्ञानतपसा पूता मद्भावमागताः।।१०।।**

ਵੀਤਰਾਗਭਯਕ੍ਰੋਧਾ ਮਨ੍ਮਯਾ ਮਾਮੁਪਾਸ਼੍ਰਿਤਾਹ।

ਬਹਵੋ ਗਜਾਨਤਪਸਾ ਪੂਤਾ ਮਦ੍ਭਾਵਮਾਗਤਾਹ।।10।।

ਪਹਿਲਾਂ ਵੀ ਜਿਨ੍ਹਾਂ ਦੇ ਰਾਗ, ਭੈਅ ਅਤੇ ਕ੍ਰੋਧ ਪੂਰਨ ਖਤਮ ਹੋ ਗਏ ਸਨ ਅਤੇ ਅਨਿੰਨ ਪ੍ਰੇਮ-ਪੂਰਵਕ ਮੇਰੇ ਵਿਚ ਸਥਿਤ ਰਹਿੰਦੇ ਸਨ, ਮੇਰੇ ਆਸਰੇ ਬਹੁਤ ਸਾਰੇ ਵਿਅਕਤੀ ਭੂਤਕਾਲ ਵਿੱਚ ਵੀ ਮੇਰੇ ਗਿਆਨ ਨਾਲ ਪਵਿਤ੍ਰ ਹੋ ਜਾਂਦੇ ਸਨ। ਉਨ੍ਹਾਂ ਸਾਰਿਆਂ ਨੇ ਮੇਰੇ ਪ੍ਰਤੀ ਦੈਵੀ ਪ੍ਰੇਮ ਨੂੰ ਪ੍ਰਾਪਤ ਕੀਤਾ ਹੈ॥10॥

**ये यथा मां प्रपद्यन्ते तांस्तथैव भजाम्यहम् ।**

**मम वर्त्मानुवर्तन्ते मनुष्याः पार्थ सर्वशः ।। ११ ।।**

ਯੇ ਯਥਾ ਮਾਮ੍ ਪ੍ਰਪਦਜਨ੍ਤੇ ਤਾਂਸ੍ਤਥੈਵ ਭਜਾਮ੍ਯਹਮ੍।

ਮਮ ਵਰ੍ਤ੍ਮਾਨੁਵਰ੍ਤਨ੍ਤੇ ਮਨੁਸ਼ਜਾਹ ਪਾਰ੍ਥ ਸਰ੍ਵਸ਼ਹ।।11।।

ਜਿਸ ਭਾਵ ਨਾਲ ਸਭ ਲੋਕ ਮੇਰੀ ਸ਼ਰਣ ਵਿੱਚ ਆਉਂਦੇ ਹਨ ਉਸੇ ਮੁਤਾਬਕ ਮੈਂ ਉਨ੍ਹਾਂ ਨੂੰ ਫਲ ਦਿੰਦਾ ਹਾਂ ਕਿਉਂਕਿ ਸਾਰੇ ਮਨੁੱਖ ਸਭ ਤਰਾਂ ਮੇਰੇ ਮਾਰਗ ਉੱਪਰ ਹੀ ਚਲਦੇ ਹਨ ਹੇ ਪਾਰਥ! ॥11॥

(ਹਰੇਕ ਬੰਦਾ ਕ੍ਰਿਸ਼ਨ ਜੀ ਨੂੰ ਵੱਖ ਵੱਖ ਸਰੂਪਾਂ ਵਿੱਚ ਖੋਜ ਰਿਹਾ ਹੈ। ਬੇਸ਼ਕ ਉਹ ਕਣ ਕਣ ਵਿੱਚ ਵਸੇ ਹੋਏ ਹਨ ਪਰ ਉਨ੍ਹਾਂ ਨੂੰ ਪ੍ਰਤੱਖ ਸੰਪੂਰਣ ਸਰੂਪ ਵਿੱਚ ਉਨ੍ਹਾਂ ਦੇ ਭਗਤ ਦੇਖ ਸਕਦੇ ਹਨ। ਕੋਈ ਉਨ੍ਹਾਂ ਨੂੰ ਸਵਾਮੀ ਦੇਖਦਾ ਹੈ ਕੋਈ ਮਿੱਤਰ, ਕੋਈ ਪਿਤਾ ਮੰਨਦਾ ਹੈ ਕੋਈ ਪ੍ਰੇਮੀ। ਜਿਸ ਰੂਪ ਵਿੱਚ ਭਗਤ ਦੇਖਣਾ ਚਾਹੇ ਭਗਵਾਨ ਉਸੇ ਰੂਪ ਵਿੱਚ ਦਿਸ ਜਾਂਦੇ ਹਨ।)

**काङ्क्षन्तः कर्मणां सिद्धिं यजन्त इह देवताः।**

**क्षिप्रं हि मानुषे लोके सिद्धिर्भवति कर्मजा ।। १२ ।।**

ਕਾਂਕ੍ਸ਼ਨ੍ਤਹ ਕਰ੍ਮਣਾਮ੍ ਸਿਦ੍ਧਿਮ੍ ਯਜਨ੍ਤ ਇਹ ਦੇਵਤਾਹ।

ਕ੍ਸ਼ਿਪ੍ਰਮ੍ ਹਿ ਮਾਨੁਸ਼ੇ ਲੋਕੇ ਸਿਦ੍ਧਿਰ੍ ਭਵਤਿ ਕਰ੍ਮਜਾ।।12।।

ਇਸ ਮਾਤ ਲੋਕ ਵਿੱਚ ਕਰਮਾਂ ਦੇ ਫਲ ਚਾਹੁਣ ਵਾਲੇ ਬੰਦੇ ਦੇਵਤਿਆਂ ਦੀ ਪੂਜਾ ਕਰਦੇ ਹਨ ਕਿਉਂਕਿ ਉਨ੍ਹਾਂ ਨੂੰ ਕਰਮਾਂ ਸਦਕਾ ਹੋਣ ਵਾਲੀ ਸਿੱਧੀ ਜਲਦੀ ਮਿਲ ਜਾਂਦੀ ਹੈ॥12॥

**चातुर्वर्ण्यम् मया सृष्टं गुणकर्मविभागशः ।**

**तस्य कर्तारमपि मां विद्ध्यकर्तारमव्ययम्।।१३।।**

ਚਾਤੁਰ੍ਵਰ੍ਣਜਮ੍ ਮਯਾ ਸ੍ਰਿਸ਼੍ਟਮ੍ ਗੁਣਕਰ੍ਮਵਿਭਾਗਸ਼ਹ।

ਤਸਜ ਕਰ੍ਤਾਰਮਪਿ ਮਾਮ੍ ਵਿਦ੍ਧਯ੍ਕਰ੍ਤਾਰਮਵਜਯਮ੍।।13।।

ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ, ਇਨ੍ਹਾਂ ਵਰਣਾਂ ਦਾ ਸਮੂਹ, ਗੁਣਾਂ ਅਤੇ ਕਰਮਾਂ ਦੀ ਵੰਡ ਅਨੁਸਾਰ ਮੇਰੇ ਦੁਆਰਾ ਹੀ ਰਚਿਆ ਗਿਆ ਹੈ। ਇਉਂ ਸ੍ਰਿਸ਼ਟੀ ਰਚਨਾ ਦਾ ਕਰਤਾ ਹੋਣ ਦੇ ਬਾਵਜੂਦ ਮੈਨੂੰ, ਅਬਿਨਾਸੀ ਪਰਮੇਸ਼ਰ ਨੂੰ ਵਾਸਤਵ ਵਿੱਚ ਇਹ ਜਾਣੋ ਕਿ ਮੈਂ ਕਰਤਾ ਨਹੀਂ ਹਾਂ॥13॥

(ਸ੍ਰਿਸ਼ਟੀ ਰਚਨਾ ਕਰਨ ਵਕਤ ਭਗਵਾਨ ਜਦੋਂ ਮਨੁੱਖਾਂ ਦੀ ਸਿਰਜਣਾ ਕਰਦੇ ਹਨ ਤਦ ਗੁਣਾਂ ਅਨੁਸਾਰ ਵਰਣ ਵੰਡ ਵਿੱਚ ਭੇਜਦੇ ਹਨ। ਜਿਨ੍ਹਾਂ ਵਿੱਚ ਸਾਤਵਿਕ ਗੁਣ ਵਧੀਕ ਹੋਣ ਉਨ੍ਹਾ ਨੂੰ ਬ੍ਰਾਹਮਣ ਜੂਨ ਵਿੱਚ, ਸਤੋ ਮਿਸ਼ਰਤ ਰਜੋ ਗੁਣ ਦਾ ਵਾਧਾ ਹੋਣ ਵਾਲੇ ਨੂੰ ਖੱਤਰੀ, ਜਿਨ੍ਹਾਂ ਵਿੱਚ ਤਮੋ ਰਜੋ ਦੋਵੇਂ ਹੋਣ ਉਹ ਵੈਸ਼, ਜਿਨ੍ਹਾਂ ਵਿੱਚ ਰਜੋ ਮਿਸ਼ਰਤ ਤਮੋ ਗੁਣ ਹੋਣ ਉਹ ਸ਼ੂਦਰ ਬਣਦੇ ਹਨ। ਇਹ ਆਪੋ ਆਪਣੇ ਵਰਣ ਵਿੱਚ ਦਰਜ ਜ਼ਿੰਮੇਵਾਰੀਆਂ ਨਿਭਾਉਣਗੇ। ਬ੍ਰਾਹਮਣ ਪੜ੍ਹਨ ਲਿਖਣ, ਧਰਮ ਕਰਮ ਆਦਿਕ ਕਰਨਗੇ, ਖੱਤਰੀ ਸੂਰਬੀਰਤਾ ਨਿਭਾਉਣ, ਵੈਸ਼ ਖੇਤੀ ਅਤੇ ਗਊ ਰੱਖਿਆ ਕਰਨ ਤੇ ਸ਼ੂਦਰ ਉਪਰਲੇ ਤਿੰਨੇ ਵਰਣਾਂ ਦੀ ਸੇਵਾ ਕਰਨ। ਇਕ ਵਰਣ ਦੂਜੇ ਵਰਣ ਵਿੱਚ ਸ਼ਾਦੀ ਕਰਵਾਏਗਾ ਤਾਂ ਵਰਣ ਦੋਸ਼ ਸੰਕਟ ਪੈਦਾ ਹੋਵੇਗਾ ਜਿਸਨੂੰ ਧਰਮ ਸੰਕਟ ਕਿਹਾ ਜਾਂਦਾ ਹੈ।)

**न मां कर्माणि लिम्पन्ति न मे कर्मफले स्पृहा ।**

**इति मां योऽभिजानाति कर्मभिर्न स बध्यते ।। १४ ।।**

ਨ ਮਾਮ੍ ਕਰ੍ਮਾਣਿ ਲਿਮ੍ਪੰਤਿ ਨ ਮੇ ਕਰ੍ਮਫਲੇ ਸ੍ਪ੍ਰਿਹਾ।

ਇਤਿ ਮਾਮ੍ ਯਹ ਅਭਿਜਾਨਾਤਿ ਕਰਮਭਿਹ ਨ ਸ ਬਧਜਤੇ।।14।।

ਮੇਰੇ ਉੱਪਰ ਕਿਸੇ ਕਰਮ ਦਾ ਅਸਰ ਨਹੀਂ ਹੁੰਦਾ, ਨਾ ਮੈਂ ਕਰਮ ਫਲ ਦੀ ਕਾਮਨਾ ਕਰਦਾ ਹਾਂ। ਮੇਰੇ ਬਾਰੇ ਜਿਹੜਾ ਇਸ ਸੱਚ ਨੂੰ ਜਾਣ ਜਾਂਦਾ ਹੈ ਉਹ ਵੀ ਕਰਮਫਲ ਦੇ ਬੰਧਨ ਵਿੱਚ ਨਹੀਂ ਰਹਿੰਦਾ।

**एवं ज्ञात्वा कृतं कर्म पूर्वैरपि मुमुक्षुभिः।**

**कुरु कर्मैव तस्मात्त्वं पूर्वैः पूर्वतरं कृतम् ॥ १५ ।।**

ਏਵਮ੍ ਗਜਾਤ੍ਵਾ ਕ੍ਰਿਤਮ੍ ਕਰ੍ਮ ਪੂਰ੍ਵੈਰ੍ਪਿ ਮੁਮੁਕ੍ਸ਼ੁਭਿਹ।

ਕੁਰੁ ਕਰ੍ਮੈਵ ਤਸ੍ਮਾਤ੍ਤਵਮ੍ ਪੁਰ੍ ਵੈਹ ਪੂਰ੍ਵਤਰਮ੍ ਕ੍ਰਿਤਮ੍।।15।।

ਪੂਰਬਕਾਲੀ ਮਨੁੱਖਾਂ ਨੇ ਵੀ ਇਹੋ ਜਾਣ ਕੇ ਕਰਮ ਕੀਤੇ ਸਨ। ਤੁਸੀਂ ਵੀ ਉਹੋ ਕਰਮ ਕਰੋ ਜਿਹੜੇ ਪੁਸ਼ਤਾਂ ਤੋਂ ਵਡੇਰੇ ਕਰਦੇ ਰਹੇ ਹਨ॥15॥

**किं कर्म किमकर्मेति कवयोऽप्यत्र मोहिताः।**

**तत्ते कर्म प्रवक्ष्यामि यज्ज्ञात्वा मोक्ष्यसेऽशुभात् ॥ १६।।**

ਕਿਮ੍ ਕਰਮ੍ ਕਿਮ੍ ਅਕਰਮ੍ ਇਤਿ ਕਵਯਹ ਅਪਜਤ੍ਰ ਮੋਹਿਤਾਹ।

ਤਤ੍ ਤੇ ਕਰ੍ਮ ਪ੍ਰਵਕ੍ਸ਼ਯਾਮਿ ਯਜ੍ਗਜਾਤ੍ਵਾ ਮੋਕਸ਼ਜਸੇ ਅਸ਼ੁਭਾਤ੍।।16।।

ਕਰਮ ਕੀ ਹੈ ਅਤੇ ਅਕਰਮ ਕੀ, ਇਹ ਨਿਸ਼ਚਿਤ ਕਰਨ ਵਿੱਚ ਅਕਲਮੰਦ ਬੰਦੇ ਵੀ ਮੋਹਗ੍ਰਸਤ ਹੋ ਜਾਂਦੇ ਹਨ। ਇਸ ਲਈ ਮੈਂ ਤੁਹਾਨੂੰ ਦੱਸਾਂਗਾ ਕਿ ਕਰਮ ਕੀ ਹੈ ਜਿਸ ਨੂੰ ਜਾਣ ਕੇ ਤੁਸੀਂ ਸਾਰੇ ਅਸ਼ੁਭ ਤੋਂ ਯਾਨੀ ਕਿ ਕਰਮ-ਬੰਧਨ ਤੋਂ ਮੁਕਤ ਹੋ ਜਾਓਗੇ॥16॥

**कर्मणो ह्यपि बोद्धव्यं बोद्धव्यं च विकर्मणः ।**

**अकर्मणश्च बोद्धव्यं गहना कर्मणो गतिः ।। १७ ।।**

ਕਰ੍ਮਣੋ ਹਜਪਿ ਬੋਦ੍ਧਵਜਮ੍ ਬੋਦ੍ਧਵਜਮ੍ ਚ ਵਿਕਰ੍ਮਣਹ।

ਅਕਰ੍ਮਣਹ ਚ ਬੋਦ੍ਧਵਜਮ੍ ਗਹਨਾ ਕਰ੍ਮਣੋ ਗਤਿਹ।।17।

ਕਰਮ ਦੀਆਂ ਬਰੀਕੀਆਂ ਸਮਝਣਾ ਬਹੁਤ ਮੁਸ਼ਕਿਲ ਹੈ ਇਸ ਲਈ ਆਦਮੀ ਨੂੰ ਚਾਹੀਦਾ ਹੈ ਉਹ ਜਾਣ ਲਵੇ ਕਰਮ ਕੀ ਹੈ, ਗਲਤ ਕਰਮ ਕੀ ਹੈ ਅਤੇ ਅਕਰਮ (ਕਰਮ ਨਾ ਕਰਨਾ) ਕੀ ਹੈ॥17॥

(ਸਹੀ ਅਤੇ ਗਲਤ ਦੀ ਪਛਾਣ ਕਰਨੀ ਸੁਗਮ ਕਾਰਜ ਨਹੀਂ। ਸਮੇਂ ਦੇ ਹਾਲਾਤ, ਪਰੰਪਰਾ ਦੀ ਅਹਿਮੀਅਤ, ਜ਼ਮੀਰ ਦੀ ਆਵਾਜ਼ ਮਿਲ ਜੁਲ ਕੇ ਸਾਨੂੰ ਉਲਝਣ ਵਿੱਚ ਪਾ ਦਿੰਦੇ ਹਨ। ਸਿਆਣਾ ਬੰਦਾ ਅਖੰਡ ਸੱਚ ਦੀ ਥਾਹ ਆਪਣੀ ਅੰਤਰਆਤਮਾ ਵਿੱਚ ਝਾਤ ਮਾਰਕੇ ਪਾ ਲੈਂਦਾ ਹੈ।)

**कर्मण्यकर्म यः पश्येदकर्मणि च कर्म यः ।**

**स बुद्धिमान्मनुष्येषु स युक्तः कृत्स्नकर्मकृत् ।। १८ ।।**

ਕਰ੍ਮਣਜਕਰ੍ਮਹ ਯਹ ਪਸ਼ਜੇਦਕਰ੍ਮਣਿ ਚ ਕਰ੍ਮ ਯਹ।

ਸ ਬੁਦ੍ਧਿਮਾਨ੍ ਮਨੁਸ਼ਜੇਸ਼ੁ ਸ ਯੁਕ੍ਤਹ ਕ੍ਰਿਤ੍ਸ੍ਨਕਰ੍ਮਕ੍ਰਿਤ੍।।18।।

ਜਿਹੜਾ ਮਨੁੱਖ ਕਰਮ ਵਿੱਚ ਅਕਰਮ ਅਤੇ ਅਕਰਮ ਵਿੱਚ ਕਰਮ ਦੇਖਦਾ ਹੈ ਉਹ ਸਭ ਪ੍ਰਕਾਰ ਦੇ ਕਰਮਾਂ ਵਿੱਚ ਪਰਿਵਰਤਿਤ ਰਹਿ ਕੇ ਵੀ ਦੈਵੀ ਅਵਸਥਾ ਵਿੱਚ ਰਹਿੰਦਾ ਹੈ ਜਿਸ ਨੇ ਆਪਣਾ ਮਨੋਰਥ ਪੂਰਾ ਕਰ ਲਿਆ ਹੈ। ॥18॥

**यस्य सर्वे समारम्भाः कामसंकल्पवर्जिताः ।**

**ज्ञानाग्निदग्धकर्माणं तमाहुः पण्डितं बुधाः ॥ १९ ॥**

ਯਸਜ ਸਰ੍ਵੇ ਸਮਾਰਮ੍ਭਾਹ ਕਾਮਸੰਕਲ੍ਪਵਰ੍ਜਿਤਾਹ।

ਗਜਾਨ ਅਗਨਿ ਦਗ੍ਧ ਕਰ੍ਮਾਣਮ੍ ਤਮਾਹੁਹ ਪੰਡਿਤਮ੍ ਬੁਧਾਹ।।19।।

ਜਿਸ ਬੰਦੇ ਦਾ ਹਰੇਕ ਉੱਦਮ ਇੰਦਰੀਯ ਤ੍ਰਿਪਤੀ ਦੀ ਕਾਮਨਾ ਤੋਂ ਮੁਕਤ ਹੁੰਦਾ ਹੈ ਉਸਨੂੰ ਪੂਰਨ ਗਿਆਨੀ ਜਾਣਿਆ ਜਾਂਦਾ ਹੈ ਤੇ ਜਿਸਦੇ ਸਾਰੇ ਕਰਮ, ਗਿਆਨ ਰੂਪ ਅਗਨੀ ਰਾਹੀਂ ਭਸਮ ਹੋ ਜਾਂਦੇ ਹਨ ਉਸ ਮਹਾਂਪੁਰਖ ਨੂੰ ਗਿਆਨੀਜਨ ਵੀ ਪੰਡਿਤ ਕਹਿੰਦੇ ਹਨ॥19॥

**त्यक्त्वा कर्मफलासङ्गं नित्यतृप्तो निराश्रयः ।**

**कर्मण्यभिप्रवृत्तोऽपि नैव किंचित् करोति सः।।२० ।।**

ਤਜਕ੍ਤ੍ਵਾ ਕਰ੍ਮਫਲਾਸੰਗਮ੍ ਨਿਤਜਤ੍ਰਿਪ੍ਤੋ ਨਿਰਾਸ਼ਜਹ।

ਕਰ੍ਮਣਜਭਿਪ੍ਰਵ੍ਰਿਤਹ ਅਪਿ ਨੈਵ ਕਿੰਚਿਤ੍ ਕਰੋਤਿ ਸਹ।।20।।

ਆਪਣੇ ਕਰਮਫਲਾਂ ਦਾ ਸਾਰਾ ਲੋਭ ਤਿਆਗ ਕੇ ਹਮੇਸ਼ਾ ਸੰਤੁਸ਼ਟ ਅਤੇ ਸੁਤੰਤਰ ਰਹਿ ਕੇ ਹਰ ਕਿਸਮ ਦੇ ਕੰਮਾਂ ਵਿੱਚ ਰੁਝਿਆ ਰਹਿਣ ਦੇ ਬਾਵਜੂਦ ਉਹ ਕੁਝ ਨਹੀਂ ਕਰਦਾ॥20॥

**निराशीर्यतचित्तात्मा त्यक्तसर्वपरिग्रहः ।**

**शारीरं केवलं कर्म कुर्वन्नाप्नोति किल्बिषम् ।।२१ ॥**

ਨਿਰਾਸ਼ੀਰ੍ ਯਤ ਚਿਤ੍ਤਾਤ੍ਮਾ ਤਜਕ੍ਤਸਰ੍ਵਪਰਿਗ੍ਰਹ।

ਸ਼ਾਰੀਰਮ੍ ਕੇਵਲਮ੍ ਕਰ੍ਮ ਕੁਰ੍ਵਨ੍ਨਾਪ੍ਨੋਤਿ ਕਿਲਿਬਸ਼ਮ੍।।21।।

ਅਜਿਹਾ ਗਿਆਨੀ ਪੁਰਖ ਪੂਰਨ ਸੰਜਮੀ ਮਨ ਅਤੇ ਬੁੱਧੀ ਨਾਲ ਕਾਰਜ ਕਰਦਾ ਹੈ, ਆਪਣੀ ਜਾਇਦਾਦ ਦੀ ਸਾਰੀ ਮਾਲਕੀ ਤਿਆਗ ਦਿੰਦਾ ਹੈ, ਕੇਵਲ ਸਰੀਰ ਦੇ ਨਿਰਬਾਹ ਲਈ ਕਰਮ ਕਰਦਾ ਹੈ। ਇਸ ਤਰਾਂ ਕਾਰਜ ਕਰਦਾ ਹੋਇਆ ਉਹ ਪਾਪ ਰੂਪੀ ਫਲਾਂ ਨਾਲ ਪ੍ਰਭਾਵਿਤ ਨਹੀਂ ਹੁੰਦਾ॥21॥

**यदृच्छालाभसंतुष्टो द्वन्द्वातीतो विमत्सरः ।**

**समः सिद्धावसिद्धौ च कृत्वापि न निबध्यते ॥ २२ ॥**

ਯਦ੍ਰਿਚ੍ਛਾਲਾਭਸੰਤੁਸ਼੍ਟੋ ਦ੍ਵਨ੍ਦ੍ਵਾਤੀਤੋ ਵਿਮਤ੍ਸਰਹ।

ਸਮਹ ਸਿਦ੍ਧਾਵਸਿਦ੍ਧੌ ਚ ਕ੍ਰਿਤ੍ਵਾਪਿ ਨ ਨਿਬਧ੍ਯਤੇ।।22।।

ਬਿਨ ਇੱਛਾ ਦੇ ਆਪਣੇ ਆਪ ਮਿਲੇ ਲਾਭ ਤੋਂ ਸੰਤੁਸ਼ਟ ਰਹਿੰਦਾ ਹੈ, ਦਵੰਦ ਤੋਂ ਮੁਕਤ ਹੈ, ਈਰਖਾ ਨਹੀਂ ਕਰਦਾ, ਕਾਮਯਾਬੀ, ਨਾਕਾਮਯਾਬੀ ਦੋਵਾਂ ਵਿੱਚ ਥਿਰ ਰਹਿੰਦਾ ਹੈ; ਉਹ ਕਰਮ ਕਰਦਾ ਹੋਇਆ ਵੀ ਬੰਧਨ ਵਿੱਚ ਨਹੀਂ ਪੈਂਦਾ॥22॥

**गतसङ्गस्य मुक्तस्य ज्ञानावस्थितचेतसः।**

**यज्ञायाचरतः कर्म समग्रं प्रविलीयते ।। २३ ।।**

ਗਤਸੰਗਸਜ ਮੁਕ੍ਤਸਜ ਗਜਾਨ ਅਵਸਥਿਤਚੇਤਸਹ।

ਯਗਜਾਯਾਚਰਤਹ ਕਰ੍ਮ ਸਮਗ੍ਰਮ੍ ਪ੍ਰਵਿਲੀਯਤੇ।।23।।

ਜੋ ਪੁਰਖ ਪ੍ਰਕ੍ਰਿਤੀ ਦੇ ਗੁਣਾਂ ਦੇ ਮੋਹ ਤੋਂ ਮੁਕਤ ਹੈ ਅਤੇ ਜੋ ਦੈਵੀ ਗਿਆਨ ਵਿੱਚ ਪੂਰਨ ਰਮਿਆ ਹੋਇਆ ਹੈ ਉਸਦੇ ਸਾਰੇ ਕਰਮ ਬ੍ਰਹਮ ਵਿੱਚ ਲੀਨ ਹੋ ਜਾਂਦੇ ਹਨ॥23॥

**ब्रह्मार्पणं ब्रह्म हविर्ब्रह्माग्नौ ब्रह्मणा हुतम्।**

**ब्रह्मैव तेन गन्तव्यं ब्रह्मकर्मसमाधिना ॥ २४ ॥॥**

ਬ੍ਰਹ੍ਮ ਅਰ੍ਪਣਮ੍ ਬ੍ਰਹ੍ਮ ਹਵਿਰ੍ ਬ੍ਰਹ੍ਮ ਅਗ੍ਨੌ ਬ੍ਰਹ੍ਮਣਾ ਹੁਤਮ੍।

ਬ੍ਰਹ੍ਮ ਏਵ ਤੇਨ ਗਨ੍ਤਵਜਮ੍ ਬ੍ਰਹ੍ਮਕਰ੍ਮ ਸਮਾਧਿਨਾ।।24।।

ਉਸ ਵਾਸਤੇ ਭੇਟਾ ਕੀਤੀ ਸਮੱਗਰੀ ਪਰਮੇਸ਼ਰ ਹੈ, ਯੱਗ ਪਰਮੇਸ਼ਰ ਹਨ। ਪਰਮੇਸ਼ਰ ਵੱਲੋਂ ਅਗਨੀ ਦੇਵ ਅੱਗੇ ਸਮੱਗਰੀ ਪਰੋਸੀ ਜਾਂਦੀ ਹੈ, ਪਰਮੇਸ਼ਰ ਦੀ ਕਿਰਪਾ ਰਾਹੀਂ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ, ਹਵਨ ਵੀ ਅਧਿਆਤਮਕ ਹੁੰਦਾ ਹੈ ਹਵਨ ਦੀਆਂ ਰਸਮਾਂ ਵੀ ਅਧਿਆਤਮਕ ਹਨ॥24॥

**दैवमेवापरे यज्ञं योगिनः पर्युपासते।**

**ब्रह्माग्रावपरे यज्ञं यज्ञेनैवोपजुह्वति ॥ २५।।**

ਦੈਵਮੇਵਾਪਰੇ ਯਗਜਮ੍ ਯੋਗਿਨਹ ਪਰਜੁਪਾਸਤੇ।

ਬ੍ਰਹ੍ਮ ਅਗਨੌ ਅਪਰੇ ਯਗਜਮ੍ ਯਗਜੇਨੈਵੋਪਜੁਹ੍ਵਤਿ।।25।।

ਪਰਮੇਸ਼ਰ ਦੇ ਹਵਨ ਕੁੰਡ ਵਿੱਚ ਕੁਝ ਯੋਗੀ ਵੱਖ ਵੱਖ ਯੱਗਾਂ ਰਾਹੀਂ ਦੇਵਤਿਆਂ ਦੀ ਪੂਜਾ ਕਰਦੇ ਹਨ ਅਤੇ ਕੁਝ ਅਗਨੀ ਰੂਪੀ ਪਰਮੇਸ਼ਰ ਦੇ ਹਵਨ ਕੁੰਡ ਵਿਚ ਆਹੂਤੀ ਭੇਂਟ ਕਰਦੇ ਹਨ।॥25॥

**श्रोत्रादीनीन्द्रियाण्यन्ये संयमाग्निषु जुह्वति।**

**शब्दादीन्विषयानन्य इन्द्रियाग्निषु जुह्वति ॥२६।।**

ਸ਼੍ਰੋਤ੍ਰਾਦੀਨੀ ਇਦ੍ਰਿਯਾਣ੍ਜਨਜੇ ਸੰਯਮ ਅਗ੍ਨਿਸ਼ੁ ਜੁਹ੍ਵਤਿ।

ਸ਼ਬ੍ਦਾਦੀਨ੍ ਵਿਸ਼ਯਾਨਨਜ  ਇਦ੍ਰਿਯ ਅਗ੍ਨਿਸ਼ੁ ਜੁਹ੍ਵਤਿ।।26।।

ਇਨ੍ਹਾਂ ਵਿੱਚੋਂ ਕੁਝ (ਸ਼ੁੱਧ ਬ੍ਰਹਮਚਾਰੀ), ਸੁਣਨ ਸ਼ਕਤੀ ਅਤੇ ਇੰਦਰੀਆਂ ਨੂੰ ਮਨ ਦੀ ਅਗਨੀ ਵਿੱਚ ਭਸਮ ਕਰ ਦਿੰਦੇ ਹਨ ਤਾਂ ਦੂਜੇ ਲੋਕ (ਅਨੁਸ਼ਾਸਿਤ ਗ੍ਰਹਿਸਥੀ) ਇੰਦਰੀ ਵਿਸ਼ਿਆਂ ਨੂੰ ਇੰਦਰੀਆਂ ਦੀ ਅਗਨੀ ਵਿੱਚ ਖਤਮ ਕਰ ਦਿੰਦੇ ਹਨ॥26॥

**सर्वाणीन्द्रियकर्माणि प्राणकर्माणि चापरे ।**

**आत्मसंयमयोगाग्नौ जुह्वति ज्ञानदीपिते ॥ २७ ॥**

ਸਰ੍ਵਾਣੀ ਇੰਦ੍ਰਿਯ ਕਰ੍ਮਾਣਿ ਪ੍ਰਾਣਕਰ੍ਮਾਣਿ ਚਾਪਰੇ।

ਆਤ੍ਮਸੰਯਮਯੋਗ ਅਗ੍ਨੌ ਜੁਹ੍ਵਤਿ ਗਜਾਨਦੀਪਿਤੇ।।27।।

ਕੁਝ, ਜੋ ਮਨ ਅਤੇ ਇੰਦਰੀਆਂ ਨੂੰ ਅਨੁਸ਼ਾਸਿਤ ਕਰਕੇ ਆਤਮਪ੍ਰਕਾਸ਼ ਕਰਨਾ ਚਾਹੁੰਦੇ ਹਨ, ਸੰਪੂਰਨ ਇੰਦਰੀਆਂ ਅਤੇ ਪ੍ਰਾਣਾਂ ਦੀ ਆਹੂਤੀ, ਸਿਧਾਏ ਮਨ ਰੂਪੀ ਅਗਨੀ ਵਿੱਚ ਦੇ ਦਿੰਦੇ ਹਨ॥27॥

**द्रव्ययज्ञास्तपोयज्ञा योगयज्ञास्तथापरे ।**

**स्वाध्यायज्ञानयज्ञाश्च यतयः संशितव्रताः ॥ २८ ॥**

ਦ੍ਰਵਜ ਯਗਜਾਸ੍ ਤਪੋਯਗਜਾ ਯੋਗਯਗਜਾਸ੍ ਤਥਾਪਰੇ।

ਸ੍ਵਾਧਜਾਯ ਗਜਾਨ ਯਗਜਾਹ ਚ ਯਤਯਹ ਸੰਸ਼ਿਤ ਵ੍ਰਤਾਹ।।28।।

ਕਠੋਰ ਵਰਤਾਂ ਦਾ ਪਾਲਣ ਕਰਕੇ ਕੁਝ ਲੋਕ ਆਪਣੀ ਸੰਪਤੀ ਤਿਆਗ ਦਿੰਦੇ ਹਨ, ਕੁਝ ਸਖਤ ਤਪ ਕਰਕੇ ਯੋਗ ਅਭਿਆਸ ਦੁਆਰਾ ਦਿੱਬ ਗਿਆਨ ਵਿੱਚ ਉਨਤੀ ਕਰਨ ਵਾਸਤੇ ਵੇਦ ਅਧਿਐਨ ਵਿੱਚ ਨਿਪੁੰਨਤਾ ਹਾਸਲ ਕਰਦੇ ਹਨ॥28॥

**अपाने जुह्वति प्राणं प्राणेऽपानं तथापरे।**

**प्राणापानगती रुद्ध्वा प्राणायामपरायणाः॥ २९ ॥**

ਅਪਾਨੇ ਜੁਹ੍ਵਤਿ ਪ੍ਰਾਣਮ੍ ਪ੍ਰਾਣੇ ਅਪਾਨਮ੍ ਤਥਾਪਰੇ।

ਪ੍ਰਾਣਾਪਾਨਗਤੀ ਰੁਦ੍ਧ੍ਵਾ ਪ੍ਰਾਣਾਯਾਮਪਰਾਯਣਾਹ।।29।।

ਹੋਰ ਲੋਕ ਵੀ ਹਨ ਜਿਹੜੇ ਸਮਾਧੀ ਵਿੱਚ ਥਿਰ ਰਹਿਣ ਵਾਸਤੇ ਸਾਹ ਰੋਕ ਲੈਂਦੇ ਹਨ। ਬਾਹਰ ਜਾਂਦੇ ਸਾਹ ਨੂੰ ਅੰਦਰ ਅਤੇ ਅੰਦਰ ਆਉਂਦੇ ਸਾਹ ਨੂੰ ਬਾਹਰ ਰੋਕਣ ਦਾ ਅਭਿਆਸ ਕਰਦੇ ਹੋਏ ਪ੍ਰਾਣਾਯਾਮ ਰਾਹੀਂ ਸਮਾਧੀ ਵਿਚ ਸਥਿਤ ਹੋ ਜਾਂਦੇ ਹਨ। ਦੂਜੇ ਯੋਗੀ ਵਰਤ ਰੱਖ ਕੇ ਪ੍ਰਾਣ ਦੀ ਆਹੂਤੀ ਪ੍ਰਾਣ ਵਿੱਚ ਦੇ ਦਿੰਦੇ ਹਨ॥29॥

**अपरे नियताहाराः प्राणान्प्राणेषु जुह्वति ।**

**सर्वेऽप्येते यज्ञविदो यज्ञक्षपितकल्मषाः ।।३०।।**

ਅਪਰੇ ਨਿਯਤਾਹਾਰਾਹ ਪ੍ਰਾਣਾਨ੍ਪ੍ਰਾਣੇਸ਼ੁ ਜੁਹ੍ਵਤਿ।

ਸਰ੍ਵੇ ਅਪਿ ਏਤੇ ਯਗਜਵਿਦੋ ਯਗਜਕ੍ਸ਼ਪਿਤਕਲ੍ਮਸ਼ਾਹ।।30।।

ਕੁਝ ਯੋਗੀ ਘੱਟ ਭੋਜਨ ਕਰਕੇ ਇੰਦਰੀ ਜੇਤੂ ਬਣ ਜਾਂਦੇ ਹਨ। ਇਹ ਸਾਰੇ ਯੱਗ ਕਰਨ ਵਾਲੇ, ਯੱਗਾਂ ਦਾ ਅਰਥ ਜਾਣਨ ਸਦਕਾ ਪਾਪ ਕਰਮਾਂ ਤੋਂ ਮੁਕਤ ਹੋ ਜਾਂਦੇ ਹਨ॥30॥

**यज्ञशिष्टामृतभुजो यान्ति ब्रह्म सनातनम् ।**

**नायं लोकोऽस्त्ययज्ञस्य कुतोऽन्यः कुरुसत्तम ॥ ३१ ॥**

ਯਗਜਸ਼ਿਸ਼੍ਟ ਅਮ੍ਰਿਤ ਭੁਜੋ ਯਾਂਤਿ ਬ੍ਰਹ੍ਮ ਸਨਾਤਨਮ੍।

ਨਾਯਮ੍ ਲੋਕਹ ਅਸ੍ਤਜ ਯਗਜਸਜ ਕੁਤਹ ਅਨਜਹ ਕੁਰੁਸਤ੍ਤਮ੍।।31।।

ਹੇ ਕੁਰੂਸ੍ਰੇਸ਼ਟ (ਅਰਜਣ)! ਯੱਗ ਕਰਨ ਵਾਲੇ ਯੱਗਾਂ ਦਾ ਫਲ ਅੰਮ੍ਰਿਤ ਚਖ ਕੇ ਪਰਮ ਦੈਵੀ ਆਕਾਸ਼ ਵੱਲ ਵਧਦੇ ਜਾਂਦੇ ਹਨ। ਬਿਨਾ ਯੱਗ ਕੀਤਿਆਂ ਮਨੁੱਖ ਇਸ ਜੀਵਨ ਵਿਚ, ਇਸ ਲੋਕ ਵਿੱਚ ਸੁਖੀ ਨਹੀਂ ਰਹਿ ਸਕਦਾ ਤਾਂ ਫਿਰ ਅਗਲੇ ਜਨਮ ਵਿੱਚ ਸੁਖੀ ਕਿਵੇਂ ਰਹਿ ਸਕੇਗਾ? ॥31॥

**एवं बहुविधा यज्ञा वितता ब्रह्मणो मुखे।**

**कर्मजान्विद्धि तान्सर्वानेवं ज्ञात्वा विमोक्ष्यसे ॥ ३२॥**

ਏਵਮ੍ ਬਹੁਵਿਧਾ ਯਗਜਾ ਵਿਤਤਾ ਬ੍ਰਹ੍ਮਣੋ ਮੁਖੇ।

ਕਰ੍ਮਜਾਨ੍ ਵਿਦ੍ਧਿ ਤਾਨ੍ਸਰ੍ਵਾਨੇਵ ਗਜਾਤ੍ਵਾ ਵਿਮੋਕ੍ਸ਼ਜਸੇ।।32।।

ਇਸ ਤਰ੍ਹਾਂ ਹੋਰ ਵੀ ਬਹੁਤ ਤਰ੍ਹਾਂ ਦੇ ਯੱਗ ਵੇਦ ਬਾਣੀ ਵਿੱਚ ਵਿਸਥਾਰ ਨਾਲ ਕਹੇ ਹੋਏ ਹਨ। ਉਨ੍ਹਾਂ ਸਭਨਾਂ ਨੂੰ ਤੁਸੀਂ ਮਨ, ਇੰਦਰੀਆਂ ਅਤੇ ਸਰੀਰ ਦੀ ਕ੍ਰਿਆ ਦੁਆਰਾ ਪੂਰੇ ਹੋਣ ਵਾਲੇ ਜਾਣੋ। ਇਸ ਤੱਤ ਨੂੰ ਜਾਣਕੇ ਉਸਦਾ ਪਾਲਣ ਕਰਦਿਆਂ ਤੁਸੀਂ ਕਰਮ ਬੰਧਨ ਤੋਂ ਹਮੇਸ਼ਾ ਮੁਕਤ ਹੋ ਜਾਓਗੇ॥32॥

**श्रेयान्द्रव्यमयाद् यज्ञाज्ज्ञानयज्ञः परन्तप ।**

**सर्व कर्माखिलं पार्थ ज्ञाने परिसमाप्यते ॥ ३३ ॥**

ਸ਼੍ਰੇਯਾਨ੍ਦ੍ਰਵਜਮਯਾਦ੍ ਯਗਜਾਜ੍ ਗਜਾਨ ਯਗਜਹ ਪਰਨ੍ਤਪ।

ਸਰ੍ਵ ਕਰ੍ਮਾਖਿਲਮ੍ ਪਾਰ੍ਥ ਗਜਾਨੇ ਪਰਿਸਮਾਪਜਤੇ।।33।।

ਕਿਸੇ ਵੀ ਪਦਾਰਥਕ ਆਹੂਤੀ ਨਾਲੋਂ ਗਿਆਨ ਉੱਤਮ ਹੈ। ਹੇ ਦੁਸ਼ਟ-ਦਮਨ ਅਰਜਣ! ਸਾਰੇ ਕਰਮ ਬਗੈਰ ਕਿਸੇ ਛੋਟ ਦੇ, ਗਿਆਨ ਵਿੱਚ ਸਮਾਪਤ ਹੋ ਜਾਂਦੇ ਹਨ॥33॥

**तद्विद्धि प्रणिपातेन परिप्रश्नेन सेवया ।**

**उपदेक्ष्यन्ति ते ज्ञानं ज्ञानिनस्तत्त्वदर्शिनः ॥ ३४ ।।**

ਤਦ੍ ਵਿਦ੍ਧਿ ਪ੍ਰਣਿਪਾਤੇਨ ਪਰਿ ਪ੍ਰਸ਼੍ਨੇਨ ਸੇਵਯਾ।

ਉਪਦੇਕ੍ਸ਼ਯੰਤਿ ਤੇ ਗਜਾਨਮ੍ ਗਜਾਨਿਨਸ੍ਤਤ੍ਤਵਦਰ੍ਸ਼ਿਨਹ।।34।।

ਗੁਰੂ ਕੋਲ ਜਾਕੇ ਸਤਿ ਨੂੰ ਜਾਣਨ ਦੀ ਕੋਸ਼ਿਸ਼ ਕਰਨਾ। ਉਨ੍ਹਾਂ ਅੱਗੇ ਨਿਮਰ ਹੋ ਕੇ ਜਗਿਆਸਾ ਕਰੋ, ਸੇਵਾ ਕਰੋ। ਸਰੂਪ-ਸਿੱਧ ਪੁਰਖ ਤੁਹਾਨੂੰ ਗਿਆਨ ਦੇ ਸਕਦੇ ਹਨ ਕਿਉਂਕਿ ਉਨ੍ਹਾਂ ਨੇ ਸਤਿ ਦਾ ਦਰਸ਼ਨ ਪ੍ਰਾਪਤ ਕਰ ਲਿਆ ਹੈ॥34॥

**यज्ज्ञात्वा न पुनर्मोहमेवं यास्यसि पाण्डव ।**

**येन भूतान्यशेषेण द्रक्ष्यस्यात्मन्यथो मयि ॥ ३५ ॥**

ਯਜ੍ਗਜਾਤ੍ਵਾ ਨ ਪੁਨਰ੍ ਮੋਹਮੇਵਮ੍ ਯਾਸਜਸਿ ਪਾਣ੍ਡਵ।

ਯੇਨ ਭੁਤਾਨਜਸ਼ੇਸ਼ੇਣ ਦ੍ਰਕ੍ਸ਼ਯ ਸਜਾਤ੍ਮਨਜਥੋ ਮਯਿ।।35।।

ਸਰੂਪ-ਸਿੱਧ ਵਿਅਕਤੀ ਤੋਂ ਤੱਤ ਗਿਆਨ ਪ੍ਰਾਪਤ ਕਰਨ ਪਿੱਛੋਂ ਤੁਸੀਂ ਮੁੜ ਅਜਿਹੇ ਮੋਹ ਵਿੱਚ ਗ੍ਰਸਤ ਨਹੀਂ ਹੋਵੋਗੇ ਕਿਉਂਕਿ ਇਸ ਗਿਆਨ ਦੁਆਰਾ ਦੇਖ ਸਕੋਗੇ ਕਿ ਸਾਰੇ ਜੀਵ ਪਰਮਾਤਮਾ ਦੇ ਅੰਸ਼-ਸਰੂਪ ਹਨ ਅਰਥਾਤ ਸਭ ਮੇਰੇ ਹਨ॥35॥

**अपि चेदसि पापेभ्यः सर्वेभ्यः पापकृत्तमः।**

**सर्व ज्ञानप्लवेनैव वृजिनं सन्तरिष्यसि ॥ ३६॥**

ਅਪਿ ਚੇਦਸਿ ਪਾਪੇਭਯਹ ਸਰ੍ਵੇਭਜਹ ਪਾਪਕ੍ਰਿਤ੍ਤਮਹ।

ਸਰ੍ਵ ਗਜਾਨਪ੍ਲਵੇਨੈਵ ਵ੍ਰਿਜਿਨਮ੍ ਸਨ੍ਤਰਿਸ਼੍ਜਸਿ।।36।।

ਜੇ ਤੁਸੀਂ ਸਾਰੇ ਪਾਪੀਆਂ ਤੋਂ ਵਧੀਕ ਪਾਪੀ ਹੋਵੋ ਤਾਂ ਵੀ ਦੈਵੀ ਗਿਆਨ ਦੀ ਕਿਸ਼ਤੀ ਵਿੱਚ ਸਵਾਰ ਹੋ ਕੇ ਪਾਪ ਸਮੁੰਦਰ ਵਿੱਚੋਂ ਤਰ ਜਾਓਗੇ॥36॥

**यथैधांसि समिद्धोऽग्निर्भस्मसात्कुरुतेऽर्जुन।**

**ज्ञानाग्निः सर्वकर्माणि भस्मसात्कुरुते तथा।। ३७॥**

ਯਥੈਧਾਂਸਿ ਸਮਿਦ੍ਧਹ ਅਗ੍ਨਿਰ੍ ਭਸ੍ਮਾਤ੍ ਕੁਰੁਤੇ ਅਰ੍ਜੁਨ।

ਗਜਾਨ ਅਗ੍ਨਿਹ ਸਰ੍ਵਕਰਮਾਣਿ ਭਸ੍ਮਾਤ੍ਕੁਰੁਤੇ ਤਥਾ।।37।।

ਬਲਦੀ ਅੱਗ ਹੇ ਅਰਜਣ ਜਿਵੇਂ ਬਾਲਣ ਨੂੰ ਭਸਮ ਕਰ ਦਿੰਦੀ ਹੈ ਉਸੇ ਤਰਾਂ ਗਿਆਨ ਰੂਪੀ ਅਗਨੀ ਸੰਪੂਰਣ ਕਰਮਾਂ ਨੂੰ ਖਤਮ ਕਰ ਦਿੰਦੀ ਹੈ॥37॥

**न हि ज्ञानेन सदृशं पवित्रमिह विद्यते।**

**तत्स्वयं योगसंसिद्धः कालेनात्मनि विन्दति ।।३८ ।।**

ਨ ਹਿ ਗਜਾਨੇਨ ਸਦ੍ਰਿਸ਼ਮ੍ ਪਵਿਤ੍ਰ ਮਿਹ ਵਿਦਜਤੇ।

ਤਤ੍ਸ੍ਵਯਮ੍ ਯੋਗ ਸੰਸਿਦ੍ਧਹ ਕਾਲੇਨਾਤ੍ਮਨਿ ਵਿਨ੍ਦਤਿ।।38।।

ਧਰਤੀ ਉੱਪਰ ਗਿਆਨ ਤੁੱਲ ਕੁੱਝ ਪਵਿਤਰ ਅਤੇ ਸ਼ੁੱਧ ਨਹੀਂ, ਇਹ ਗਿਆਨ ਸਾਰੇ ਯੋਗਾਂ ਦਾ ਪੱਕਿਆ ਫਲ ਹੈ। ਜਿਹੜਾ ਬੰਦਾ ਭਗਤੀ ਵਿੱਚ ਸਿੱਧ ਹੋ ਜਾਂਦਾ ਹੈ ਉਹ ਸਮਾਂ ਆਉਣ ਤੇ ਆਪਣੇ ਅੰਦਰ ਇਸ ਗਿਆਨ ਦਾ ਸਵਾਦ ਚਖਦਾ ਹੈ॥38॥

**श्रद्धावाँल्लभते ज्ञानं तत्परः संयतेन्द्रियः ।**

**ज्ञानं लब्ध्वा परां शान्तिमचिरेणाधिगच्छति ॥ ३९ ॥**

ਸ਼੍ਰਦ੍ਧਾਵਾਂਲ੍ਲਭਤੇ ਗਜਾਨ ਤਤ੍ਪਰਹ ਸੰਯਤ ਇਦ੍ਰਿਯਹ।

ਗਜਾਨਮ੍ ਲਬ੍ਧ੍ਵਾ ਪਰਾਮ੍ ਸ਼ਾਨਿਤਮਚਿਰੇਣਾਧਿਗਾਚ੍ਛਤਿ।।39।।

ਜੋ ਸ਼ਰਧਾਲੂ ਦੈਵੀ ਗਿਆਨ ਨੂੰ ਸਮਰਪਿਤ ਹੈ ਅਤੇ ਜਿਸਨੇ ਇੰਦਰੀਆਂ ਨੂੰ ਵਸ ਵਿੱਚ ਕਰ ਲਿਆ ਹੈ ਉਹ ਇਹ ਗਿਆਨ ਹਾਸਲ ਕਰਨ ਦਾ ਹੱਕਦਾਰ ਹੈ ਅਤੇ ਇਹ ਗਿਆਨ ਪ੍ਰਾਪਤ ਕਰਨ ਵਾਲੇ ਨੂੰ ਤੁਰੰਤ ਅਧਿਆਤਮਕ ਸ਼ਾਂਤੀ ਮਿਲ ਜਾਂਦੀ ਹੈ॥39॥

**अज्ञश्चाश्रद्दधानश्च संशयात्मा विनश्यति ।**

**नायं लोकोऽस्ति न परो न सुखं संशयात्मनः ॥ ४० ॥**

ਅਗਜਹ ਚ ਅਸ਼੍ਰਦ੍ਦਧਾਨਹ ਚ ਸੰਸ਼ਯਾਤ੍ਮਾ ਵਿਨਸ਼ਜਤਿ।

ਨਾਯਮ੍ ਲੋਕੋ ਅਸਤਿ ਨ ਪਰੋ ਨ ਸੁਖਮ੍ ਸੰਸ਼ਯਾਤ੍ਮਨਹ।।40।।

ਪਰੰਤੂ ਜੋ ਅਗਿਆਨੀ ਅਤੇ ਅਸ਼ਰਧਕ ਬੰਦੇ ਸ਼ਾਸਤ੍ਰਾਂ ਉੱਪਰ ਸ਼ੱਕ ਕਰਦੇ ਹਨ ਉਨ੍ਹਾਂ ਨੂੰ ਭਗਵਾਨ ਅੰਮ੍ਰਿਤ ਨਹੀਂ ਮਿਲਦਾ ਸਗੋਂ ਹੇਠਾਂ ਡਿਗ ਜਾਂਦੇ ਹਨ। ਸ਼ਕ ਕਾਰਨ ਉਨ੍ਹਾਂ ਨੂੰ ਇਸ ਲੋਕ ਵਿੱਚ ਜਾਂ ਅਗਲੇ ਲੋਕ ਵਿੱਚ ਕੋਈ ਸੁੱਖ ਨਹੀਂ ਮਿਲਦਾ॥40॥

**योगसंन्यस्तकर्माणं ज्ञानसञ्छिन्नसंशयम्।**

**आत्मवन्तं न कर्माणि निबध्नन्ति धनञ्जय।। ४१।।**

ਯੋਗਸੰਨਜਸ੍ਤਕਰਮਾਣਮ੍ ਗਜਾਨ ਸੰਨਿਛਨ੍ਨਸੰਸ਼ਜਮ੍।

ਆਤ੍ਮਵਨ੍ਤਮ੍ ਨ ਕਰਮਾਣਿ ਨਿਬਧ੍ਨਨਿਤ ਧਨੰਜਯ।।41।।

ਹੇ ਧਨ ਵਿਜੇਤਾ ਅਰਜਣ! ਜਿਸ ਨੇ ਕਰਮਫਲ ਤਿਆਗ ਕੇ ਭਗਤੀ ਕੀਤੀ, ਜਿਸਦੇ ਸ਼ੰਕੇ ਦੈਵੀ ਗਿਆਨ ਰਾਹੀਂ ਮਿਟ ਗਏ, ਜਿਸ ਨੇ ਅੰਤਹਕਰਣ ਵਸ ਵਿੱਚ ਕਰ ਲਿਆ, ਉਸ ਪੁਰਖ ਨੂੰ ਕਰਮ ਬੰਨ੍ਹ ਨਹੀਂ ਸਕਦੇ॥41॥

**तस्मादज्ञानसम्भूतं हृत्स्थं ज्ञानासिनात्मनः ।**

**छित्त्वैनं संशयं योगमातिष्ठोत्तिष्ठ भारत।। ४२ ॥**

ਤਸ੍ਮਾਦਗਜਾਨਸਮ੍ਭੁਤਮ੍ ਹ੍ਰਿਤ੍ਸ੍ਥਮ੍ ਗਜਾਨਾਸਿਨਾਤ੍ਮਨਹ।

ਛਿਤ੍ਤਵੈਨਮ੍ ਸੰਸ਼ਯਮ੍ ਯੋਗਮ੍ ਅਤਿਸ਼੍ਠ ਉਤਿਸ਼੍ਠ ਭਾਰਤ।।42।।

ਅਗਿਆਨਤਾ ਵਸ ਤੁਹਾਡੇ ਦਿਲ ਵਿੱਚ ਸ਼ੱਕ ਪੈਦਾ ਹੋਇਆ ਹੈ, ਇਸਨੂੰ ਗਿਆਨ ਵਿਵੇਕ ਦੀ ਤਲਵਾਰ ਨਾਲ ਕੱਟ ਦਿਓ। ਹੇ ਭਾਰਤ! ਯੋਗ ਨਾਲ ਸਮਰੂਪ ਹੋ ਕੇ ਖੜ੍ਹੇ ਹੋ ਜਾਓ ਅਤੇ ਯੁੱਧ ਕਰੋ॥42॥

ਓਮ॥

ਇਸ ਤਰਾਂ ਸ੍ਰੀਮਦਭਗਵਦਗੀਤਾ ਦੇ ਚੌਥੇ ਅਧਿਆਇ, ‘ਦਿਵਯ ਗਿਆਨ’ ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

## ਅਧਿਆਇ ਪੰਜਵਾਂ

# ਕਰਮਯੋਗ

# (ਕ੍ਰਿਸ਼ਨ ਭਗਵਾਨ ਨੂੰ ਸਮਰਪਿਤ ਕਰਮ)

ਪੰਜਵੇਂ ਅਧਿਆਇ ਵਿੱਚ ਕਰਮਯੋਗ ਨਿਸ਼ਠਾ ਦਾ ਵਰਣਨ ਹੈ। ਸਾਂਖ ਅਤੇ ਯੋਗ ਦਾ ਸਮਾਨਾਰਥਕ ਸ਼ਬਦ ਸੰਨਿਆਸ ਹੈ ਇਸ ਕਰਕੇ ਇਸ ਅਧਿਆਇ ਦਾ ਨਾਮ ਕਰਮ-ਸੰਨਿਆਸਯੋਗ ਰੱਖਿਆ ਗਿਆ ਹੈ। ਪਹਿਲੇ ਸਲੋਕ ਵਿੱਚ ਸਾਂਖਯੋਗ ਅਤੇ ਕਰਮਯੋਗ ਦੀ ਉੱਤਮਤਾ ਬਾਰੇ ਅਰਜਣ ਦਾ ਸਵਾਲ ਹੈ। ਦੂਸਰੇ ਸਲੋਕ ਵਿੱਚ ਸਵਾਲ ਦਾ ਜਵਾਬ ਦਿੰਦੇ ਹੋਏ ਭਗਵਾਨ ਨੇ ਸਾਂਖਯੋਗ ਅਤੇ ਕਰਮਯੋਗ ਦੋਵਾਂ ਨੂੰ ਕਲਿਆਣਕਾਰੀ ਦੱਸ ਕੇ ਕਰਮ ਸੰਨਿਆਸ ਦੀ ਬਜਾਇ ਕਰਮਯੋਗ ਨੂੰ ਉੱਤਮ ਦੱਸਿਆ ਹੈ। ਤੀਜੇ ਵਿੱਚ ਕਰਮਯੋਗੀ ਦਾ ਮਹੱਤਵ ਦੱਸ ਕੇ ਚੌਥੇ ਅਤੇ ਪੰਜਵੇਂ ਵਿੱਚ ਸਾਂਖਯੋਗ ਅਤੇ ਕਰਮਯੋਗ ਦੋਵਾਂ ਦਾ ਫਲ ਇਕ ਹੋਣ ਕਾਰਨ ਦੋਵਾਂ ਦੀ ਏਕਤਾ ਸੁਝਾਈ ਹੈ।

अर्जुन उवाच

**संन्यासं कर्मणां कृष्ण पुनर्योगं च शंससि।**

**यच्छ्रेय एतयोरेकं तन्मे ब्रूहि सुनिश्चितम्।। १।।**

ਅਰਜੁਨ ਉਵਾਚ

ਸੰਨਜਾਸਮ੍ ਕਰ੍ਮਣਾਮ੍ ਕ੍ਰਿਸ਼੍ਣ ਪੁਨਰ੍ ਯੋਗਮ੍ ਚ ਸ਼ੰਸਸਿ।

ਯਤ੍ ਸ਼੍ਰੇਯ ਏਤਯੋਰੇਕਮ੍ ਤਨ੍ਮੇ ਬ੍ਰੂਹਿ ਸੁਨਿਸ਼੍ਚਿਤਮ੍।।1।।

ਅਰਜਣ ਬੋਲੇ- ਹੇ ਕ੍ਰਿਸ਼ਨ! ਤੁਸੀਂ ਕਰਮਾਂ ਦੇ ਸੰਨਿਆਸ ਦੀ ਅਤੇ ਫਿਰ ਕਰਮਯੋਗ ਦੀ ਪ੍ਰਸੰਸਾ ਕਰਦੇ ਹੋ ਇਸ ਵਾਸਤੇ ਇਨ੍ਹਾਂ ਦੋਵਾਂ ਵਿੱਚੋਂ ਇਕ ਜੋ ਮੇਰੇ ਲਈ ਭਲੀਭਾਂਤ ਯਕੀਨਨ ਕਲਿਆਣਕਾਰੀ ਹੋਵੇ ਉਸ ਬਾਰੇ ਦੱਸੋ॥1॥

(ਇਸ ਸਲੋਕ ਵਿੱਚ ਕ੍ਰਿਸ਼ਨ, ਨਾਮ ਨਹੀਂ ਵਿਸ਼ੇਸ਼ਣ ਹੈ। ਕ੍ਰਿਸ਼ ਧਾਤੂ ਮਾਇਨੇ ਆਕਰਸ਼ਣ, ਖਿੱਚਣਾ। ਭਗਵਾਨ ਸਚਿਦਾਨੰਦ-ਸਰੂਪ ਹੋਣ ਕਰਕੇ ਸਭ ਨੂੰ ਖਿੱਚਦੇ ਹਨ। ਇਸ ਸੰਬੋਧਨ ਰਾਹੀਂ ਅਰਜਣ ਕਹਿ ਰਹੇ ਹਨ ਕਿ ਤੁਸੀਂ ਸਰਬਸ਼ਕਤੀਮਾਨ ਸਰਬੱਗ ਪਰਮੇਸ਼ਰ ਹੋ ਇਸ ਲਈ ਮੇਰੇ ਇਸ ਸਵਾਲ ਦਾ ਜਵਾਬ ਕੇਵਲ ਤੁਸੀਂ ਦੇ ਸਕਣ ਦੇ ਸਮਰੱਥ ਹੋ।)

श्रीभगवानुवाच

**संन्यासः कर्मयोगश्च निःश्रेयसकरावुभौ ।**

**तयोस्तु कर्मसंन्यासात्कर्मयोगो विशिष्यते ॥ २ ॥**

ਸ੍ਰੀ ਭਗਵਾਨ ਉਵਾਚ

ਸੰਨਜਾਸਹ ਕਰ੍ਮਯੋਗਹ ਚ ਨਿਹ ਸ਼੍ਰੇਯਸਕਰਾਵੁਭੌਂ।

ਤਯੋ ਸ੍ਤੁ ਕਰ੍ਮ ਸੰਨਜਾਸਾਤ੍ ਕਰ੍ਮ ਯੋਗੋ ਵਿਸ਼ਿਸ਼ਜਤੇ।।2।।

ਸ੍ਰੀ ਭਗਵਾਨ ਬੋਲੇ- ਕਰਮਸੰਨਿਆਸ ਅਤੇ ਕਰਮਯੋਗ ਦੋਵੇਂ ਪਰਮ ਕਲਿਆਣਕਾਰੀ ਹਨ ਪਰ ਇਨ੍ਹਾਂ ਦੋਵਾਂ ਵਿੱਚੋਂ ਕਰਮਸੰਨਿਆਸ ਨਾਲੋਂ ਕਰਮਯੋਗ ਸੌਖਾ ਹੋਣ ਕਰਕੇ ਵਧੀਕ ਉੱਤਮ ਹੈ॥2॥

**ज्ञेयः स नित्यसंन्यासी यो न द्वेष्टि न काङ्‍क्षति।**

**निर्द्वन्द्वो हि महाबाहो सुखं बन्धात्प्रमुच्यते।।३।।**

ਗਜੇਯਹ ਸ ਨਿਤਜਸੰਨਜਾਸੀ ਯੋ ਨ ਦ੍ਵੇਸ਼ਟਿ ਨ ਕਾਂਕ੍ਸ਼ਤਿ।

ਨਿਰ੍ ਦ੍ਵਨ੍ਦ੍ਵੋ  ਹਿ ਮਹਾਬਾਹੋ ਸੁਖਮ੍ ਬਨ੍ਧਾਤ੍ਪ੍ਰਮੁਚਜਤੇ।।3।।

ਹੇ ਅਰਜਣ! ਜਿਹੜਾ ਪੁਰਖ ਨਾ ਕਿਸੇ ਨੂੰ ਨਫਰਤ ਕਰੇ ਨਾ ਕਿਸੇ ਨੂੰ ਮੋਹ ਕਰੇ ਉਸ ਕਰਮਯੋਗੀ ਨੂੰ ਸਦਾ ਸੰਨਿਆਸੀ ਸਮਝੋ ਕਿਉਂਕਿ ਰਾਗ ਦਵੈਸ਼ ਆਦਿਕ ਦਵੰਦਾਂ ਤੋਂ ਮੁਕਤ ਮਨੁੱਖ ਸੁੱਖਪੂਰਵਕ ਸੰਸਾਰ ਬੰਧਨ ਤੋਂ ਮੁਕਤ ਹੋ ਜਾਂਦਾ ਹੈ॥3॥

**सांख्ययोगौ पृथग्बालाः प्रवदन्ति न पण्डिताः ।**

**एकमप्यास्थितः सम्यगुभयोर्विन्दते फलम् ॥ ४।।**

ਸਾਂਖਜਯੋਗੌਂ ਪ੍ਰਿਥਗ੍ਬਾਲਾਹ ਪ੍ਰਵਦੰਤਿ ਨ ਪੰਡਿਤਾਹ।।

ਏਕਮਪਜਾਸਥਿਤਹ ਸਮਜਗ੍ ਉਭਯੋਰ੍ ਵਿਨ੍ਦਤੇ ਫਲਮ੍।।4।।

ਭਗਤੀ (ਕਰਮਯੋਗ) ਨੂੰ, ਭੌਤਿਕ ਜਗਤ ਦੇ ਵਿਸ਼ਲੇਸ਼ਣਾਤਮਕ ਅਧਿਐਨ (ਸਾਂਖ) ਨੂੰ, ਅਗਿਆਨੀ ਇਕ ਦੂਜੇ ਤੋਂ ਭਿੰਨ ਕਹਿੰਦੇ ਹਨ। ਜਿਹੜੇ ਵਾਸਤਵ ਵਿੱਚ ਗਿਆਨੀ ਹਨ ਉਹ ਕਹਿੰਦੇ ਹਨ ਇਨ੍ਹਾਂ ਵਿੱਚੋਂ ਕਿਸੇ ਇਕ ਮਾਰਗ ਨੂੰ ਅਪਨਾਉਣ ਨਾਲ ਦੋਵਾਂ ਦੇ ਫਲ ਪ੍ਰਾਪਤ ਹੁੰਦੇ ਹਨ॥4॥

**यत्सांख्यैः प्राप्यते स्थानं तद्योगैरपि गम्यते ।**

**एकं सांख्यं च योगं च यः पश्यति स पश्यति ।।५।।**

ਯਤ੍ਸਾਂਖਜੈਹ  ਪ੍ਰਾਪਜਤੇ ਸ੍ਥਾਨਮ੍ ਤਦ੍ ਯੋਗੈਰਪਿ ਗਮਜਤੇ।

ਏਕਮ੍ ਸਾਂਖਜਮ੍ ਚ ਯੋਗਮ੍ ਚ ਯਹ ਪਸ਼ਜਤਿ ਸ ਪਸ਼ਜਤਿ।।5।।

ਜਿਹੜਾ ਜਾਣਦਾ ਹੈ ਕਿ ਵਿਸ਼ਲੇਸ਼ਣਾਤਮਕ ਅਧਿਐਨ (ਸਾਂਖ) ਦੁਆਰਾ ਪ੍ਰਾਪਤ ਅਵਸਥਾ ਭਗਤੀ ਨਾਲ ਵੀ ਹਾਸਲ ਕੀਤੀ ਜਾ ਸਕਦੀ ਹੈ ਅਤੇ ਇਸ ਤਰਾਂ ਸਾਂਖਯੋਗ ਤੇ ਭਗਤੀਯੋਗ ਨੂੰ ਇਕੋ ਨਜ਼ਰ ਨਾਲ ਦੇਖਦਾ ਹੈ ਉਹੀ ਵਸਤਾਂ ਨੂੰ ਅਸਲ ਰੂਪ ਵਿੱਚ ਦੇਖਦਾ ਹੈ॥5॥

**संन्यासस्तु महाबाहो दुःखमाप्तुमयोगतः।**

**योगयुक्तो मुनिर्ब्रह्म न चिरेणाधिगच्छति ॥ ६ ॥**

ਸੰਨਜਾਸਸ੍ਤੁ ਮਹਾਬਾਹੋ ਦੁਖਮਾਪ੍ਤੁਮਯੋਗਤਹ।

ਯੋਗ ਯੁਕ੍ਤੋ ਮੁਨਿਰ੍ ਬ੍ਰਹ੍ਮ ਨ ਚਿਰੇਣਾਧਿਗਚ੍ਛਤਿ।।6।।

ਭਗਤੀ ਨਾ ਕਰੇ, ਕੇਵਲ ਸਾਰੇ ਕਰਮਾਂ ਦਾ ਤਿਆਗ ਕਰਨ ਨਾਲ ਕੋਈ ਸੁਖੀ ਨਹੀਂ ਹੋ ਸਕਦਾ ਪਰੰਤੂ ਭਗਤੀ ਵਿੱਚ ਲੱਗਾ ਹੋਇਆ ਵਿਚਾਰਵਾਨ ਵਿਅਕਤੀ ਜਲਦੀ ਹੀ ਪਰਮੇਸ਼ਰ ਨੂੰ ਪ੍ਰਾਪਤ ਕਰ ਲੈਂਦਾ ਹੈ॥6॥

**योगयुक्तो विशुद्धात्मा विजितात्मा जितेन्द्रियः ।**

**सर्वभूतात्मभूतात्मा कुर्वन्नपि न लिप्यते ॥ ७ ॥**

ਯੋਗਯੁਕ੍ਤੋ ਵਿਸ਼ੁਦ੍ਧਾਤ੍ਮਾ ਵਿਜਿਤਾਤ੍ਮਾ ਜਿਤ ਇੰਦ੍ਰਿਯਹ।

ਸਰ੍ਵਭੁਤਾਤ੍ਮਭੁਤਾਤ੍ਮਾ ਕੁਰ੍ਵਨ੍ਨਪਿ ਨ ਲਿਪਜਤੇ।।7।।

ਭਗਤੀਭਾਵ ਨਾਲ ਕੰਮ ਕਰਨ ਵਾਲਾ, ਸ਼ੁੱਧ ਆਤਮਾ ਵਾਲਾ ਅਤੇ ਜੋ ਆਪਣੇ ਮਨ ਅਤੇ ਇੰਦਰੀਆਂ ਨੂੰ ਕਾਬੂ ਰੱਖਦਾ ਹੈ ਉਹ ਸਭ ਨੂੰ ਪਿਆਰਾ ਲਗਦਾ ਹੈ ਤੇ ਉਹ ਸਾਰਿਆਂ ਨੂੰ ਪਿਆਰ ਕਰਦਾ ਹੈ। ਅਜਿਹਾ ਬੰਦਾ ਕਰਮ ਕਰਦਾ ਹੋਇਆ ਵੀ ਬੰਧਨ ਵਿੱਚ ਨਹੀਂ ਪੈਂਦਾ॥7॥

**नैव किञ्चित्करोमीति युक्तो मन्येत तत्त्ववित्।**

**पश्यञ्शृण्वन्स्पृशञ्जिघ्रन्न श्नन् गच्छन्स्वपन्श्वसन् ॥ ८ ॥**

ਨੈਵ ਕਿੰਚਿਤ੍ਕਰੋਮੀਤਿ ਯੁਕ੍ਤੋ ਮਨਜੇਤ ਤਤ੍ਵਵਿਤ੍।

ਪਸ਼ਜਨ੍ ਸ਼੍ਰਿਣਵਨ੍ ਸ੍ਪ੍ਰਿਸ਼੍ਨ੍ ਜਿਘ੍ਰਨ੍ ਅਸ਼੍ਨਨ੍ ਗਚ੍ਛਨ੍ ਸ੍ਵਪਨ੍ ਸ੍ਵਸਨ੍।।8।।

**प्रलपन्विसृजन्गृह्णन्नुन्मिषन्निमिष न्नपि ।**

**इन्द्रियाणीन्द्रियार्थेषु वर्तन्त इति धारयन् ॥ ९ ॥**

ਪ੍ਰਲਪਨ੍ ਵਿਸ੍ਰਿਜਨ੍ ਗ੍ਰਿਹ੍ਣਨ੍ ਉਨ੍ਮਿਸ਼ਨ ਨਿਮਿਸ਼੍ਨ ਅਪਿ।

ਇੰਦ੍ਰਿਯਾਣੀ ਇੰਦ੍ਰਿਯ ਅਰ੍ਥੇਸ਼ੁ ਵਰ੍ਤਨ੍ਤ ਇਤਿ ਧਾਰਯਨ੍।।9।।

ਦੈਵੀ ਭਾਵਨਾ ਵਿੱਚ ਓਤਪੋਤ ਪੁਰਖ, ਦੇਖਦਿਆਂ, ਸੁਣਦਿਆਂ, ਛੂੰਹਦਿਆਂ, ਸੁੰਘਦਿਆਂ, ਖਾਂਦਿਆਂ, ਤੁਰਦਿਆਂ ਫਿਰਦਿਆਂ, ਸੌਂਦਿਆਂ ਅਤੇ ਸਾਹ ਲੈਂਦਿਆਂ ਵੀ ਆਪਣੇ ਅੰਦਰ ਹਮੇਸ਼ਾ ਇਹ ਜਾਣਦਾ ਰਹਿੰਦਾ ਹੈ ਕਿ ਦਰਅਸਲ ਉਹ ਕੁਝ ਵੀ ਨਹੀਂ ਕਰਦਾ। ਬੋਲਦਿਆਂ, ਤਿਆਗਦਿਆਂ, ਹਾਸਲ ਕਰਦਿਆਂ ਜਾਂ ਅੱਖਾਂ ਖੋਲ੍ਹਦਿਆਂ, ਬੰਦ ਕਰਦਿਆਂ ਵੀ ਉਹ ਜਾਣਦਾ ਰਹਿੰਦਾ ਹੈ ਕਿ ਭੌਤਿਕ ਇੰਦਰੀਆਂ ਆਪੋ ਆਪਣੇ ਖੇਤਰ ਵਿੱਚ ਲੱਗੀਆਂ ਹੋਈਆਂ ਹਨ ਪਰ ਉਹ ਖੁਦ ਇਨ੍ਹਾਂ ਤੋਂ ਵੱਖਰਾ ਹੈ॥8॥ ॥9॥

**ब्रह्मण्याधाय कर्माणि सङ्गं त्यक्त्वा करोति यः ।**

**लिप्यते न स पापेन पद्मपत्रमिवाम्भसा ।। १० ।।**

ਬ੍ਰਹ੍ਮਣਯਾਧਾਯ ਕਰ੍ਮਾਣਿ ਸੰਗਮ੍ ਤਜਕ੍ਤ੍ਵਾ ਕਰੋਤਿ ਯਹ।

ਲਿਪਜਤੇ ਨ ਸ ਪਾਪੇਨ ਪਦ੍ਮਪਤ੍ਰਮਿਵਾਮ੍ਭਸਾ।।10।।

ਕਰਮਫਲਾਂ ਨੂੰ ਪਰਮੇਸਰ ਸਪੁਰਦ ਕਰਕੇ, ਮੋਹ ਮੁਕਤ ਹੋ ਕੇ ਜੋ ਆਪਣਾ ਕਰਮ ਕਰਦਾ ਹੈ ਉਹ ਪੁਰਖ ਪਾਪ ਕਰਮਾਂ ਤੋਂ ਉਸੇ ਤਰਾਂ ਨਿਰਲੇਪ ਰਹਿੰਦਾ ਹੈ ਜਿਵੇਂ ਕੰਵਲ ਦਾ ਪੱਤਾ ਪਾਣੀ ਵਿੱਚ ਰਹਿ ਕੇ ਵੀ ਭਿਜਦਾ ਨਹੀਂ॥10॥

**कायेन मनसा बुद्ध्या केवलैरिन्द्रियैरपि ।**

**योगिनः कर्म कुर्वन्ति सङ्गं त्यक्त्वात्मशुद्धये ॥ ११ ॥**

ਕਾਯੇਨ ਮਨਸਾ ਬੁਦ੍ਧਜਾ ਕੇਵਲੈਹ ਇੰਦ੍ਰਿਯੈਹ ਅਪਿ।

ਯੋਗਿਨਹ ਕਰ੍ਮ ਕੁਰਵੰਤਿ ਸੰਗਮ੍ ਤਜਕ੍ਤ੍ਵਾਤ੍ਮਸ਼ੁਦ੍ਧਯੇ।।11।।

ਮਮਤਾ ਰਹਿਤ ਹੋ ਕੇ ਯੋਗੀਜਨ ਸਰੀਰ, ਮਨ, ਬੁੱਧੀ ਅਤੇ ਇੰਦਰੀਆਂ ਦੁਆਰਾ ਵੀ ਕੇਵਲ ਸ਼ੁੱਧੀ ਵਾਸਤੇ ਕਰਮ ਕਰਦੇ ਹਨ॥11॥

**युक्तः कर्मफलं त्यक्त्वा शान्तिमाप्नोति नैष्ठिकीम् ।**

**अयुक्तः कामकारेण फले सक्तो निबध्यते।। १२ ।।**

ਯੁਕ੍ਤਹ ਕਰ੍ਮਫਲਮ੍ ਤਜਕ੍ਤ੍ਵਾ ਸ਼ਾਂਤਿਮ੍ ਆਪ੍ਨੋਤਿ ਨੈਸ਼੍ਠਿਕੀਮ੍।

ਅਯੁਕ੍ਤਹ ਕਾਮਕਾਰੇਣ ਫਲੇ ਸਕ੍ਤੋ ਨਿਬਧਜਤੇ।।12।।

ਨਿਹਚਲ ਭਗਤ ਸ਼ੁੱਧ ਸ਼ਾਂਤੀ ਪ੍ਰਾਪਤ ਕਰਦਾ ਹੈ ਕਿਉਂਕਿ ਉਹ ਸਾਰੇ ਕਰਮਫਲ ਮੈਨੂੰ ਅਰਪਿਤ ਕਰ ਦਿੰਦਾ ਹੈ ਪਰ ਜਿਹੜਾ ਬੰਦਾ ਭਗਵਾਨ ਨਾਲ ਜੁੜਿਆ ਹੋਇਆ ਨਹੀਂ ਅਤੇ ਆਪਣੀ ਮਿਹਨਤ ਦਾ ਫਲ ਮੰਗਦਾ ਹੈ ਉਹ ਬੰਧੇਜ ਵਿੱਚ ਫਸ ਜਾਂਦਾ ਹੈ॥12॥

**सर्वकर्माणि मनसा संन्यस्यास्ते सुखं वशी।**

**नवद्वारे पुरे देही नैव कुर्वन्न कारयन् ।।१३।।**

ਸਰ੍ਵਕਰਮਾਣਿ ਮਨਸਾ ਸੰਨਜਸਜਾਸ੍ਤੇ ਸੁਖਮ੍ ਵਸ਼ੀ।

ਨਵਦ੍ਵਾਰੇ ਪੁਰੇ ਦੇਹੀ ਨੈਵ ਕੁਰਵਨ੍ਨ ਕਾਰਯਨ੍।।13।।

ਦੇਹਧਾਰੀ ਜੀਵਾਤਮਾ ਜਦੋਂ ਆਪਣੀ ਪ੍ਰਕ੍ਰਿਤੀ ਨੂੰ ਆਪਣੇ ਵਸ ਵਿੱਚ ਕਰ ਲੈਂਦੀ ਹੈ ਅਤੇ ਮਨ ਦੇ ਸਾਰੇ ਕਰਮ ਤਿਆਗ ਦਿੰਦੀ ਹੈ ਤਦ ਉਹ ਨੌਂ ਦਰਵਾਜਿਆਂ ਵਾਲੇ ਨਗਰ (ਭੌਤਿਕ ਸਰੀਰ) ਵਿੱਚ ਬਿਨ ਕੁਝ ਕੀਤੇ ਕਰਾਏ ਸੁਖੀ ਰਹਿੰਦੀ ਹੈ॥13॥

**न कर्तृत्वं न कर्माणि लोकस्य सृजति प्रभुः ।**

**न कर्मफलसंयोगं स्वभावस्तु प्रवर्तते ॥ १४ ॥**

ਨ ਕਰ੍ਤ੍ਰਿਤ੍ਵਮ੍ ਨ ਕਰਮਾਣਿ ਲੋਕਸ੍ਯ ਸ੍ਰਿਜਤਿ ਪ੍ਰਭੁਹ।

ਨ ਕਰ੍ਮਫਲਸੰਯੋਗਮ੍ ਸ੍ਵਭਾਵਸ੍ਤੁ ਪ੍ਰਵਰ੍ਤਤੇ।।14।।

ਸਰੀਰ ਰੂਪੀ ਨਗਰ ਦੀ ਮਾਲਕਣ ਦੇਹਧਾਰੀ ਜੀਵਾਤਮਾ ਨਾ ਤਾਂ ਕਰਮਾਂ ਦੀ ਸਿਰਜਣਾ ਕਰਦੀ ਹੈ, ਨਾ ਲੋਕਾਂ ਨੂੰ ਕਰਮ ਕਰਨ ਲਈ ਪ੍ਰੇਰਿਤ ਕਰਦੀ ਹੈ, ਨਾ ਕਰਮਫਲ ਦੀ ਰਚਨਾ ਕਰਦੀ ਹੈ। ਇਹ ਸਾਰਾ ਕੁਝ ਤਾਂ ਪ੍ਰਕ੍ਰਿਤੀ ਦੇ ਗੁਣਾਂ ਨਾਲ ਹੀ ਕੀਤਾ ਜਾਂਦਾ ਹੈ॥14॥

**नादत्ते कस्यचित्पापं न चैव सुकृतं विभुः।**

**अज्ञानेनावृतं ज्ञानं तेन मुह्यन्ति जन्तवः ॥ १५।।**

ਨਾਦਤ੍ਤੇ ਕਸ੍ਯਚਿਤ੍ ਪਾਪਮ੍ ਨ ਚੈਵ ਸੁਕ੍ਰਿਤਮ੍ ਵਿਭੁਹ।

ਅਗ੍ਯਾਨੇਨਾਵ੍ਰਿਤਮ੍ ਗ੍ਯਾਨਮ੍ ਤੇਨ ਮੁਹ੍ ਯੰਤਿ ਜਨ੍ਤਵਹ।।15

ਪਰਮੇਸ਼ਰ ਨਾ ਕਿਸੇ ਦੇ ਪਾਪ ਗ੍ਰਹਿਣ ਕਰਦਾ ਹੈ ਨਾ ਪੁੰਨ ਪਰ ਸਾਰੇ ਦੇਹਧਾਰੀ ਜੀਵ ਉਸ ਅਗਿਆਨ ਕਾਰਨ ਮੋਹਗ੍ਰਸਤ ਰਹਿੰਦੇ ਹਨ ਜੋ ਉਨ੍ਹਾਂ ਦੇ ਵਾਸਤਵਿਕ ਗਿਆਨ ਨੂੰ ਢਕ ਲੈਂਦਾ ਹੈ, ਉਸੇ ਬੇਸਮਝੀ ਨਾਲ ਅਗਿਆਨੀ ਪੁਰਖ ਮੋਹਿਤ ਹੋ ਰਹੇ ਹਨ॥15॥

**ज्ञानेन तु तदज्ञानं येषां नाशितमात्मनः ।**

**तु तेषामादित्यवज्ज्ञानं प्रकाशयति तत्परम् ॥ १६ ।।**

ਗ੍ਯਾਨੇਨ ਤੁ ਤਦਗ੍ਯਾਨਮ੍ ਯੇਸ਼ਾਮ੍ ਨਾਸ਼ਿਤਮਾਤ੍ਮਨਹ।

ਤੁ ਤੇਸ਼ਾਮਾਦਿਤ੍ਯ ਵਜ੍ ਗ੍ਯਾਨਮ੍ ਪ੍ਰਕਾਸ਼ਯਤਿ ਤਤ੍ਪਰਮ੍।।16।।

ਅਵਿੱਦਿਆ ਦਾ ਵਿਨਾਸ਼ ਕਰਨ ਵਾਲੇ ਗਿਆਨ ਨਾਲ ਜਦੋਂ ਕੋਈ ਬੁੱਧੀਵਾਨ ਹੋ ਜਾਂਦਾ ਹੈ ਤਦ ਉਸਦੇ ਗਿਆਨ ਅੱਗੇ ਸਭ ਕੁਝ ਉਸੇ ਤਰਾਂ ਪ੍ਰਕਾਸ਼ਵਾਨ ਹੋ ਜਾਂਦਾ ਹੈ ਜਿਸ ਤਰਾਂ ਸੂਰਜ ਨਾਲ ਸਭ ਵਸਤਾਂ ਪ੍ਰਕਾਸ਼ਿਤ ਹੋ ਜਾਂਦੀਆਂ ਹਨ। ॥16॥

**तद्बुद्धयस्तदात्मानस्तन्निष्ठास्तत्परायणाः**

**गच्छन्त्यपुनरावृत्तिं ज्ञाननिर्धूतकल्मषाः ।। १७ ।।**

ਤਦ੍ਬੁਦ੍ਧਹ ਤਦਾਤ੍ਮਾਨਹ ਤਤ੍ ਨਿਸ਼ਠਾਹ ਤਤ੍ ਪਰਾਯਣਾਹ।

ਗਚ੍ਛਨ੍ਤ੍ਯਪੁਨਰਾਵ੍ਰਿਤੀਮ੍ ਗ੍ਯਾਨ ਨਿਰ੍ਧੂਤ ਕਲ੍ਮਸ਼ਾਹ।।17।।

ਮਨੁੱਖ ਦੀ ਬੁੱਧੀ, ਮਨ, ਸ਼ਰਧਾ ਅਤੇ ਸ਼ਰਣ ਸਭ ਕੁਝ ਜਦੋਂ ਭਗਵਾਨ ਵਿੱਚ ਥਿਰ ਹੋ ਜਾਂਦਾ ਹੈ ਤਦ ਹੀ ਉਹ ਪੂਰਨ ਗਿਆਨ ਸਦਕਾ ਸਾਰੇ ਪਾਪਾਂ ਤੋਂ ਸ਼ੁੱਧ ਹੋ ਕੇ ਮੁਕਤੀ ਦੇ ਰਸਤੇ ਵੱਲ ਅੱਗੇ ਵਧਦਾ ਹੈ॥17॥

**विद्याविनयसम्पन्ने ब्राह्मणे गवि हस्तिनि ।**

**शुनि चैव श्वपाके च पण्डिताः समदर्शिनः ।। १८ ।।**

ਵਿਦ੍ਯਾਵਿਨਯਸਮ੍ਪਨ੍ਨੇ ਬ੍ਰਾਹ੍ਮਣੇ ਗਵਿ ਹਸ੍ਤਿਨਿ।

ਸ਼ੁਨਿ ਚੈਵ ਸ਼੍ਵਪਾਕੇ ਚ ਪੰਡਿਤਾਹ ਸਮਦਰ੍ਸ਼ਿਨਹ।।18।।

ਨਿਮਰ ਸਾਧੂ ਪੁਰਖ ਆਪਣੇ ਵਾਸਤਵਿਕ ਗਿਆਨ ਸਦਕਾ ਵਿਦਵਾਨ, ਬ੍ਰਾਹਮਣ, ਗਊ, ਹਾਥੀ, ਕੁੱਤੇ ਅਤੇ ਚੰਡਾਲ ਨੂੰ ਇਕੋ ਨਜ਼ਰ ਨਾਲ ਦੇਖਦੇ ਹਨ॥18॥

**इहैव तैर्जितः सर्गो येषां साम्ये स्थितं मनः ।**

**निर्दोषं हि समं ब्रह्म तस्माद् ब्रह्मणि ते स्थिताः ।। १९ ।।**

ਇਹੈਵ ਤੈਰ੍ ਜਿਤਹ ਸਰ੍ਗੋ ਯੇਸ਼ਾਮ੍ ਸਾਮ੍ਯੇ ਸਥਿਤਮ੍ ਮਨਹ।

ਨਿਰ੍ਦੋਸ਼ਮ੍ ਹਿ ਸਮਮ੍ ਬ੍ਰਹ੍ਮ ਤਸ੍ਮਾਦ੍ ਬ੍ਰਹ੍ਮਣਿ ਤੇ ਸਥਿਤਾਹ।।19।।

ਜਿਨ੍ਹਾਂ ਦੇ ਮਨ ਏਕਤਵ ਅਤੇ ਸਮਤਾ ਵਿੱਚ ਥਿਰ ਹਨ ਉਨ੍ਹਾਂ ਨੇ ਜਨਮ ਅਤੇ ਮੌਤ ਦੇ ਬੰਧਨ ਨੂੰ ਪਹਿਲਾਂ ਹੀ ਜਿੱਤ ਲਿਆ ਹੈ ਉਹ ਬ੍ਰਹਮ ਵਾਂਗ ਨਿਰਦੋਸ਼ ਹਨ ਅਤੇ ਸਦਾ ਬ੍ਰਹਮ ਵਿੱਚ ਹੀ ਸਥਿਤ ਰਹਿੰਦੇ ਹਨ॥19॥

**न प्रहृष्येत्प्रियं प्राप्य नोद्विजेत्प्राप्य चाप्रियम् ।**

**स्थिरबुद्धिरसम्मूढो ब्रह्मविद् ब्रह्मणि स्थितः ॥ २० ।।**

ਨ ਪ੍ਰਹ੍ਰਿਸ਼੍ਯੇਤ੍ ਪ੍ਰਿਯਮ੍ ਪ੍ਰਾਪ੍ਯ ਨ ਉਦ੍ਵਿਜੇਤ੍ ਪ੍ਰਾਪ੍ਯ ਚਾਪ੍ਰਿਯਮ੍।

ਸਥਿਰਬੁਦ੍ਧਿਰਸਮ੍ਮੂਢੋ ਬ੍ਰਹ੍ਮਵਿਦ੍ ਬ੍ਰਹ੍ਮਣਿ ਸਥਿਤਹ।।20।।

ਇਛਿਤ ਵਸਤੂ ਨੂੰ ਪ੍ਰਾਪਤ ਕਰਕੇ ਨਾ ਖੁਸ਼ ਹੋਏ, ਨਾ ਅਣਚਾਹੀ ਵਸਤੂ ਪ੍ਰਾਪਤ ਕਰਕੇ ਬੇਚੈਨ ਹੋਏ, ਜੋ ਥਿਰ ਬੁੱਧੀ ਹੈ, ਮੋਹ ਮੁਕਤ ਹੈ ਉਹ ਸ਼ੰਕਾਮੁਕਤ ਬ੍ਰਹਮਵੇਤਾ ਪੁਰਖ ਸਚਿਦਾਨੰਦ ਪਾਰਬ੍ਰਹਮ ਪਰਮਾਤਮਾ ਵਿੱਚ ਇਕੋ ਭਾਵ ਨਾਲ ਨਿਤ ਸਥਿਤ ਹੈ॥20॥

**बाह्यस्पर्शेष्वसक्तात्मा विन्दत्यात्मनि यत्सुखम् ।**

**स ब्रह्मयोगयुक्तात्मा सुखमक्षयमश्नुते ॥ २१।।**

ਬਾਹ੍ਯਸ੍ਪਰ੍ਸ਼ੇਸ਼੍ਵਸਕ੍ਤਾਤ੍ਮਾ ਵਿਨ੍ਦਤ੍ਯਾਤ੍ਮਨਿ ਯਤ੍ਸੁਖਮ੍।

ਸ ਬ੍ਰਹ੍ਮਯੋਗਯੁਕ੍ਤਾਤ੍ਮਾ ਸੁਖਮਕ੍ਸ਼ਯਮਸ਼੍ਨੁਤੇ।।21।।

ਅਜਿਹਾ ਮੁਕਤ ਪੁਰਖ ਭੌਤਿਕ ਇੰਦਰਿਆਵੀ ਸੁਖ ਵੱਲ ਆਕਰਸ਼ਿਤ ਨਹੀਂ ਹੁੰਦਾ ਸਗੋਂ ਸਦਾ ਸਮਾਧੀ ਵਿੱਚ ਰਹਿ ਕੇ ਆਪਣੇ ਅੰਦਰ ਆਨੰਦ ਦਾ ਅਨੁਭਵ ਕਰਦਾ ਹੈ। ਇਸ ਤਰਾਂ ਸਰੂਪਸਿੱਧ ਵਿਅਕਤੀ ਪਾਰਬ੍ਰਹਮ ਵਿੱਚ ਇਕਾਗਰ ਚਿਤ ਹੋਣ ਕਾਰਨ ਅਸੀਮ ਸੁਖ ਭੋਗਦਾ ਹੈ॥21॥

**ये हि संस्पर्शजा भोगा दुःखयोनय एव ते।**

**आद्यन्तवन्तः कौन्तेय न तेषु रमते बुधः ॥ २२ ॥**

ਯੇ ਹਿ ਸੰਸ੍ਪਰ੍ਸ਼ਜਾ ਭੋਗਾ ਦੁਖਯੋਨਯ ਏਵ ਤੇ।

ਆਦ੍ਯਨ੍ਤਵਨ੍ਤਹ ਕੌਨ੍ਤੇਯ ਨ ਤੇਸ਼ੁ ਰਮਤੇ ਬੁਧਹ।।22।।

ਬੁੱਧੀਵਾਨ ਪੁਰਖ ਦੁੱਖ ਦੇ ਕਾਰਨਾਂ ਵਿੱਚ ਹਿੱਸੇਦਾਰ ਨਹੀਂ ਹੁੰਦਾ ਜੋ ਭੌਤਿਕ ਇੰਦਰੀਆਂ ਦੇ ਸੰਜੋਗ ਕਾਰਨ ਪੈਦਾ ਹੁੰਦੇ ਹਨ। ਹੇ ਕੁੰਤੀ ਪੁੱਤਰ, ਇਹੋ ਜਿਹੇ ਭੋਗਾਂ ਦਾ ਆਦਿ ਅਤੇ ਅੰਤ ਹੁੰਦਾ ਹੈ ਇਸ ਕਰਕੇ ਬੁੱਧੀਵਾਨ ਮਨੁੱਖ ਉਨ੍ਹਾਂ ਵਿੱਚ ਨਹੀਂ ਰਮਦਾ॥22॥

**शक्नोतीहैव यः सोढुं प्राक्शरीरविमोक्षणात् ।**

**कामक्रोधोद्भवं वेगं स युक्तः स सुखी नरः ॥ २३ ॥**

ਸ਼ਕਨੋਤੀਹੈਵ ਯਹ ਸੋਢੁਮ੍ ਪ੍ਰਾਕ੍ਸ਼ਰੀਰਵਿਮੋਕ੍ਸ਼ਣਾਤ੍।

ਕਾਮਕ੍ਰੋਧੋਦ੍ਭਵਮ੍ ਵੇਗਮ੍ ਸ ਯੁਕ੍ਤਹ ਸ ਸੁਖੀ ਨਰਹ।।23।।

ਸਰੀਰ ਤਿਆਗਣ ਤੋਂ ਪਹਿਲਾਂ ਜਦੋਂ ਕੋਈ ਮਨੁੱਖ ਇੰਦਰੀਆਂ ਦੇ ਵੇਗ ਨੂੰ ਸਹਿਨ ਕਰਨ, ਇੱਛਾ ਅਤੇ ਕ੍ਰੋਧ ਦੇ ਵੇਗ ਨੂੰ ਰੋਕਣ ਦੇ ਸਮਰੱਥ ਹੁੰਦਾ ਹੈ ਤਾਂ ਉਹ ਇਸ ਸੰਸਾਰ ਵਿੱਚ ਸੁਖੀ ਰਹਿ ਸਕਦਾ ਹੈ॥23॥

**योऽन्तः सुखोऽन्तरारामस्तथान्तर्ज्योतिरेव यः।**

**स योगी ब्रह्मनिर्वाणं ब्रह्मभूतोऽधिगच्छति ॥ २४ ॥**

ਯਹ ਅਨ੍ਤਹ ਸੁਖਹ ਅਨ੍ਤਹ ਆਰਾਮਹ ਤਥਾਨ੍ਤਰ੍ ਜਜੋਤਿਰੇਵ ਯਹ।

ਸ ਯੋਗੀ ਬ੍ਰਹ੍ਮ ਨਿਰ੍ਵਾਣਮ੍ ਬ੍ਰਹ੍ਮ ਭੁਤੋ ਅਧਿਗਚ੍ਛਤਿ।।24।।

ਜੋ ਪੁਰਖ ਅੰਤਰਾਤਮੇ ਸੁਖੀ ਹੈ, ਆਤਮਾ ਵਿੱਚ ਵਿਚਰਦਾ ਹੈ ਅਤੇ ਆਤਮਾ ਵਿੱਚ ਗਿਆਨਵਾਨ ਹੈ, ਸਚਿਦਾਨੰਦ ਪਾਰਬ੍ਰਹਮ ਪਰਮਾਤਮਾ ਨਾਲ ਏਕਭਾਵਨਾ ਪ੍ਰਾਪਤ ਸਾਂਖ ਯੋਗੀ, ਸ਼ਾਂਤ ਬ੍ਰਹਮ ਨੂੰ ਪ੍ਰਾਪਤ ਹੁੰਦਾ ਹੈ॥24॥

**लभन्ते ब्रह्मनिर्वाणमृषयः क्षीणकल्मषाः।**

**छिन्नद्वैधा यतात्मानः सर्वभूतहिते रताः।। २५।।**

ਲਭਨ੍ਤੇ ਬ੍ਰਹ੍ਮਨਿਰਵਾਣ ਮ੍ਰਿਸ਼ਯਹ ਕ੍ਸ਼ੀਣਕਲ੍ਮਸ਼ਾਹ।

ਛਿਨ੍ਨ ਦ੍ਵੈਧਾ ਯਤਾਤ੍ਮਾਨਹ ਸਰ੍ਵਭੁਤਹਿਤੇ ਰਤਾਹ।।25।।

ਜੋ ਸ਼ੰਕੇ ਤੋਂ ਪੈਦਾ ਹੋਣ ਵਾਲੀ ਦਵੈਤ ਦੋਂ ਪਰੇ ਹਨ, ਜਿਨ੍ਹਾਂ ਦੇ ਮਨ ਆਤਮਪ੍ਰਕਾਸ਼ ਵਿੱਚ ਰੰਗੇ ਹੋਏ ਹਨ, ਜੋ ਸਾਰੇ ਜੀਵਾਂ ਦਾ ਕਲਿਆਣ ਕਰਨ ਵਿੱਚ ਰੁਝੇ ਰਹਿਣ ਅਤੇ ਜੋ ਸਭ ਪਾਪਾਂ ਤੋਂ ਰਹਿਤ ਹਨ ਉਨ੍ਹਾਂ ਨੂੰ ਬ੍ਰਹਮ ਨਿਰਵਾਣ (ਮੁਕਤੀ) ਮਿਲ ਜਾਂਦਾ ਹੈ॥25॥

**कामक्रोधविमुक्तानां यतीनां यतचेतसाम् ।**

**अभितो ब्रह्मनिर्वाणं वर्तते विदितात्मनाम् ॥ २६ ॥**

ਕਾਮਕ੍ਰੋਧਵਿਮੁਕ੍ਤਾਨਾਮ੍ ਯਤੀਨਾਮ੍ ਯਤਚੇਤਸਾਮ੍।

ਅਭਿਤੋ ਬ੍ਰਹ੍ਮਨਿਰ੍ਵਾਣਮ੍ ਵਰ੍ਤਤੇ ਵਿਦਿਤਾਤ੍ਮਨਾਮ੍।।26।।

ਕਾਮਕ੍ਰੋਧ ਤੋਂ ਮੁਕਤ, ਚਿੱਤ ਵਿਜੇਤਾ, ਆਤਮ ਸੰਜਮੀ, ਪਾਰਬ੍ਰਹਮ ਪਰਮਾਤਮਾ ਦਾ ਸਾਖਿਆਤਕਾਰ ਕੀਤੇ ਹੋਏ ਗਿਆਨੀ ਪੁਰਖਾਂ ਦੀ ਮੁਕਤੀ ਨਿਕਟ-ਭਵਿਖ ਵਿੱਚ ਯਕੀਨੀ ਹੈ॥26॥

**स्पर्शान्कृत्वा बहिर्बाह्यांश्चक्षुश्चैवान्तरे भ्रुवोः।**

**प्राणापानौ समौ कृत्वा नासाभ्यन्तरचारिणौ ॥ २७ ॥**

ਸ੍ਪਰ੍ਸ਼ਾਨ੍ ਕ੍ਰਿਤ੍ਵਾ ਬਹਿਰ੍ ਬਾਹਜਾਨ੍ ਚਕਸ਼ੁਹ ਚ ਏਵ ਅਨ੍ਤਰੇ ਭ੍ਰੁਵੋਹ।

ਪ੍ਰਾਣਾਪਾਨੌ ਸਮੌ ਕ੍ਰਿਤ੍ਵਾ ਨਾਸਾਭਜਨ੍ਤਰਚਾਰਿਣੌ।।27।।

**यतेन्द्रियमनोबुद्धिर्मुनिर्मोक्षपरायणः।**

**विगतेच्छाभयक्रोधो यः सदा मुक्त एव सः ॥ २८ ॥**

ਯਤ੍ ਇੰਦ੍ਰਿਯਮਨੋਬੁਦ੍ਧਿਰ੍ ਮੁਨਿਰ੍ ਮੋਕਸ਼ ਪਰਾਯਣਹ।

ਵਿਗਤੇਚ੍ਛਾਭਯ ਕ੍ਰੋਧੋ ਯਹ ਸਦਾ ਮੁਕ੍ਤ ਏਵ ਸਹ।।28।।

ਸਾਰੇ ਇੰਦਰੀਯ ਵਿਸ਼ੇ ਬਾਹਰ ਕੱਢ ਕੇ, ਦ੍ਰਿਸ਼ਟੀ ਨੂੰ ਭਰਵੱਟਿਆਂ ਵਿਚਕਾਰ ਕੇਂਦਰਿਤ ਕਰਕੇ, ਪ੍ਰਾਣ ਅਤੇ ਅਪਾਨ ਵਾਯੂ ਨੂੰ ਰੋਕ ਕੇ ਮਨ, ਇੰਦਰੀਆਂ ਅਤੇ ਬੁੱਧੀ ਨੂੰ ਵਸ ਵਿੱਚ ਕਰਕੇ ਜੋ ਮੁਕਤੀ ਨੂੰ ਮੰਜ਼ਲ ਮਿਥਦਾ ਹੈ, ਉਹ ਜੋਗੀ, ਇੱਛਾ, ਭੈਅ ਅਤੇ ਕ੍ਰੋਧ ਤੋਂ ਰਹਿਤ ਹੋ ਜਾਂਦਾ ਹੈ। ਜੋ ਨਿਰੰਤਰ ਇਸ ਹਾਲਤ ਵਿੱਚ ਰਹਿੰਦਾ ਹੈ ਉਹ ਯਕੀਨਨ ਮੁਕਤ ਹੈ॥27॥ ॥28॥

**भोक्तारं यज्ञतपसां सर्वलोकमहेश्वरम् ।**

**सुहृदं सर्वभूतानां ज्ञात्वा मां शान्तिमृच्छति ॥ २९ ॥**

ਭੋਕ੍ਤਾਰਮ੍ ਯਗਜਤਪਸਾਮ੍ ਸਰ੍ਵਲੋਕਮਹੇਸ੍ਵਰਮ੍।

ਸੁਹ੍ਰਿਦਮ੍ ਸਰ੍ਵਭੁਤਾਨਾਮ੍ ਗਜਾਤ੍ਵਾ ਮਾਮ੍ ਸ਼ਾਂਤਿਮ੍ ਰਿਚ੍ਛਤਿ।।29।।

ਮੇਰਾ ਭਗਤ ਮੈਨੂੰ ਸਾਰੇ ਯੱਗਾਂ ਅਤੇ ਤਪੱਸਿਆਵਾਂ ਦਾ ਪਰਮ ਭੋਗਤਾ ਸਾਰੇ ਲੋਕਾਂ ਅਤੇ ਦੇਵਤਿਆਂ ਦਾ ਪਰਮੇਸਰ, ਸਾਰੇ ਜੀਵਾਂ ਦਾ ਉਪਕਾਰੀ ਅਤੇ ਹਿਤੈਸ਼ੀ ਜਾਣ ਕੇ ਮੇਰੇ ਭਾਵਨਾ ਅੰਮ੍ਰਿਤ ਨਾਲ ਪੂਰਨ ਪੁਰਖ ਭੌਤਿਕ ਦੁੱਖਾਂ ਤੋਂ ਸ਼ਾਂਤੀ ਲਾਭ ਪ੍ਰਾਪਤ ਕਰਦਾ ਹੈ॥29॥

ਓਮ॥

ਇਸ ਤਰਾਂ ਸ੍ਰੀਮਦਭਗਵਦਗੀਤਾ ਦਾ ਪੰਜਵਾਂ ਅਧਿਆਇ, 'ਕਰਮਯੋਗ ਕ੍ਰਿਸ਼ਨਭਾਵਨਾਭਾਵਿਤ ਕਰਮ', ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

# ਅਧਿਆਇ ਛੇਵਾਂ
# ਧਿਆਨਯੋਗ

ਕਰਮਯੋਗ ਅਤੇ ਸਾਂਖਯੋਗ ਦੋਵੇਂ ਹੀ ਸਾਧਨ ਉਪਯੋਗੀ ਹੋਣ ਕਰਕੇ ਇਸ ਛੇਵੇਂ ਅਧਿਆਇ ਵਿੱਚ ਧਿਆਨਯੋਗ ਦਾ ਵਿਸਥਾਰ ਸਹਿਤ ਵਰਣਨ ਕੀਤਾ ਗਿਆ ਹੈ। ਧਿਆਨਯੋਗ ਵਿੱਚ ਸਰੀਰ, ਇੰਦਰੀਆਂ, ਮਨ ਅਤੇ ਬੁੱਧੀ ਦਾ ਸੰਜਮ ਅਤਿ ਜਰੂਰੀ ਹੈ। ਸਰੀਰ, ਇੰਦਰੀਆਂ, ਮਨ ਅਤੇ ਬੁੱਧੀ ਨੂੰ ਵੀ ਆਤਮਾ ਕਿਹਾ ਗਿਆ ਹੈ। ਇਸ ਅਧਿਆਇ ਵਿੱਚ ਇਨ੍ਹਾਂ ਦੇ ਸੰਜਮ ਦਾ ਖਾਸ ਜ਼ਿਕਰ ਹੈ ਇਸ ਵਾਸਤੇ ਇਸ ਅਧਿਆਇ ਨੂੰ ਆਤਮ ਸੰਜਮ ਯੋਗ ਵੀ ਕਿਹਾ ਜਾਂਦਾ ਹੈ।

श्रीभगवानुवाच

**अनाश्रितः कर्मफलं कार्यं कर्म करोति यः।**

**स संन्यासी च योगी च निरग्निर्न चाक्रियः ॥ १॥**

ਸ੍ਰੀ ਭਗਵਾਨ ਉਵਾਚ

ਅਨਾਸ਼੍ਰਿਤਹ ਕਰ੍ਮਫਲਮ੍ ਕਾਰ੍ਯਮ੍ ਕਰ੍ਮ ਕਰੋਤਿ ਯਹ।

ਸ ਸੰਨਜਾਸੀ ਚ ਯੋਗੀ ਚ ਨਿਰ੍ ਅਗ੍ਨਿਹ ਨ ਚ ਅਕ੍ਰਿਯਹ।।1।।

ਸ੍ਰੀ ਭਗਵਾਨ ਬੋਲੇ- ਜੋ ਪੁਰਖ ਕਰਮਫਲ ਦਾ ਆਸਰਾ ਨਾ ਲੈਕੇ ਕਰਨਯੋਗ ਕਰਮ ਕਰਦਾ ਹੈ ਉਹ ਸੰਨਿਆਸੀ ਅਤੇ ਯੋਗੀ ਹੈ। ਜਿਸਨੇ ਅਗਨੀ ਤਿਆਗ ਦਿੱਤੀ ਜਾ ਕੇਵਲ ਕ੍ਰਿਆਵਾਂ ਤਿਆਗ ਦਿੱਤੀਆਂ ਉਹ ਯੋਗੀ ਨਹੀਂ॥1॥

**यं संन्यासमिति प्राहुर्योगं तं विद्धि पाण्डव ।**

**न ह्यसंन्यस्तसंकल्पो योगी भवति कश्चन ॥ २ ॥**

ਯਮ੍ ਸੰਨਜਾਸਮਿਤਿ ਪ੍ਰਾਹੁਰ੍ ਯੋਗਮ੍ ਤਮ੍ ਵਿਦ੍ਧਿ ਪਾਂਡਵ।

ਨ ਹਜਸੰਨਜਸ੍ਤਸੰਕਲ੍ਪੋ ਯੋਗੀ ਭਵਤਿ ਕਸ਼੍ਚਨ।।2।।

ਹੇ ਪਾਂਡੂ ਪੁੱਤਰ! ਜਿਸਨੂੰ ਸੰਨਿਆਸ ਕਹਿੰਦੇ ਹਨ ਉਸੇ ਨੂੰ ਤੁਸੀਂ ਯੋਗ ਯਾਨੀ ਕਿ ਪਾਰਬ੍ਰਹਮ ਨਾਲ ਜੁੜਨਾ ਜਾਣੋ ਕਿਉਂਕਿ ਇੰਦਰੀਆਂ ਦੀ ਤ੍ਰਿਪਤੀ ਵਾਸਤੇ ਇੱਛਾਵਾਂ ਤਿਆਗੇ ਬਿਨਾਂ ਕਦੀ ਕੋਈ ਯੋਗੀ ਨਹੀਂ ਹੋ ਸਕਦਾ॥2॥

**आरुरुक्षोर्मुनेर्योगं कर्म कारणमुच्यते ।**

**योगारूढस्य तस्यैव शमः कारणमुच्यते ॥ ३ ॥**

ਆਰੁਰੁਕ੍ਸ਼ੋਰ੍  ਮੁਨੇਰ੍ ਯੋਗਮ੍ ਕਰ੍ਮ ਕਾਰਣਮੁਚ੍ਚਜਤੇ।

ਯੋਗਾਰੂਢਸ੍ਯ ਤਸ੍ਯ ਏਵ ਸ਼ਮਹ ਕਾਰਣਮੁਚ੍ਚਜਤੇ।।3।।

ਅਸ਼ਟਾਂਗਯੋਗ ਦੇ ਨਵੇਂ ਸਿਖਾਂਦਰੂ ਵਾਸਤੇ, ਕਰਮ, ਸਾਧਨ ਹੈ ਅਤੇ ਯੋਗਸਿੱਧ ਪੁਰਖ ਵਾਸਤੇ ਸਾਰੀਆਂ ਭੌਤਿਕ ਗਤੀਵਿਧੀਆਂ ਦਾ ਤਿਆਗ ਹੀ ਸਾਧਨ ਹੁੰਦਾ ਹੈ॥3॥

**यदा हि नेन्द्रियार्थेषु न कर्मस्वनुषज्जते ।**

**सर्वसंकल्पसंन्यासी योगारूढस्तदोच्यते ॥ ४ ॥**

ਯਦਾ ਹਿ ਨ ਇੰਦ੍ਰਿਯ ਅਰ੍ਥੇਸ਼ੁ ਨ ਕਰ੍ਮਸੁ  ਅਨੁਸ਼ਜ੍ਜਤੇ।

ਸਰ੍ਵ ਸੰਕਲ੍ਪ ਸੰਨਜਾਸੀ ਯੋਗਾਰੂਢਸ੍ਤਦੋਚ੍ਚਜਤੇ।।4।।

ਜਦ ਕੋਈ ਪੁਰਖ ਸਭ ਭੌਤਿਕ ਖਾਹਸ਼ਾਂ ਛੱਡ ਕੇ ਇੰਦਰੀ ਤ੍ਰਿਪਤੀ ਵਾਸਤੇ ਕੰਮ ਨਾ ਕਰੇ ਤੇ ਨਾ ਫਲ ਦੀ ਇੱਛਾ ਵਿੱਚ ਖੁਭੇ ਉਹ ਪੱਕਾ ਯੋਗੀ ਹੈ॥4॥

**उद्धरेदात्मनात्मानं नात्मानमवसादयेत् ।**

**आत्मैव ह्यात्मनो बन्धुरात्मैव रिपुरात्मनः ॥५।।**

ਉਦ੍ਧਰੇਦਾਤ੍ਮਨਾਤ੍ਮਾਨਮ੍ ਨਾਤ੍ਮਾਨਮਵਸਾਦਯੇਤ੍।

ਆਤ੍ਮੈਵ ਹਜਾਤ੍ਮਨੋ ਬਨ੍ਧੁਰਾਤ੍ਮੈਵ ਰਿਪੁਰਾਤ੍ਮਨਹ।।5।।

ਮਨੁੱਖ ਨੂੰ ਚਾਹੀਦਾ ਹੈ ਆਪਣੇ ਮਨ ਦੀ ਸਹਾਇਤਾ ਨਾਲ ਆਪਣਾ ਉਦਾਰ ਕਰੇ ਅਤੇ ਆਪਣੇ ਆਪ ਨੂੰ ਹੇਠਾਂ ਨਾ ਗਿਰਨ ਦੇਵੇ ਕਿਉਂਕਿ ਮਨੁੱਖ ਆਪ ਹੀ ਆਪਣਾ ਮਿੱਤਰ ਹੈ ਅਤੇ ਆਪ ਆਪਣਾ ਦੁਸ਼ਮਣ॥5॥

**बन्धुरात्मात्मनस्तस्य येनात्मैवात्मना जितः ।**

**अनात्मनस्तु शत्रुत्वे वर्तेतात्मैव शत्रुवत्।।६।।**

ਬਨ੍ਧੁਰਾਤ੍ਮਾਤਮਨਸ੍ਤਸਜ ਯੇਨਾਤ੍ਮੈਵਾਤ੍ਮਨਾ ਜਿਤਹ।

ਅਨਾਤ੍ਮਨਸ੍ਤੁ ਸ਼ਤ੍ਰੁਤ੍ਵੇ ਵਰ੍ਤੇਤਾਤ੍ਮੈਵ ਸ਼ਤ੍ਰੁਵਤ੍।।6।।

ਜਿਸਨੇ ਮਨ ਨੂੰ ਜਿੱਤ ਲਿਆ ਉਸ ਵਾਸਤੇ ਮਨ ਸਰਬੋਤਮ ਮਿੱਤਰ ਹੈ ਪਰ ਜੋ ਅਜਿਹਾ ਨਹੀਂ ਕਰ ਸਕਿਆ ਉਸ ਵਾਸਤੇ ਮਨ ਸਭ ਤੋਂ ਵੱਡਾ ਵੈਰੀ ਬਣਿਆ ਰਹੇਗਾ॥6॥

**जितात्मनः प्रशान्तस्य परमात्मा समाहितः।**

**शीतोष्णसुखदुःखेषु तथा मानापमानयोः।। ७ ॥**

ਜਿਤਾਤ੍ਮਨਹ ਪ੍ਰਸ਼ਾਨ੍ਤਸਜ ਪਰਮਾਤ੍ਮਾ ਸਮਾਹਿਤਹ।

ਸ਼ੀਤ ਉਸ਼੍ਣ ਸੁਖ ਦੁਖੇਸ਼ੁ ਤਥਾ ਮਾਨਾਪਮਾਨਯੋਹ।।7।।

ਜਿਸਨੇ ਮਨ ਨੂੰ ਜਿੱਤ ਲਿਆ ਉਸਨੇ ਪਹਿਲਾਂ ਹੀ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ ਕਿਉਂਕਿ ਉਸਨੂੰ ਸ਼ਾਂਤੀ ਮਿਲ ਗਈ। ਅਜਿਹੇ ਪੁਰਖ ਲਈ ਸੁੱਖ ਦੁੱਖ, ਸਰਦੀ ਗਰਮੀ ਅਤੇ ਮਾਨ ਅਪਮਾਨ ਇਕੋ ਜਿਹੇ ਹਨ॥7॥

**ज्ञानविज्ञानतृप्तात्मा कूटस्थो विजितेन्द्रियः ।**

**युक्त इत्युच्यते योगी समलोष्टाश्मकाञ्चनः ॥ ८ ॥**

ਗਜਾਨ ਵਿਗਜਾਨ ਤ੍ਰਿਪ੍ਤਾਤ੍ਮਾ ਕੂਟਸ੍ਥੋ ਵਿਜਿਤ ਇੰਦ੍ਰਿਯਹ।

ਯੁਕ੍ਤ ਇਤਿ ਉਚਜਤੇ ਯੋਗੀ ਸਮਲੋਸ਼ਟ੍ਰ ਅਸ਼੍ਮ ਕਾਂਚਨਹ।।8।।

ਗਿਆਨ ਵਿਗਿਆਨ ਨਾਲ ਜਿਸਦਾ ਅੰਤਹਕਰਣ ਤ੍ਰਿਪਤ ਹੈ, ਜਿਸਦੀ ਸਥਿਤੀ ਵਿਚਾਰਮੁਕਤ ਹੈ, ਜਿਸਨੇ ਇੰਦਰੀਆਂ ਭਲੀਭਾਂਤ ਜਿੱਤੀਆਂ ਹੋਈਆਂ ਹਨ ਅਤੇ ਜਿਸ ਵਾਸਤੇ ਮਿੱਟੀ, ਪੱਥਰ, ਸੋਨਾ ਇਕੋ ਜਿਹੇ ਹਨ ਉਸਨੂੰ ਜੋਗੀ ਅਰਥਾਤ ਭਗਵਾਨ ਨਾਲ ਜੁੜਿਆ ਹੋਇਆ ਕਿਹਾ ਜਾਂਦਾ ਹੈ॥8॥

**सुहृन्मित्रार्युदासीनमध्यस्थद्वेष्यबन्धुषु।**

**साधुष्वपि च पापेषु समबुद्धिर्विशिष्यते ॥९।।**

ਸੁਹ੍ਰਿਤ ਮਿਤ੍ਰ ਅਰਿ ਉਦਾਸੀਨ ਮਧ੍ਯ ਸ੍ਥ ਦ੍ਵੇਸ਼ਜ ਬਨ੍ਧੁਸ਼ੁ।

ਸਾਧੁਸ੍ਵਪਿ ਚ ਪਾਪੇਸ਼ੁ ਸਮਬੁਦ੍ਧਿਰ੍ ਵਿਸ਼ਿਸ਼ਜਤੇ।।9।।

ਸੁਹਿਰਦ ਮਿੱਤਰ, ਦੁਸ਼ਮਣ, ਨਿਰਪੱਖ, ਮੱਧਮਾਰਗੀ, ਪੱਖਪਾਤੀ ਅਤੇ ਭਾਈਆਂ, ਧਰਮਾਤਮਾ, ਪਾਪੀਆਂ ਨਾਲ ਬਰਾਬਰੀ ਭਾਵ ਰੱਖੇ ਉਹ ਅਤਿਅੰਤ ਉੱਤਮ ਹੈ॥9॥

**योगी युञ्जीत सततमात्मानं रहसि स्थितः।**

**एकाकी यतचित्तात्मा निराशीरपरिग्रहः।। १० ॥**

ਯੋਗੀ ਯੁੰਜੀਤ ਸਤਤਕਮਾਤ੍ਮਾਨਮ੍ ਰਹਸਿ ਸਥਿਤਹ।

ਏਕਾਕੀ ਯਤਚਿਤ੍ਤਾਤ੍ਮਾ ਨਿਰਾਸ਼ੀਰ ਪਰਿਗ੍ਰਹਹ।।10।।

ਮਨ ਅਤੇ ਇੰਦਰੀਆਂ ਸਹਿਤ ਸਰੀਰ ਨੂੰ ਵਸ ਵਿੱਚ ਰੱਖਣ ਵਾਲਾ, ਲਾਲਚ-ਮੁਕਤ ਵਿਰੱਕਤ ਯੋਗੀ ਇਕਾਂਤ ਥਾਂ ਤੇ ਇਕੱਲਾ ਹੀ ਸਥਿਤ ਹੋ ਕੇ ਆਤਮਾ ਨੂੰ ਨਿਰੰਤਰ ਪਰਮਾਤਮਾ ਵਿੱਚ ਲਾਵੇ॥10॥

**शुचौ देशे प्रतिष्ठाप्य स्थिरमासनमात्मनः ।**

**नात्युच्छ्रितं नातिनीचं चैलाजिनकुशोत्तरम् ॥ ११ ॥**

ਸ਼ੁਚੌ ਦੇਸ਼ੇ ਪ੍ਰਤਿਸ਼੍ਠਾਪ੍ਯ ਸਥਿਰਮਾਸਨਮਾਤ੍ਮਨਹ।

ਨਾ ਅਤਿ ਉਚ੍ਛ੍ਰਿਤਮ੍ ਨ ਅਤਿ ਨੀਚਮ੍ ਚੈਲਾਜਿਨਕੁਸ਼ੋਤ੍ਤਰਮ੍।।11।।

**तत्रैकाग्रं मनः कृत्वा यतचित्तेन्द्रियक्रियः ।**

**उपविश्यासने युञ्ज्याद्योगमात्मविशुद्धये ।। १२ ।।**

ਤਤ੍ਰ ਏਕ ਅਗ੍ਰਮ੍ ਮਨਹ ਕ੍ਰਿਤ੍ਵਾ ਯਤਚਿਤ੍ਤ ਇੰਦ੍ਰਿਯ ਕ੍ਰਿਯਹ।

ਉਪਵਿਸ਼ਜਾਸਨੇ ਯੁੰਜਜਾਦ੍ ਯੋਗਮਾਤ੍ਮਵਿਸ਼ੁਦ੍ਧਯੇ।।12।।

ਸ਼ੁੱਧ ਧਰਤੀ ਉੱਪਰ, ਜਿਸ ਤੇ ਕ੍ਰਮਵਾਰ ਘਾਹਫੂਸ, ਮਿਰਗ ਦੀ ਖੱਲ ਅਤੇ ਦਰੀ ਵਿਛੀ ਹੋਈ ਹੈ, ਜੋ ਨਾ ਬਹੁਤ ਉੱਚਾ ਆਸਣ ਹੈ ਨਾ ਬਹੁਤ ਨੀਵਾਂ, ਉਸ ਉੱਪਰ ਆਪਣੇ ਆਪ ਨੂੰ ਥਿਰ ਕਰਕੇ, ਉਸ ਆਸਣ ਤੇ ਬੈਠਕੇ ਚਿਤ ਇੰਦਰੀਆਂ ਨੂੰ ਵਸ ਵਿੱਚ ਰਖਦੇ ਹੋਏ ਮਨ ਨੂੰ ਇਕਾਗਰ ਕਰਕੇ ਅੰਤਹਕਰਣ ਦੀ ਸ਼ੁੱਧੀ ਵਾਸਤੇ ਯੋਗ ਅਭਿਆਸ ਕਰੇ। ॥11॥ ॥12॥

**समं कायशिरोग्रीवं धारयन्नचलं स्थिरः ।**

**सम्प्रेक्ष्य नासिकाग्रं स्वं दिशश्चानवलोकयन् ॥ १३ ।।**

ਸਮਮ੍ ਕਾਯਸ਼ਿਰੋ ਗ੍ਰੀਵਮ੍ ਧਾਰਯਨ੍ਨਚਲਮ੍ ਸਥਿਰਹ।

ਸਮ੍ਪ੍ਰੇਕ੍ਸ਼ਜ ਨਾਸਿਕਾਗ੍ਰਮ੍ ਸ੍ਵਮ੍ ਦਿਸ਼ਹ ਚ ਅਨਵਲੋਕਯਨ੍।।13।।

**प्रशान्तात्मा विगतभीर्ब्रह्मचारिव्रते स्थितः ।**

**मनः संयम्य मच्चित्तो युक्त आसीत मत्परः ॥ १४ ॥**

ਪ੍ਰਸ਼ਾਨ੍ਤਾਤ੍ਮਾ ਵਿਗਤਭੀਰ੍ ਬ੍ਰਹ੍ਮਚਾਰਿਵ੍ਰਤੇ ਸਥਿਤਹ।

ਮਨਹ ਸੰਯਮਜ ਮਤ੍ ਚਿਤ੍ਤਹ ਯੁਕ੍ਤ ਆਸੀਤ ਮਤ੍ਪਰਹ।।14।।

ਸਰੀਰ, ਸਿਰ ਅਤੇ ਗਰਦਨ ਨੂੰ ਬਰਾਬਰ ਕਰਕੇ, ਥਿਰ ਕਰਕੇ ਆਪਣੇ ਨੱਕ ਦੇ ਅਗਲੇ ਹਿੱਸੇ ਉੱਪਰ ਨਜ਼ਰ ਟਿਕਾ ਕੇ, ਕਿਸੇ ਹੋਰ ਦਿਸ਼ਾ ਵਲ ਨਾ ਦੇਖਦਾ ਹੋਇਆ, ਬ੍ਰਹਮਚਾਰੀ ਵਰਤ ਵਿੱਚ ਪੂਰਨ, ਨਿਰਭੈ, ਭਲੀਭਾਂਤ ਸ਼ਾਂਤ ਅੰਤਹਿਕਰਣ ਵਾਲਾ ਸਾਵਧਾਨ ਯੋਗੀ ਮਨ ਨੂੰ ਰੋਕ ਕੇ ਮੇਰੇ ਵਿੱਚ ਮਨ ਟਿਕਾਏ ਅਤੇ ਮੇਰੇ ਅਧੀਨ ਸਥਿਤ ਹੋਏ॥13॥ ॥14॥

**युञ्जन्नेवं सदात्मानं योगी नियतमानसः।**

**शान्तिं निर्वाणपरमां मत्संस्थामधिगच्छति ।। १५ ।।**

ਯੁੰਜਨ੍ ਏਵਮ੍ ਸਦਾਤ੍ਮਾਨਮ੍ ਯੋਗੀ ਨਿਯਤਮਾਨਸਹ।

ਸ਼ਾਂਤਿਮ੍ ਨਿਰ੍ਵਾਣਪਰਮਾਮ੍ ਮਤ੍ਸੰਸ੍ਥਾਮਧਿਗਚ੍ਛਤਿ।।15।।

ਇਸ ਤਰਾਂ ਸਰੀਰ, ਮਨ ਅਤੇ ਕਰਮ ਵਿੱਚ ਨਿਰੰਤਰ ਸੰਜਮ ਦਾ ਅਭਿਆਸ ਕਰਦਿਆਂ ਸੰਜਮੀ ਮਨ ਵਾਲੇ ਯੋਗੀ ਨੂੰ ਇਸ ਭੌਤਿਕ ਹੋਂਦ ਦੀ ਸਮਾਪਤੀ ਵੇਲੇ ਭਗਵਾਨ ਦੀ ਪ੍ਰਾਪਤੀ ਹੋਵੇਗੀ॥15॥

**नात्यश्नतस्तु योगोऽस्ति न चैकान्तमनश्नतः ।**

**न चातिस्वप्नशीलस्य जाग्रतो नैव चार्जुन ॥ १६ ॥**

ਨਾਤਜਸ਼੍ਨਤਸ੍ਤੁ ਯੋਗਹ ਅਸਤਿ ਨ ਚ ਏਕਾਨ੍ਤਮ੍ ਅਨਸ਼੍ਨਤਹ।

ਨ ਚ ਅਤਿ ਸ੍ਵਪ੍ਨ ਸ਼ੀਲਸਜ ਜਾਗ੍ਰਤੋ ਨ ਏਵ ਚ ਅਰ੍ਜੁਨ।।16।।

ਹੇ ਅਰਜਣ! ਜੋ ਬਹੁਤਾ ਖਾਂਦਾ ਹੈ ਜਾਂ ਬਹੁਤ ਘੱਟ ਖਾਂਦਾ ਹੈ, ਜੋ ਵਧੀਕ ਸੌਂਦਾ ਹੈ ਜਾਂ ਲੋੜੀਂਦੀ ਨੀਂਦ ਨਹੀਂ ਸੌਂਦਾ ਉਸਦੇ ਯੋਗੀ ਹੋਣ ਦੀ ਕੋਈ ਸੰਭਾਵਨਾ ਨਹੀਂ॥16॥

**युक्ताहारविहारस्य युक्तचेष्टस्य कर्मसु ।**

**युक्तस्वप्नावबोधस्य योगो भवति दुःखहा ॥ १७ ॥**

ਯੁਕ੍ਤਾਹਾਰਵਿਹਾਰਸਜ ਯੁਕ੍ਤਚੇਸ਼੍ਟਸਜ ਕਰ੍ਮਸੁ।

ਯੁਕ੍ਤਸ੍ਵਪ੍ਨਾਵਬੋਧਸਜ ਯੋਗੋ ਭਵਤਿ ਦੁਖਹਾ।।17।।

ਦੁੱਖਾਂ ਦਾ ਨਾਸ਼ ਕਰਨ ਵਾਲਾ ਯੋਗੀ ਤਾਂ ਲੋੜ ਅਨੁਸਾਰ ਖਾਣ ਪੀਣ ਵਾਲਾ, ਲੋੜੀਂਦੀ ਇੱਛਾ ਕਰਨ ਵਾਲਾ, ਲੋੜੀਂਦਾ ਸੌਣ ਜਾਗਣ ਵਾਲਾ ਹੀ ਸਿੱਧ ਹੁੰਦਾ ਹੈ॥17॥

**यदा विनियतं चित्तमात्मन्येवावतिष्ठते ।**

**निस्पृहः सर्वकामेभ्यो युक्त इत्युच्यते तदा ॥ १८।।**

ਯਦਾ ਵਿਨਿਯਤਮ੍ ਚਿਤ੍ਤਮਾਤ੍ਮਨਜੇਵਾਵਤਿਸ਼੍ਠਤੇ।

ਨਿਸ੍ਪ੍ਰਿਹਹ ਸਰ੍ਵਕਾਮੇਭਜੋ ਯੁਕ੍ਤ ਇਤਿ ਉਚ੍ਯਤੇ ਤਦਾ।।18।।

ਯੋਗ ਅਭਿਆਸ ਰਾਹੀਂ ਯੋਗੀ ਜਦੋਂ ਮਾਨਸਿਕ ਕ੍ਰਿਆਵਾਂ ਵਸ ਵਿਚ ਕਰ ਲੈਂਦਾ ਹੈ, ਅਧਿਆਤਮ ਵਿੱਚ ਟਿਕ ਜਾਂਦਾ ਹੈ, ਯਾਨੀ ਕਿ ਸਭ ਭੌਤਿਕ ਇੱਛਾਵਾਂ ਤੋਂ ਮੁਕਤ ਹੋ ਜਾਂਦਾ ਹੈ ਉਦੋਂ ਉਸਨੂੰ ਯੋਗ ਵਿੱਚ ਥਿਰ ਕਿਹਾ ਜਾਂਦਾ ਹੈ॥18॥

**यथा दीपो निवातस्थो नेङ्गते सोपमा स्मृता ।**

**योगिनो यतचित्तस्य युञ्जतो योगमात्मनः।।१९।।**

ਯਥਾ ਦੀਪੋ ਨਿਵਾਤਸ੍ਥੋ  ਨ ਇੰਗਤੇ ਸੋਪਮਾ ਸ੍ਮ੍ਰਿਤਾ।

ਯੋਗਿਨੋ ਯਤਚਿਤ੍ਤਸਜ ਯੁੰਜਤੋ ਯੋਗਮਾਤ੍ਮਨਹ।।19।।

ਰੁਕੀ ਹੋਈ ਹਵਾ ਵਿੱਚ ਦੀਵੇ ਦੀ ਲੋਅ ਹਿਲਦੀ ਨਹੀਂ। ਉਸੇ ਤਰਾਂ ਯੋਗੀ ਦਾ ਮਨ ਵਸ ਵਿੱਚ ਰਹਿੰਦਾ ਹੈ, ਆਤਮਤੱਤ ਦੇ ਧਿਆਨ ਵਿੱਚ ਥਿਰ ਰਹਿੰਦਾ ਹੈ॥19॥

**यत्रोपरमते चित्तं निरुद्धं योगसेवया ।**

**यत्र चैवात्मनात्मानं पश्यन्नात्मनि तुष्यति ।। २० ।।**

ਯਤ੍ਰ ਉਪਰਮਤੇ ਚਿਤ੍ਤਮ੍ ਨਿਰੁਦ੍ਧਮ੍ ਯੋਗਸੇਵਯਾ।

ਯਤ੍ਰ ਚੈਵਾਤ੍ਮਨਾਤ੍ਮਾਨਮ੍ ਪਸ਼ਯਨ੍ਨਾਤ੍ਮਨਿ ਤੁਸ਼ਜਤਿ।।20।।

**सुखमात्यन्तिकं यत्तद्बुद्धिग्राह्यमतीन्द्रियम्।**

**वेत्ति यत्र न चैवायं स्थितश्चलति तत्त्वतः ।। २१ ।।**

ਸੁਖਮਾਤਜਨਿ੍ਤਕਮ੍ ਯਤ੍ ਤਦ੍ ਬੁਦ੍ਧਿ ਗ੍ਰਾਹਜਮਤੀ ਇੰਦ੍ਰਿਯਮ੍।

ਵੇਤਿ ਯਤ੍ਰ ਨ ਚੈਵ ਅਯਮ੍ ਸਥਿਤਹ ਚਲਤਿ ਤਤ੍ਵਤਹ।।21।।

**यं लब्ध्वा चापरं लाभं मन्यते नाधिकं ततः ।**

**यस्मिन्स्थितो न दुःखेन गुरुणापि विचाल्यते ॥ २२ ॥**

ਯਮ੍ ਲਬ੍ਧ੍ਵਾ ਚਾਪਰਮ੍ ਲਾਭਮ੍ ਮਨਜਤੇ ਨਾਧਿਕਮ੍ ਤਤਹ।

ਯਸ੍ਮਿਨ੍ ਸਥਿਤੋ ਨ ਦੁਖੇਨ ਗੁਰੁਣਾਪਿ ਵਿਚਾਲਜਤੇ।।22।।

**तं विद्यादुःखसंयोगवियोगं योगसंज्ञितम्**

**स निश्चयेन योक्तव्यो योगोऽनिर्विण्णचेतसा ।॥ २३ ॥**

ਤਮ੍ ਵਿਦਜਾ ਦੁਖ ਸੰਯੋਗ ਵਿਯੋਗਮ੍ ਯੋਗਸੰਗਿਯ੍ਤਮ੍।

ਸ ਨਿਸ਼ਚਯੇਨ ਯੋਕ੍ਤਵਜੋ ਯੋਗਹ ਅਨਿਰ੍ ਵਿਣ੍ਣਚੇਤਸਾ।।23।।

ਸਿੱਧੀ ਦੀ ਅਵਸਥਾ ਵਿੱਚ, ਜਿਸਨੂੰ ਸਮਾਧੀ ਕਹਿੰਦੇ ਹਨ, ਮਨੁੱਖ ਦਾ ਮਨ ਯੋਗ ਅਭਿਆਸ ਦੁਆਰਾ ਭੌਤਿਕ ਮਾਨਸਿਕ ਕ੍ਰਿਆਵਾਂ ਵਿੱਚ ਪੂਰਨ ਤੌਰ ਤੇ ਸੰਜਮੀ ਹੋ ਜਾਂਦਾ ਹੈ। ਇਸ ਸਿੱਧੀ ਦੀ ਵਿਸ਼ੇਸ਼ਤਾ ਇਹ ਹੈ ਕਿ ਮਨੁੱਖ ਸ਼ੁੱਧ ਮਨ ਨਾਲ ਆਪਣੇ ਆਪ ਨੂੰ ਦੇਖ ਸਕਦਾ ਹੈ ਅਤੇ ਆਪਣੇ ਆਪ ਵਿੱਚ ਆਨੰਦ ਲੈ ਸਕਦਾ ਹੈ। ਉਸ ਅਨੰਦਮਈ ਸਥਿਤੀ ਵਿੱਚ ਉਹ ਦੈਵੀ ਇੰਦਰੀਆਂ ਨਾਲ ਅਸੀਮ ਦੈਵੀ ਸੁੱਖ ਵਿੱਚ ਥਿਰ ਰਹਿੰਦਾ ਹੈ। ਇਉਂ ਸਥਾਪਿਤ ਮਨੁੱਖ ਸੱਚ ਤੋਂ ਕਦੀ ਨਹੀਂ ਭਟਕਦਾ ਅਤੇ ਇਸ ਸੁੱਖ ਦੀ ਪ੍ਰਾਪਤੀ ਹੋ ਜਾਣ ਤੇ ਉਹ ਇਸ ਤੋਂ ਇਲਾਵਾ ਹੋਰ ਕੋਈ ਲਾਭ ਨਹੀਂ ਚਾਹੁੰਦਾ। ਅਜਿਹੀ ਹਾਲਤ ਨੂੰ ਪ੍ਰਾਪਤ ਕਰਕੇ ਮਨੁੱਖ ਵੱਡੀ ਤੋਂ ਵੱਡੀ ਮੁਸ਼ਕਲ ਵਿੱਚ ਵੀ ਡੋਲਦਾ ਨਹੀਂ। ਨਿਰਸੰਦੇਹ ਉਹ ਭੌਤਿਕ ਦਖਲ ਨਾਲ ਪੈਦਾ ਹੋਣ ਵਾਲੇ ਸਾਰੇ ਦੁੱਖਾਂ ਤੋਂ ਪੂਰਨ ਮੁਕਤ ਹੈ । ਮਨੁੱਖ ਨੂੰ ਚਾਹੀਦਾ ਹੈ ਕਿ ਸੰਕਲਪ ਅਤੇ ਸ਼ਰਧਾ ਨਾਲ ਯੋਗ ਅਭਿਆਸ ਵਿੱਚ ਲੱਗੇ ਅਤੇ ਰਸਤੇ ਤੋਂ ਭਟਕੇ ਨਾ। ॥20॥ ॥21॥ ॥22॥ ॥23॥

**संकल्पप्रभवान्कामांस्त्यक्त्वा सर्वानशेषतः ।**

**मनसैवेन्द्रियग्रामं विनियम्य समन्ततः ॥ २४ ॥**

ਸੰਕਲ੍ਪ ਪ੍ਰਭਵਾਨ੍ਕਾਮਾਂਸ੍ਤਜਕ੍ਤ੍ਵਾ ਸਰ੍ਵਾਨਸ਼ੇਸ਼ਤਹ।

ਮਨਸੈਵ ਇੰਦ੍ਰਿਯਗ੍ਰਾਮਮ੍ ਵਿਨਿਯਮਜ ਸਮਨ੍ਤਤਹ।।24।।

ਮਨੁੱਖ ਨੂੰ ਚਾਹੀਦਾ ਹੈ ਕਿ ਮਨ ਵਿੱਚ ਪੈਦਾ ਹੋਈਆਂ ਸਭ ਇੱਛਾਵਾਂ ਦ੍ਰਿੜ੍ਹਤਾ ਨਾਲ ਤਿਆਗ ਦੇਵੇ ਅਤੇ ਇਸ ਤਰਾਂ ਮਨ ਨਾਲ ਸਾਰੇ ਪਾਸਿਉਂ ਇੰਦਰੀਆਂ ਵਸ ਵਿੱਚ ਕਰੇ॥24॥

**शनैः शनैरुपरमेद्बुद्ध्या धृतिगृहीतया ।**

**आत्मसंस्थं मनः कृत्वा न किञ्चिदपि चिन्तयेत् ॥ २५ ॥**

ਸ਼ਨੈਹ ਸ਼ਨੈ ਰੁਪਰਮੇਦ੍ਬੁਦ੍ਧਜਾ ਧ੍ਰਿਤਿ ਗ੍ਰਿਹੀਤਯਾ।

ਆਤ੍ਮਸੰਸ੍ਥਮ੍ ਮਨਹ ਕ੍ਰਿਤ੍ਵਾ ਨ ਕਿੰਚਿਦਪਿ ਚਿਨ੍ਤਯੇਤ੍।।25।।

ਸਹਿਜੇ ਸਹਿਜੇ ਕ੍ਰਮਵਾਰ ਵਿਸ਼ਵਾਸਪੂਰਵਕ ਬੁੱਧੀ ਨਾਲ ਸਮਾਧੀ ਵਿੱਚ ਸਥਿਤ ਹੋਣਾ ਚਾਹੀਦਾ ਹੈ ਅਤੇ ਮਨ ਨੂੰ ਆਤਮਾ ਵਿੱਚ ਟਿਕਾ ਲੈਣਾ ਚਾਹੀਦਾ ਹੈ, ਹੋਰ ਕੁਝ ਵੀ ਸੋਚਣਾ ਨਹੀਂ ਚਾਹੀਦਾ॥25॥

**यतो यतो निश्चलति मनश्चञ्चलमस्थिरम् ।**

**ततस्ततो नियम्यैतदात्मन्येव वशं नयेत् ॥ २६ ॥**

ਯਤੋ ਯਤੋ ਨਿਸ਼ਚਲਤਿ ਮਨਸ਼੍ਚੰਚਲਮਸਥਿਰਮ੍।।

ਤਤਸ੍ਤਤੋ ਨਿਯਮਜੈਤਦਾਤ੍ਮਨਜੇਵ ਵਸ਼ਮ੍ ਨਯੇਤ੍।।26।।

ਚੰਚਲਤਾ ਅਤੇ ਅਸਥਿਰਤਾ ਕਾਰਨ ਜਿੱਥੇ ਕਿਤੇ ਵੀ ਮਨ ਵਿਚਰਦਾ ਹੋਵੇ, ਮਨੁੱਖ ਨੂੰ ਚਾਹੀਦਾ ਹੈ ਉਸਨੂੰ ਉੱਥੋਂ ਖਿੱਚੇ ਅਤੇ ਆਪਣੇ ਵਸ ਵਿੱਚ ਕਰੇ॥26॥

**प्रशान्तमनसं ह्येनं योगिनं सुखमुत्तमम्।**

**उपैति शान्तरजसं ब्रह्मभूतमकल्मषम्।। २७।।**

ਪ੍ਰਸ਼ਾਨ੍ਤਮਨਸਮ੍ ਹਜੇਨ ਯੋਗਿਨਮ੍ ਸੁਖਮੁਤ੍ਤਮਮ੍।

ਉਪੈਤਿ ਸ਼ਾਨ੍ਤਰਜਸਮ੍ ਬ੍ਰਹ੍ਮਭੂਤਮਕਲ੍ਮਸ਼ਮ੍।।27।।

ਜਿਸ ਯੋਗੀ ਦਾ ਮਨ ਮੇਰੇ ਵਿੱਚ ਥਿਰ ਰਹਿੰਦਾ ਹੈ ਉਹ ਯਕੀਨਨ ਦੈਵੀ ਸੁੱਖ ਦੀ ਸਰਵੁੱਚ ਸਿੱਧੀ ਪ੍ਰਾਪਤ ਕਰਦਾ ਹੈ। ਉਹ ਰਜੋਗੁਣ ਤੋਂ ਦੂਰ ਹੋ ਜਾਂਦਾ ਹੈ, ਉਹ ਪਰਮਾਤਮਾ ਨਾਲ ਆਪਣੀ ਗੁਣਾਤਮਕ ਏਕਤਾ ਨੂੰ ਸਮਝਦਾ ਹੈ ਅਤੇ ਇਸ ਤਰਾਂ ਆਪਣੇ ਸਾਰੇ ਕਰਮਾਂ ਦੇ ਫਲ ਤੋਂ ਮੁਕਤ ਹੋ ਜਾਂਦਾ ਹੈ॥27॥

**युञ्जन्नेवं सदात्मानं योगी विगतकल्मषः ।**

**सुखेन  ब्रह्मसंस्पर्शमत्यन्तं सुखमश्नुते॥ २८।।**

ਯੁੰਜਨ੍ ਏਵਮ੍ ਸਦਾਤ੍ਮਾਨਮ੍ ਯੋਗੀ ਵਿਗਤਕਲ੍ਮਸ਼ਹ।

ਸੁਖੇਨ ਬ੍ਰਹ੍ਮ ਸੰਸ੍ਪਰ੍ਸ਼ਮਤਜਨ੍ਤਮ੍ ਸੁਖਮ੍ ਅਸ਼੍ਨੁਤੇ।।28।।

ਨਿਰੰਤਰ ਯੋਗ ਅਭਿਆਸ ਵਿੱਚ ਲੀਨ ਰਹਿ ਕੇ ਆਤਮ ਸੰਜਮੀ ਯੋਗੀ ਸਾਰੇ ਭੌਤਿਕ ਕਲੇਸ਼ਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ ਭਗਵਾਨ ਦੀ ਦੈਵੀ ਪ੍ਰੇਮਭਗਤੀ ਵਿੱਚ ਪਰਮ ਸੁੱਖ ਪ੍ਰਾਪਤ ਕਰਦਾ ਹੈ॥28॥

**सर्वभूतस्थमात्मानं सर्वभूतानि चात्मनि।**

**ईक्षते योगयुक्तात्मा सर्वत्र समदर्शनः।।२९।।**

ਸਰ੍ਵਭੂਤਸ੍ਥਮਾਤ੍ਮਾਨਮ੍ ਸਰ੍ਵਭੂਤਾਨਿ ਚਾਤ੍ਮਨਿ।

ਈਕ੍ਸ਼ਤੇ ਯੋਗਯੁਕ੍ਤਾਤ੍ਮਾ ਸਰ੍ਵਤ੍ਰ ਸਮਦਰ੍ਸ਼ਨਹ।।29।।

ਅਸਲ ਯੋਗੀ ਸਾਰੇ ਜੀਵਾਂ ਵਿੱਚ ਮੈਨੂੰ ਅਤੇ ਮੇਰੇ ਵਿੱਚ ਸਭ ਜੀਵਾਂ ਨੂੰ ਦੇਖਦਾ ਹੈ। ਸਰੂਪ ਸਿੱਧ ਵਿਅਕਤੀ ਮੈਨੂੰ ਪੂਰਨਰੂਪ, ਯਕੀਨਨ ਪੂਰਨ ਰੂਪ ਵਿੱਚ ਦੇਖਦਾ ਹੈ॥29॥

**यो मां पश्यति सर्वत्र सर्वं च मयि पश्यति ।**

**तस्याहं न प्रणश्यामि स च मे न प्रणश्यति ।। ३० ।।**

ਯੋ ਮਾਮ੍ ਪਸ਼ਜਤਿ ਸਰ੍ਵਤ੍ਰ ਸਰ੍ਵਮ੍ ਚ ਮਯਿ ਪਸ਼ਜਤਿ।

ਤਸਜਾਹਮ੍ ਨ ਪ੍ਰਣਸ਼ਜਾਮਿ  ਸ ਚ ਮੇ ਨ ਪ੍ਰਣਸ਼ਜਤਿ ।।30।।

ਜੋ ਪੁਰਖ ਸਭ ਵਸਤਾਂ ਨੂੰ ਮੇਰੇ ਵਿੱਚ ਵਿਆਪਕ ਦੇਖਦਾ ਹੈ ਉਸ ਵਾਸਤੇ ਨਾ ਮੈਂ ਕਦੇ ਅੱਖਾਂ ਤੋਂ ਓਝਲ ਹੁੰਦਾ ਹਾਂ ਨਾ ਹੀ ਉਹ ਮੇਰੀਆਂ ਨਜ਼ਰਾਂ ਤੋਂ ਦੂਰ ਹੁੰਦਾ ਹੈ॥30॥

**सर्वभूतस्थितं यो मां भजत्येकत्वमास्थितः।**

**सर्वथा वर्तमानोऽपि स योगी मयि वर्तते ॥ ३१।।**

ਸਰ੍ਵਭੂਤਸਥਿਤਮ੍ ਯੋ ਮਾ ਮਾਮ੍ ਭਜਤਿ ਏਕਤ੍ਵਮਾਸਥਿਤਹ।

ਸਰ੍ਵਥਾ ਵਰ੍ਤਮਾਨਹ ਅਪਿ ਸ ਯੋਗੀ ਮਯਿ ਵਰ੍ਤਤੇ।।31।।

ਜਿਹੜਾ ਯੋਗੀ ਮੈਨੂੰ ਅਤੇ ਪਰਮਾਤਮਾ ਨੂੰ ਅਨਿੱਖੜ ਜਾਣਦਾ ਹੋਇਆ ਭਗਤੀਪੂਰਵਕ ਪਰਮਾਤਮਾ ਦੀ ਸੇਵਾ ਕਰਦਾ ਹੈ ਉਹ ਹਰ ਪੱਖੋਂ ਸਦਾ ਮੇਰੇ ਵਿੱਚ ਸਥਿਤ ਰਹਿੰਦਾ ਹੈ॥31॥

**आत्मौपम्येन सर्वत्र समं पश्यति योऽर्जुन ।**

**सुखं वा यदि वा दुःखं स योगी परमो मतः ॥ ३२ ॥**

ਆਤ੍ਮੌਂਪਮਜੇਨ ਸਰ੍ਵਤ੍ਰ ਸਮਮ੍ ਪਸ਼ਜਤਿ ਯਹ ਅਰ੍ਜੁਨ।

ਸੁਖਮ੍ ਵਾ ਯਦਿ ਵਾ ਦੁਖਮ੍ ਸ ਯੋਗੀ ਪਰਮੋ ਮਤਹ।।32।।

ਜਿਹੜਾ ਮਨੁੱਖ ਆਪਣੇ ਮੁਕਾਬਲੇ ਸਾਰੇ ਪ੍ਰਾਣੀਆਂ ਦੇ ਦੁੱਖਾਂ ਸੁੱਖਾਂ ਵਿੱਚ ਅਸਲੀ ਸਮਾਨਤਾ ਦਾ ਦਰਸ਼ਨ ਕਰਦਾ ਹੈ, ਹੇ ਅਰਜਣ! ਉਹ ਪੂਰਨ ਯੋਗੀ ਹੈ॥32॥

**योऽयं योगस्त्वया प्रोक्तः साम्येन मधुसूदन ।**

**एतस्याहं पश्यामि चञ्चलत्वात्स्थितिं स्थिराम्।।३३।।**

ਯਹ ਅਯਮ੍ ਯੋਗਸ੍ਤ੍ਵਯਾ ਪ੍ਰੋਕ੍ਤਹ ਸਾਮ੍ਯੇਨ ਮਧੁਸੁਧਨ।

ਏਤਸ੍ਯਾਹਮ੍  ਪਸ਼ਜਾਮਿ ਚੰਚਲ ਤ੍ਵਾਤ੍ ਸਥਿਤਿਮ੍ ਸਥਿਰਾਮ੍।।33।।

ਅਰਜਣ ਨੇ ਕਿਹਾ- ਹੇ ਮਧੁਸੂਦਨ! ਸੰਖੇਪ ਵਿੱਚ ਜਿਸ ਯੋਗ ਪੱਧਤੀ ਦਾ ਤੁਸੀਂ ਵਰਣਨ ਕੀਤਾ ਹੈ ਉਹ ਮੇਰੇ ਲਈ ਗੈਰਵਿਹਾਰਕ ਅਤੇ ਅਸੰਭਵ ਹੈ ਕਿਉਂਕਿ ਚੰਚਲ ਮਨ ਥਿਰ ਨਹੀਂ ਰਹਿੰਦਾ॥33॥

**चञ्चलं हि मनः कृष्ण प्रमाथि बलवद्दृढम् ।**

**तस्याहं निग्रहं मन्ये वायोरिव सुदुष्करम् ॥ ३४ ॥**

ਚੰਚਲਮ੍ ਹਿ ਮਨਹ ਕ੍ਰਿਸ਼੍ਨ ਪ੍ਰਮਾਥਿ ਬਲਵ ਦ੍ਰਿਢਮ੍।

ਤਸ੍ਯਾਹਮ੍  ਨਿਗ੍ਰਹਮ੍ ਮਨ੍ਯੇ ਵਾਯੋਰਿਵ ਸੁਦੁਸ਼੍ਕ੍ਰਿਤਮ੍।।34।।

ਹੇ ਕ੍ਰਿਸ਼ਨ! ਮਨ ਕਿਉਂਕਿ ਚੰਚਲ, ਹਠੀ ਅਤੇ ਬਲਵਾਨ ਹੈ ਇਸ ਲਈ ਇਸਨੂੰ ਵਸ ਵਿੱਚ ਕਰਨਾ ਮੇਰੇ ਲਈ ਹਵਾ ਨੂੰ ਵਸ ਵਿੱਚ ਕਰਨ ਤੋਂ ਵੀ ਵਧੀਕ ਮੁਸ਼ਕਿਲ ਹੈ॥34॥

श्रीभगवानुवाच

**असंशयं महाबाहो मनो दुर्निग्रहं चलम् ।**

**अभ्यासेन तु कौन्तेय वैराग्येण च गृह्यते ।। ३५ ।।**

ਸ਼੍ਰੀ ਭਗਵਾਨ ਉਵਾਚ

ਅਸੰਸ਼ਯਮ੍ ਮਹਾਬਾਹੋ ਮਨੋ ਦੁਰ੍ ਨਿਗ੍ਰਹਮ੍ ਚਲਮ੍।

ਅਭ੍ਯਾਸੇਨ ਤੁ ਕੌਂਨਤੇਯ ਵੈਰਾਗ੍ਯੇਣ ਚ ਗ੍ਰਿਹ੍ਯਤੇ।।35।।

ਭਗਵਾਨ ਸ੍ਰੀ ਕ੍ਰਿਸ਼ਨ ਨੇ ਕਿਹਾ, ਹੇ ਮਹਾਂਬਾਹੂ ਕੁੰਤੀਪੁੱਤਰ! ਯਕੀਨਨ ਮਨ ਦਾ ਵਸੀਕਰਣ ਬਹੁਤ ਮੁਸ਼ਕਿਲ ਹੈ ਪਰ ਸਹੀ ਅਭਿਆਸ ਨਾਲ ਅਤੇ ਵਿਰੱਕਤ ਹੋ ਕੇ ਅਜਿਹਾ ਮੁਮਕਿਨ ਹੈ॥35॥

**असंयतात्मना योगो दुष्प्राप इति मे मतिः ।**

**वश्यात्मना तु यतता शक्योऽवाप्तुमुपायतः ।। ३६ ॥**

ਅਸੰਯਤਾਤ੍ਮਨਾ ਯੋਗੋ ਦੁਸ਼੍ਪ੍ਰਾਪ ਇਤਿ ਮੇ ਮਤਿਹ।

ਵਸ਼੍ਯਾਤ੍ਮਨਾ ਤੁ ਯਤਤਾ ਸ਼ਕ੍ਯਹ ਅਵਾਪ੍ਤੁਮੁਪਾਯਤਹ।।36।।

ਜਿਸਦਾ ਮਨ ਉੱਪਰ ਕਾਬੂ ਨਹੀਂ ਹੈ ਅਜਿਹੇ ਮਨੁੱਖ ਵਾਸਤੇ ਯੋਗ ਦੁਰਗਮ ਕਾਰਜ ਹੈ ਪਰ ਜਿਸਦਾ ਮਨ ਸੰਜਮੀ ਹੈ ਅਤੇ ਉਹ ਮਨ ਵਸ ਵਿੱਚ ਕਰਨ ਦੇ ਉਪਾਅ ਕਰਦਾ ਹੈ ਉਸਦੀ ਸਫਲਤਾ ਯਕੀਨੀ ਹੈ, ਅਜਿਹਾ ਮੇਰਾ ਮੱਤ ਹੈ। ॥36॥

अर्जुन उवाच

**अयतिः श्रद्धयोपेतो योगाच्चलितमानसः।**

**अप्राप्य योगसंसिद्धिं कां गतिं कृष्ण गच्छति ।। ३७ ॥**

ਅਰਜੁਨ ਉਵਾਚ

ਅਯਤਿਹ ਸ਼੍ਰਦ੍ਧਯੋਪੇਤੋ ਯੋਗਾਚ੍ਚਲਿਤਮਾਨਸਹ।

ਅਪ੍ਰਾਪ੍ਯ ਯੋਗਸੰਸਿਦ੍ਧਿਮ੍ ਕਾਮ੍ ਗਤਿਮ੍ ਕ੍ਰਿਸ਼੍ਣ ਗਚ੍ਛਤਿ।।37।।

ਅਰਜਣ ਨੇ ਕਿਹਾ- ਹੇ ਕ੍ਰਿਸ਼ਨ! ਉਸ ਨਾਕਾਮਯਾਬ ਯੋਗੀ ਦੀ ਗਤੀ ਕੀ ਹੈ ਜਿਸ ਨੇ ਸ਼ੁਰੂ ਵਿੱਚ ਸ਼ਰਧਾ ਨਾਲ ਆਤਮਸਾਖਿਆਤਕਾਰ ਦੀ ਵਿਧੀ ਅਪਣਾਈ ਪਰ ਪਿੱਛੋਂ ਭੌਤਿਕਤਾ ਕਾਰਨ ਉਸ ਤੋਂ ਡੋਲ ਗਿਆ ਅਤੇ ਯੋਗ ਸਿੱਧੀ ਪ੍ਰਾਪਤ ਨਹੀਂ ਕਰ ਸਕਿਆ? ॥37॥

**कच्चिन्नोभयविभ्रष्टश्छिन्नाभ्रमिव नश्यति ।**

**अप्रतिष्ठो महाबाहो विमूढो ब्रह्मणः पथि ॥ ३८ ॥**

ਕਚਿਚਨ੍ਨੋਭਯ ਵਿਭ੍ਰਸ਼੍ਟਹ ਛਿਨ੍ਨ ਅਭ੍ਰਮ੍ ਇਵ ਨਸ਼੍ਯਤਿ।

ਅਪ੍ਰਤਿਸ਼੍ਠੋ ਮਹਾਬਾਹੋ ਵਿਮੁਢੋ ਬ੍ਰਹ੍ਮਣਹ ਪਥਿ।।38।।

ਹੇ ਮਹਾਂਬਾਹੂ ਕ੍ਰਿਸ਼ਨ! ਬ੍ਰਹਮ ਪ੍ਰਾਪਤੀ ਦੇ ਰਸਤੇ ਤੋਂ ਭਟਕਿਆ ਅਜਿਹਾ ਬੰਦਾ ਅਧਿਆਤਮਕ ਅਤੇ ਭੌਤਿਕ ਦੋਵਾਂ ਪਾਸਿਉਂ ਕੀ ਖੁੰਝ ਨਹੀਂ ਜਾਂਦਾ ਅਤੇ ਬੱਦਲ ਵਾਂਗ ਬਿਖਰ ਨਹੀਂ ਜਾਂਦਾ ਜਿਸਦੇ ਫਲਸਰੂਪ ਕਿਸੇ ਲੋਕ ਵਿੱਚ ਉਸਨੂੰ ਢੋਈ ਨਹੀਂ ਮਿਲਦੀ? ॥38॥

**एतन्मे संशयं कृष्ण छेत्तुमर्हस्यशेषतः।**

**त्वदन्यः संशयस्यास्य छेत्ता न ह्युपपद्यते ।।३९ ॥**

ਏਤਨ੍ਮੇ ਸੰਸ਼ਯਮ੍ ਕ੍ਰਿਸ਼੍ਣ ਛੇਤ੍ਤੁਮ ਅਰ੍ਹਸਿ ਅਸ਼ੇਸ਼ਤਹ।

ਤ੍ਵਦਨਜਹ ਸੰਸ਼ਯਸਜਾਸਜ ਛੇਤ੍ਤਾ ਨ ਹਜੁਪਪਦਜਤੇ।।39।।

ਹੇ ਕ੍ਰਿਸ਼ਨ! ਇਹੀ ਮੇਰਾ ਸ਼ੱਕ ਹੈ ਅਤੇ ਮੈਂ ਤੁਹਾਡੇ ਅੱਗੇ ਅਰਦਾਸ ਕਰ ਰਿਹਾ ਹਾਂ ਕਿ ਮੈਨੂੰ ਇਸ ਦੁਬਿਧਾ ਤੋਂ ਮੁਕਤ ਕਰੋ। ਤੁਹਾਡੇ ਬਿਨਾ ਕੋਈ ਅਜਿਹਾ ਨਹੀਂ ਹੈ ਜੋ ਇਸ ਸ਼ੱਕ ਨੂੰ ਖਤਮ ਕਰ ਸਕੇ॥39॥

श्रीभगवानुवाच

**पार्थ नैवेह नामुत्र विनाशस्तस्य विद्यते।**

**न हि कल्याणकृत्कश्चिद् दुर्गतिं तात गच्छति ।। ४० ॥**

ਸ੍ਰੀ ਭਗਵਾਨ ਉਵਾਚ

ਪਾਰ੍ਥ ਨੈਵੇਹ ਨਾਮੁਤ੍ਰ ਵਿਨਾਸ਼ਸ੍ ਤਸਜ ਵਿਦਜਤੇ।

ਨ ਹਿ ਕਲਜਾਣਕ੍ਰਿਤ੍ ਕਸ਼੍ਚਿਦ੍ ਦੁਰ੍ਗਤਿਮ੍ ਤਾਤ ਗਚ੍ਛਤਿ।।40।।

ਭਗਵਾਨ ਨੇ ਕਿਹਾ, ਹੇ ਪਾਰਥ! ਕਲਿਆਣਕਾਰੀ ਕੰਮਾਂ ਵਿੱਚ ਲੱਗਾ ਯੋਗੀ ਨਾ ਲੋਕ ਵਿੱਚ ਨਾ ਪਰਲੋਕ ਵਿੱਚ ਖਤਮ ਹੁੰਦਾ ਹੈ। ਹੇ ਮਿੱਤਰ! ਭਲਾਈ ਕਰਨ ਵਾਲਾ ਬੁਰਾਈ ਤੋਂ ਕਦੇ ਨਹੀਂ ਹਾਰਦਾ॥40॥

**प्राप्य पुण्यकृतां लोकानुषित्वा शाश्वतीः समाः ।**

**शुचीनां श्रीमतां गेहे योगभ्रष्टोऽभिजायते ।। ४१ ।।**

ਪ੍ਰਾਪ੍ਯ ਪੁਣ੍ਯ ਕ੍ਰਿਤਾਮ੍ ਲੋਕਾਨੁਸ਼ਿਤ੍ਵਾ ਸ਼ਾਸ਼੍ਵਤੀਹ ਸਮਾਹ।

ਸ਼ੁਚੀਨਾਮ੍ ਸ਼੍ਰੀਮਤਾਮ੍ ਗੇਹੇ ਯੋਗ ਭ੍ਰਸ਼੍ਟਹ ਅਭਿਜਾਯਤੇ।।41।।

ਅਸਫਲ ਯੋਗੀ ਪਵਿਤਰ ਆਤਮਾਵਾਂ ਵਿੱਚ ਅਨੇਕ ਸਾਲ ਤਕ ਭੋਗ ਭੋਗਣ ਬਾਦ ਜਾਂ ਸਦਾਚਾਰੀ ਪੁਰਖਾਂ ਦੇ ਪਰਿਵਾਰ ਵਿੱਚ ਜਾਂ ਧਨੀ ਕੁਲ ਵਿੱਚ ਜਨਮ ਲੈਂਦਾ ਹੈ॥41॥

**अथवा योगिनामेव कुले भवति धीमताम् ।**

**एतद्धि दुर्लभतरं लोके जन्म यदीदृशम् ॥ ४२ ॥**

ਅਥਵਾ ਯੋਗਿਨਾਮੇਵ ਕੁਲੇ ਭਵਤਿ ਧੀਮਤਾਮ੍।

ਏਤਦ੍ਧਿ ਦੁਰ੍ਲਭਤਰਮ੍ ਲੋਕੇ ਜਨ੍ਮ ਯਦ੍ ਈਦ੍ਰਿਸ਼ਮ੍।।42।।

ਜਾਂ (ਲੰਮਾ ਸਮਾਂ ਯੋਗ ਅਭਿਆਸ ਕਰਨ ਪਿੱਛੋਂ ਅਸਫਲ ਰਹੇ) ਉਹ ਅਜਿਹੇ ਯੋਗੀਆਂ ਦੀ ਕੁਲ ਵਿੱਚ ਜਨਮ ਲੈਂਦਾ ਹੈ ਜੋ ਬਹੁਤ ਬੁੱਧੀਵਾਨ ਹੁੰਦੀ ਹੈ। ਇਸ ਸੰਸਾਰ ਵਿੱਚ ਅਜਿਹਾ ਜਨਮ ਯਕੀਨਨ ਦੁਰਲਭ ਹੈ॥42॥

**तत्र तं बुद्धिसंयोगं लभते पौर्वदेहिकम् ।**

**यतते च ततो भूयः संसिद्धौ कुरुनन्दन।।४३।।**

ਤਤ੍ਰਮ੍ ਤਮ੍ ਬੁਦ੍ਧਿਸੰਯੋਗਮ੍ ਲਭਤੇ ਪੌਰ੍ਵ ਦੇਹਿਕਮ੍।

ਯਤਤੇ ਚ ਤਤੋ ਭੂਯਹ ਸੰਸਿਦ੍ਧੌ ਕੁਰੁਨਨ੍ਦਨ।।43।।

ਹੇ ਕੁਰੂਨੰਦਨ! ਅਜਿਹਾ ਜਨਮ ਪ੍ਰਾਪਤ ਕਰਕੇ ਉਹ ਆਪਣੇ ਪੂਰਬਲੇ ਜਨਮ ਦੀ ਦੈਵੀ ਚੇਤਨਾ ਨੂੰ ਮੁੜ ਹਾਸਲ ਕਰਦਾ ਹੈ ਅਤੇ ਪੂਰਨ ਸਫਲਤਾ ਹਾਸਲ ਕਰਨ ਦੇ ਮਨੋਰਥ ਨਾਲ ਅੱਗੇ ਉਨਤੀ ਕਰਨ ਦਾ ਯਤਨ ਕਰਦਾ ਹੈ॥43॥

**पूर्वाभ्यासेन तेनैव ह्रियते ह्यवशोऽपि सः।**

**जिज्ञासुरपि योगस्य शब्दब्रह्मातिवर्तते ॥ ४४।।**

ਪੂਰ੍ਵ ਅਭਜਾਸੇਨ ਤੇਨ ਏਵ ਹ੍ਰਿਯਤੇ ਹਿ ਅਵਸ਼ਹ ਅਪਿ ਸਹ।

ਜਿਗ੍ਯਾਸੁਰਪਿ ਯੋਗਸ੍ਯ ਸ਼ਬ੍ਦ ਬ੍ਰਹ੍ਮਾਤਿਵਰ੍ਤਤੇ।।44।।

ਪੂਰਬਲੇ ਅਭਿਆਸ ਸਦਕਾ ਉਹ ਨਿਰੰਤਰ ਅੱਗੇ ਵਧਦਾ ਜਾਂਦਾ ਹੈ। ਇਹੋ ਜਿਹਾ ਜਗਿਆਸੂ ਯੋਗ ਸ਼ਾਸਤਰਾਂ ਦੇ ਅਨੁਸ਼ਾਸਨ ਤੋਂ ਵੀ ਪਾਰ ਚਲਾ ਜਾਂਦਾ ਹੈ॥44॥

**प्रयत्नाद्यतमानस्तु योगी संशुद्धकिल्बिषः ।**

**अनेकजन्मसंसिद्धस्ततो याति परां गतिम् ।।४५ ॥**

ਪ੍ਰਯਤ੍ਨਾਦਜਤਮਾਨਸ੍ਤੁ ਯੋਗੀ ਸੰਸ਼ੁਦ੍ਧਕਿਲਿਬਸ਼ਹ।

ਅਨੇਕਜਨ੍ਮਸੰਸਿਦ੍ਧਸ੍ਤਤੋ ਯਾਤਿ ਪਰਾਮ੍ ਗਤਿਮ੍।।45।।

ਅਤੇ ਯੋਗੀ ਜਦੋਂ ਸਾਰੇ ਪਾਪਾਂ ਤੋਂ ਸ਼ੁੱਧ ਹੋ ਕੇ ਸੱਚੀ ਨਿਸ਼ਠਾ ਨਾਲ ਅੱਗੇ ਵਧਣ ਦਾ ਯਤਨ ਕਰਦਾ ਹੈ ਤਦ ਅਨੇਕ ਜਨਮਾਂ ਦੇ ਅਭਿਆਸ ਪਿੱਛੋਂ ਸਿੱਧੀ ਲਾਭ ਪ੍ਰਾਪਤ ਕਰਕੇ ਪਰਮਗਤ ਹਾਸਲ ਕਰਦਾ ਹੈ॥45॥

**तपस्विभ्योऽधिको योगी ज्ञानिभ्योऽपि मतोऽधिकः।**

**कर्मिभ्यश्चाधिको योगी तस्माद्योगी भवार्जुन ॥ ४६॥**

ਤਪਸਵਿਭਜਹ ਅਧਿਕੋ ਯੋਗੀ ਗਜਾਨਿਭ੍ਯਹ ਅਪਿ ਮਤਹ ਅਧਿਕਹ।

ਕਰ੍ਮਿਭ੍ਯਹ ਚ ਅਧਿਕਹ ਯੋਗੀ ਤਸ੍ਮਾਦ੍ ਯੋਗੀ ਭਵ ਅਰ੍ਜੁਨ।।46।।

ਤਪੱਸਵੀ ਨਾਲੋਂ, ਗਿਆਨੀ ਨਾਲੋਂ, ਚੰਗੇ ਕੰਮ ਕਰਨ ਵਾਲੇ ਤੋਂ ਯੋਗੀ ਪੁਰਖ ਉੱਤਮ ਹੁੰਦਾ ਹੈ। ਇਸ ਲਈ ਹੇ ਅਰਜਣ! ਤੂੰ ਹਰ ਤਰਾਂ ਦਾ ਯੋਗੀ ਬਣ॥46॥

**योगिनामपि सर्वेषां मद्गतेनान्तरात्मना ।**

**श्रद्धावान्भजते यो मां स मे युक्ततमो मतः ॥ ४७॥**

ਯੋਗਿਨਾਮਪਿ ਸਰ੍ਵੇਸ਼ਾਮ੍ ਮਦ੍ਗਤੇਨਾਨ੍ਤਰਾਤ੍ਮਨਾ।

ਸ਼੍ਰਦ੍ਧਾਵਾਨ੍ਭਜਤੇ ਯੋ ਮਾਮ੍ ਸ ਮੇ ਯੁਕ੍ਤਤਮੋ ਮਤਹ।।47।।

ਸਾਰੇ ਯੋਗੀਆਂ ਵਿੱਚੋਂ ਜਿਹੜਾ ਯੋਗੀ ਪੂਰਨ ਸ਼ਰਧਾ ਪੂਰਵਕ ਮੇਰੇ ਆਸਰੇ ਹੈ, ਆਪਣੇ ਅੰਤਹਕਰਨ ਵਿੱਚ ਮੇਰੇ ਬਾਰੇ ਸੋਚਦਾ ਹੈ ਤੇ ਮੇਰੀ ਦੈਵੀ ਭਗਤੀ ਕਰਦਾ ਹੈ ਉਹ ਯੋਗ ਰਾਹੀਂ ਮੇਰੇ ਨਾਲ ਜੁੜਿਆ ਰਹਿੰਦਾ ਹੈ ਅਤੇ ਸਭ ਤੋਂ ਉੱਚੇ ਸਥਾਨ ਤੇ ਹੈ।ਇਹੀ ਮੇਰਾ ਮੱਤ ਹੈ॥47॥

ਓਮ॥

ਇਉਂ ਸ੍ਰੀਮਦ ਭਗਵਦਗੀਤਾ ਦੇ ਛੇਵੇਂ ਅਧਿਆਇ, 'ਧਿਆਨਯੋਗ', ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

# ਅਧਿਆਇ ਸੱਤਵਾਂ
# ਭਗਵਦ੍ ਗਿਆਨ

श्रीभगवानुवाच

**मय्यासक्तमनाः पार्थ योगं युञ्जन्मदाश्रयः ।**

**असंशयं समग्रं मां यथा ज्ञास्यसि तच्छृणु ॥ १ ॥**

ਸ਼੍ਰੀ ਭਗਵਾਨ ਉਵਾਚ

ਮਯ੍ਯਾਸਕ੍ਤਮਨਾਹ ਪਾਰ੍ਥ ਯੋਗਮ੍ ਯੁੰਜਨ੍ਮਦਾਸ਼੍ਰਯਹ।

ਅਸੰਸ਼ਯਮ੍ ਸਮਗ੍ਰਮ੍ ਮਾਮ੍ ਯਥਾ ਗਜਾਸ੍ਯਸਿ ਤਚ੍ ਸ਼੍ਰਿਣੁ।।1।।

ਸ੍ਰੀ ਭਗਵਾਨ ਨੇ ਕਿਹਾ- ਹੇ ਪਾਰਥ! ਹੁਣ ਸੁਣੋ, ਤੁਸੀਂ ਕਿਸ ਤਰ੍ਹਾਂ ਮੇਰੀ ਭਾਵਨਾ ਨਾਲ ਪੂਰਨ ਹੋ ਕੇ ਅਤੇ ਮਨ ਨੂੰ ਮੇਰੇ ਵਿੱਚ ਲੀਨ ਕਰਕੇ ਯੋਗ ਅਭਿਆਸ ਕਰਦੇ ਹੋਏ ਪੂਰਨ ਸ਼ੰਕਾ ਮੁਕਤ ਹੋ ਕੇ ਮੈਨੂੰ ਜਾਣ ਸਕਦੇ ਹੋ॥1॥

**ज्ञानं तेऽहं सविज्ञानमिदं वक्ष्याम्यशेषतः ।**

**यज्ज्ञात्वा नेह भूयोऽन्यज्ज्ञातव्यमवशिष्यते ॥ २ ॥**

ਗ੍ਯਾਨਮ੍ ਤੇ ਅਹਮ੍ ਸਵਿਗਜਾਨਮਿਦਮ੍ ਵਕ੍ਸ਼ਜਾਮਜਸ਼ੇਸ਼ਤਹ।

ਯਜ੍ਗ੍ਯਾਤ੍ਵਾ ਨੇਹ ਭੂਯਹ ਅਨਜਤ੍ ਗ੍ਯਾਤ੍ਵਯਮ੍ ਅਵਸ਼ਿਸ਼ਜਤੇ।।2।।

ਹੁਣ ਅਸੀਂ ਤੁਹਾਨੂੰ ਪੂਰਨ ਰੂਪ ਵਿੱਚ ਵਿਹਾਰਕ ਅਤੇ ਦੈਵੀ ਗਿਆਨ ਦਿਆਂਗੇ। ਇਸ ਨੂੰ ਜਾਣ ਲੈਣ ਬਾਦ ਤੁਹਾਡੇ ਜਾਣਨ ਵਾਸਤੇ ਹੋਰ ਕੁਝ ਬਾਕੀ ਨਹੀਂ ਰਹੇਗਾ॥2॥

**मनुष्याणां सहस्रेषु कश्चिद्यतति सिद्धये ।**

**यततामपि सिद्धानां कश्चिन्मां वेत्ति तत्त्वतः ॥ ३ ॥**

ਮਨੁਸ਼ਜਾਣਾਮ੍ ਸਹਸ੍ਰੇਸ਼ੁ ਕਸ਼੍ਚਿਦਜਤਤਿ ਸਿਦ੍ਧਯੇ।

ਯਤਤਾਮਪਿ ਸਿਦ੍ਧਾਨਾਮ੍ ਕਸ਼੍ਚਿਨ੍ ਮਾਮ੍ ਵੇਤਿ ਤ੍ਤਵਤਹ।।3।।

ਕਈ ਹਜਾਰ ਮਨੁੱਖਾਂ ਵਿੱਚੋਂ ਕੋਈ ਇਕ ਸਿੱਧੀ ਪ੍ਰਾਪਤ ਕਰਨ ਲਈ ਯਤਨ ਕਰਦਾ ਹੈ ਅਤੇ ਇਸ ਤਰਾਂ ਸਿੱਧੀ ਪ੍ਰਾਪਤ ਕਰਨ ਵਾਲਿਆਂ ਵਿੱਚ ਵਿਰਲਾ ਹੀ ਕੋਈ ਵਾਸਤਵ ਵਿੱਚ ਮੈਨੂੰ ਜਾਣ ਸਕਦਾ ਹੈ॥3॥

**भूमिरापोऽनलो वायुः खं मनो बुद्धिरेव च ।**

**अहंकार इतीयं मे भिन्ना प्रकृतिरष्टधा ॥ ४ ॥**

ਭੂਮਿਹ ਆਪਹ ਅਨਲਹ ਵਾਯੁਹ ਖਮ੍ ਮਨਹ ਬੁਦ੍ਧਿਹ ਏਵ ਚ।

ਅਹੰਕਾਰ ਇਤੀਯਮ੍ ਮੇ ਭਿਨ੍ਨਾ ਪ੍ਰਕ੍ਰਿਤਿਹ ਅਸ਼੍ਟਧਾ।।4।।

ਪ੍ਰਿਥਵੀ, ਜਲ, ਅਗਨੀ, ਹਵਾ, ਆਕਾਸ਼, ਮਨ, ਬੁੱਧੀ ਅਤੇ ਹੰਕਾਰ, ਇਹ ਅੱਠ ਪ੍ਰਕਾਰ ਦੇ ਖੰਡ ਮੇਰੇ ਸੁਭਾਅ ਹਨ॥4॥

**अपरेयमितस्त्वन्यां प्रकृतिं विद्धि मे पराम् ।**

**जीवभूतां महाबाहो ययेदं धार्यते जगत् ॥ ५ ॥**

ਅਪੇਰਯਮਿਤਸ੍ਤ੍ਵਨਜਾਮ੍ ਪ੍ਰਕ੍ਰਿਤਿਮ੍ ਵਿਦ੍ਧਿ ਮੇ ਪਰਾਮ੍।

ਜੀਵਭੂਤਾਮ੍ ਮਹਾਬਾਹੋ ਯਯੇਦਮ੍ ਧਾਰਯਤੇ ਜਗਤ੍।।5।।

ਇਹ ਅੱਠ ਕਿਸਮ ਦੇ ਭੇਦਾਂ ਵਾਲੀ ਤਾਂ ਅਪਰਾ, ਭਾਵ ਮੇਰੀ ਜੜ੍ਹ ਸ਼ਕਤੀ ਹੈ ਅਤੇ ਹੇ ਮਹਾਂਬਾਹੂ! ਇਸ ਤੋਂ ਵੱਖਰੀ ਸ਼ਕਤੀ ਜਿਸਨੇ ਇਹ ਪੂਰਾ ਸੰਸਾਰ ਧਾਰਨ ਕੀਤਾ ਹੋਇਆ ਹੈ ਮੇਰੀ ਜੀਵਰੂਪ ਪਰਾ ਅਰਥਾਤ ਚੇਤਨ ਸ਼ਕਤੀ ਜਾਣ॥5॥

**एतद्योनीनि भूतानि सर्वाणीत्युपधारय।**

**अहं कृत्स्नस्य जगतः प्रभवः प्रलयस्तथा ॥६।।**

ਏਤਦਯੋਨੀਨਿ ਭੂਤਾਨਿ ਸਰ੍ਵਾਣੀਤਯੁਪਧਾਰਯ।

ਅਹੰਮ੍ ਕ੍ਰਿਤ੍ਸ੍ਨਸਯ ਜਗਤਹ ਪ੍ਰਭਵਹ ਪ੍ਰਲਯਸ੍ਤਥਾ।।6।।

ਸਾਰੇ ਪ੍ਰਾਣੀਆਂ ਦੀ ਪੈਦਾਇਸ਼ ਇਨਾਂ ਦੋਵਾਂ ਸ਼ਕਤੀਆਂ ਵਿੱਚ ਹੈ। ਇਸ ਜਗਤ ਵਿੱਚ ਜੋ ਕੁਝ ਵੀ ਭੌਤਿਕ ਅਤੇ ਅਧਿਆਤਮਕ ਹੈ, ਉਸਦਾ ਆਦਿ ਅਤੇ ਅੰਤ ਮੈਨੂੰ ਹੀ ਜਾਣ॥6॥

**मत्तः परतरं नान्यत्किञ्चिदस्ति धनञ्जय ।**

**मयि सर्वमिदं प्रोतं सूत्रे मणिगणा इव ॥ ७।।**

ਮਤ੍ਤਹ ਪਰਤਰਮ੍ ਨ ਅਨਜਤ੍ ਕਿੰਚਿਤ੍ ਅਸਤਿ ਧਨੰਜਯ।

ਮਯਿ ਸਰ੍ਵਮਿਦਮ੍ ਪ੍ਰੋਤਮ੍ ਸੂਤ੍ਰੇ ਮਣਿਗਣਾ ਇਵ।।7।।

ਹੇ ਧਨ ਉੱਪਰ ਵਿਜੇਤਾ ਅਰਜਣ! ਮੈਥੋਂ ਉੱਤਮ ਕੋਈ ਸਤਿ ਨਹੀਂ। ਮੋਤੀ ਜਿਵੇਂ ਧਾਗੇ ਸਹਾਰੇ ਲਟਕੇ ਰਹਿੰਦੇ ਹਨ ਉਸੇ ਤਰਾਂ ਸਭ ਕੁਝ ਮੇਰੇ ਆਸਰੇ ਉੱਪਰ ਹੈ॥7॥

**रसोऽहमप्सु कौन्तेय प्रभास्मि शशिसूर्ययोः।**

**प्रणवः सर्ववेदेषु शब्दः खे पौरुषं नृषु ॥ ८।।**

ਰਸਹ  ਅਹਮ੍ ਅਪ੍ਸੁ ਕੌਨ੍ਤੇਯ ਪ੍ਰਭਾ ਅਸਮਿ ਸ਼ਸ਼ਿ ਸੂਰਜਯੋਹ।

ਪ੍ਰਣਵਹ ਸਰ੍ਵਵੇਦੇਸ਼ੁ ਸ਼ਬ੍ਦਹ ਖੇ ਪੌਰੁਸ਼ਮ੍ ਨ੍ਰਿਸ਼ੁ।।8।।

ਹੇ ਕੌਂਤੇਯ! ਪਾਣੀ ਵਿੱਚ ਮੈਂ ਸੁਆਦ ਹਾਂ, ਚੰਦ ਸੂਰਜ ਵਿੱਚ ਰੌਸ਼ਨੀ, ਵੇਦ ਮੰਤਰਾਂ ਵਿੱਚ ਓਅੰਕਾਰ, ਆਕਾਸ਼ ਵਿੱਚ ਆਵਾਜ਼ ਅਤੇ ਮਰਦਾਂ ਵਿਚਲੀ ਮਰਦਾਨਗੀ ਮੈਂ ਹਾਂ॥8॥

**पुण्यो गन्धः पृथिव्यां च तेजश्चास्मि विभावसौ ।**

**जीवनं सर्वभूतेषु तपश्चास्मि तपस्विषु ॥ ९ ॥**

ਪੁਣਯੋ ਗਨ੍ਧਹ ਪ੍ਰਿਥਿਵਜਾਮ੍ ਚ ਤੇਜਹ ਚ ਅਸਮਿ ਵਿਭਾਵਸੌ।

ਜੀਵਨਮ੍ ਸਰ੍ਵਭੂਤੇਸ਼ੁ ਤਪਹ ਚ ਅਸਮਿ ਤਪਸਿਵਸ਼ੁ।।9।।

ਮੈਂ ਧਰਤੀ ਦੀ ਸ਼ੁੱਧ ਖੁਸ਼ਬੂ ਹਾਂ, ਅੱਗ ਵਿਚਲੀ ਰੌਸ਼ਨੀ ਹਾਂ, ਮੈਂ ਸਰਬ ਜੀਆਂ ਦੀ ਜਾਨ ਅਤੇ ਤਪੱਸਵੀਆਂ ਦਾ ਤਪ ਹਾਂ॥9॥

**बीजं मां सर्वभूतानां विद्धि पार्थ सनातनम्।**

**बुद्धिर्बुद्धिमतामस्मि तेजस्तेजस्विनामहम् ।।१०।।**

ਬੀਜਮ੍ ਮਾਮ੍ ਸਰ੍ਵਭੂਤਾਨਾਮ੍ ਵਿਦ੍ਧਿ ਪਾਰ੍ਥ ਸਨਾਤਨਮ੍।

ਬੁਦ੍ਧਿਰ੍ ਬੁਦ੍ਧਿਮਤਾਮ੍ ਅਸਮਿ ਤੇਜਹ ਤੇਜਸਵਿਨਾਮ੍ ਅਹਮ੍।।10।।

ਹੇ ਪਾਰਥ! ਸਮਝ ਜਾਓ ਕਿ ਮੈਂ ਸਰਬ ਪ੍ਰਾਣੀਆਂ ਦਾ ਆਦਿ ਬੀਜ ਹਾਂ, ਬੁੱਧੀਮਾਨਾਂ ਦੀ ਬੁੱਧੀ ਅਤੇ ਸਾਰੇ ਤੇਜਸਵੀਆਂ ਦਾ ਤੇਜ ਹਾਂ॥10॥

**बलं बलवतां चाहं कामरागविवर्जितम् ।**

**धर्माविरुद्धो भूतेषु कामोऽस्मि भरतर्षभ।।११।।**

ਬਲਮ੍ ਬਲਵਤਾਮ੍ ਚਾਹਮ੍ ਕਾਮਰਾਗਵਿਵਰ੍ਜਿਤ੍ਮ੍।

ਧਰ੍ਮਾਵਿਰੁਦ੍ਧੋ ਭੂਤੇਸ਼ੁ ਕਾਮਹ ਅਸਮਿ ਭਰਤਰ੍ਸ਼ਭ।।11।।

ਮੈਂ ਬਲਵਾਨਾਂ ਦਾ ਕਾਮਨਾਵਾਂ ਰਹਿਤ ਅਤੇ ਇੱਛਾਰਹਿਤ ਬਲ ਹਾਂ। ਹੇ ਭਰਤਸ੍ਰੇਸ਼ਠ ਅਰਜਣ! ਮੈਂ ਉਹ ਕਾਮਨਾ ਹਾਂ ਜੋ ਧਰਮ ਦੇ ਵਿਰੁੱਧ ਨਹੀਂ॥11॥

**ये चैव सात्त्विका भावा राजसास्तामसाश्च ये।**

**मत्त एवेति तान्विद्धि न त्वहं तेषु ते मयि ।। १२ ।।**

ਯੇ ਚੈਵ ਸਾਤ੍ਵਿਕਾ ਭਾਵਾ ਰਾਜਸਾਸ੍ਤਾਮਸਾਹ ਚ ਯੇ।

ਮਤ੍ਤ ਏਵੇਤਿ ਤਾਨ੍ ਵਿਦ੍ਧਿ ਨ ਤ੍ਵਹਮ੍ ਤੇਸ਼ੁ ਤੇ ਮਯਿ।।12।।

ਜਾਣ ਜਾਓ ਕਿ ਮੇਰੀ ਸ਼ਕਤੀ ਵਿੱਚੋਂ ਸਾਰੇ ਗੁਣ ਪ੍ਰਗਟ ਹੁੰਦੇ ਹਨ, ਸਤੋਗੁਣ ਹੋਣ, ਰਜੋਗੁਣ ਜਾਂ ਤਮੋਗੁਣ ਹੋਣ। ਇਕ ਤਰਾਂ ਮੈਂ ਸਭ ਕੁਝ ਹਾਂ ਪਰ ਹਾਂ ਸੁਤੰਤਰ। ਮੈਂ ਪ੍ਰਕ੍ਰਿਤੀ ਦੇ ਗੁਣਾਂ ਅਧੀਨ ਨਹੀਂ ਸਗੋਂ ਉਹ ਮੇਰੇ ਅਧੀਨ ਹਨ। ॥12॥

**त्रिभिर्गुणमयैर्भावैरेभिः सर्वमिदं जगत् ।**

**मोहितं नाभिजानाति मामेभ्यः परमव्ययम्।।१३।।**

ਤ੍ਰਿਭਿਰ੍ ਗੁਣਮਯੈਰ੍ ਭਾਵੈਰੇਭਿਹ ਸਰ੍ਵਮਿਦਮ੍ ਜਗਤ੍।

ਮੋਹਿਤਮ੍ ਨਾਭਿਜਾਨਾਤਿ ਮਾਮੇਭ੍ਜਹ ਪਰਮਵ੍ਯਯਮ੍।।13।।

ਤਿੰਨ ਗੁਣਾਂ (ਸਤੋ, ਰਜੋ, ਤਮੋ) ਦੁਆਰਾ ਮੋਹਗ੍ਰਸਤ ਇਹ ਸਾਰਾ ਸੰਸਾਰ ਮੈਨੂੰ, ਗੁਣ ਰਹਿਤ ਅਤੇ ਅਬਿਨਾਸ਼ੀ ਨੂੰ ਨਹੀਂ ਜਾਣਦਾ॥13॥

**दैवी ह्येषा गुणमयी मम माया दुरत्यया।**

**मामेव  ये प्रपद्यन्ते मायामेतां तरन्ति ते।। १४ ।।**

ਦੈਵੀ ਹਜੇਸ਼ਾ ਗੁਣਮਯੀ ਮਮ ਮਾਯਾ ਦੁਰਤਜਯਾ।

ਮਾਮੇਵ ਯੇ ਪ੍ਰਪਦਜਨ੍ਤੇ ਮਾਯਾਮੇਤਾਮ੍ ਤਰੰਤਿ ਤੇ।।14।।

ਪ੍ਰਕ੍ਰਿਤੀ ਦੇ ਤਿੰਨ ਗੁਣਾ ਵਾਲੀ ਮੇਰੀ ਦੈਵੀ ਸ਼ਕਤੀ ਨੂੰ ਪਾਰ ਕਰਨਾ ਕਠਿਨ ਹੈ ਪਰ ਜਿਹੜੇ ਮੇਰੀ ਸ਼ਰਣ ਵਿੱਚ ਆ ਜਾਂਦੇ ਹਨ ਉਹ ਆਸਾਨੀ ਨਾਲ ਇਸਨੂੰ ਪਾਰ ਕਰ ਜਾਂਦੇ ਹਨ॥14॥

**न मां दुष्कृतिनो मूढाः प्रपद्यन्ते नराधमाः ।**

**माययापहृतज्ञाना आसुरं भावमाश्रिताः ॥ १५ ॥**

ਨਾ ਮਾਮ੍ ਦੁਸ਼ਕ੍ਰਿਤਨੋ ਮੂਢਾਹ ਪ੍ਰਪਦਜਨ੍ਤੇ ਨਰਾਧਮਾਹ।

ਮਾਯਯਾ ਅਪਹ੍ਰਿਤ ਗਜਾਨਾਮ੍ ਆਸੁਰਮ੍ ਭਾਵਮਾਸ਼੍ਰਿਤਾਹ।।15।।

ਜਿਹੜੇ ਸਿਰੇ ਦੇ ਮੂਰਖ ਹਨ, ਮਨੁੱਖਾਂ ਵਿੱਚ ਊਣੇ ਹਨ, ਜਿਨ੍ਹਾਂ ਦਾ ਗਿਆਨ ਮਾਇਆ ਨੇ ਖੋਹ ਲਿਆ ਹੈ ਅਤੇ ਜੋ ਦੈਂਤਾਂ ਦੀ ਮਾਨਸਿਕ ਬਿਰਤੀ ਵਾਲੇ ਹਨ, ਅਜਿਹੇ ਦੁਸ਼ਟ ਮੇਰੀ ਸ਼ਰਨ ਵਿੱਚ ਨਹੀਂ ਆਉਂਦੇ॥15॥

**चतुर्विधा भजन्ते मां जनाः सुकृतिनोऽर्जुन।**

**आर्तो जिज्ञासुरर्थार्थी ज्ञानी च भरतर्षभ।। १६ ॥**

ਚਤੁਰ੍ਵਿਧਾ ਭਜਨ੍ਤੇ ਮਾਮ੍ ਜਨਾਹ ਸੁਕ੍ਰਿਤਨਹ ਅਰ੍ਜੁਨ।

ਆਰ੍ਤੋ ਜਿਗਜਾਸੁਰ੍ ਅਰ੍ਥ ਅਰ੍ਥੀ ਗਜਾਨੀ ਚ ਭਰਤ ਰਿਸ਼ਭ।।16।।

ਹੇ ਭਰਤਸ੍ਰੇਸ਼ਠ! ਚਾਰ ਤਰਾਂ ਦੇ ਪੁੰਨ-ਆਤਮਾ ਪੁਰਖ ਮੇਰੀ ਸੇਵਾ ਕਰਦੇ ਹਨ- ਲੋੜਵੰਦ, ਜਗਿਆਸੂ, ਧਨ ਦੇ ਇਛੁੱਕ ਅਤੇ ਗਿਆਨੀ॥16॥

**तेषां ज्ञानी नित्ययुक्त एकभक्तिर्विशिष्यते।**

**प्रियो हि ज्ञानिनोऽत्यर्थमहं स च मम प्रियः ।। १७ ।।**

ਤੇਸ਼ਾਮ੍ ਗਜਾਨੀ ਨਿਤਜਯੁਕ੍ਤ ਏਕ ਭਕ੍ਤਿਰ੍ ਵਿਸ਼ਿਸ਼ਜਤੇ।

ਪ੍ਰਿਯੋ ਹਿ ਗਜਾਨਿਨਹ ਅਤਜਰ੍ਥਮ੍ ਅਹਮ੍ ਸ ਚ ਮਮ ਪ੍ਰਿਯਹ।।17।।

ਇਨ੍ਹਾਂ ਵਿੱਚ ਜੋ ਪਰਮ ਗਿਆਨੀ ਹੈ ਅਤੇ ਸ਼ੁੱਧ ਭਗਤੀ ਵਿੱਚ ਲੱਗਾ ਰਹਿੰਦਾ ਹੈ ਉਹ ਸਰਬੋਤਮ ਹੈ ਕਿਉਂਕਿ ਮੈਂ ਉਸਦਾ ਅਤਿਅੰਤ ਪਿਆਰਾ ਹਾਂ ਅਤੇ ਉਹ ਮੇਰਾ ਪਿਆਰਾ ਹੈ॥17॥

**उदाराः सर्व एवैते ज्ञानी त्वात्मेव मे मतम् ।**

**आस्थितः स हि युक्तात्मा मामेवानुत्तमां गतिम् ॥ १८ ।।**

ਉਦਾਰਾਹ ਸਰ੍ਵ ਏਵੈਤੇ ਗਜਾਨੀ ਤ੍ਵਾਤ੍ਮੇਵ ਮੇ ਮਤਮ੍।

ਆਸਥਿਤਹ ਸ ਹਿ ਯੁਕ੍ਤਾਤ੍ਮਾ ਮਾਮੇਵਾਨੁਤ੍ਤਮਾਮ੍ ਗਤਿਮ੍।।18।।

ਯਕੀਨਨ ਇਹ ਸਭ ਉਦਾਰਚਿਤ ਬੰਦੇ ਹਨ ਪਰ ਜਿਸਨੂੰ ਮੇਰਾ ਗਿਆਨ ਪ੍ਰਾਪਤ ਹੋ ਗਿਆ ਉਸਨੂੰ ਮੈਂ ਆਪਣੇ ਵਾਂਗ ਮੰਨਦਾ ਹਾਂ। ਉਹ ਮੇਰੀ ਦੈਵੀ ਸੇਵਾ ਵਿੱਚ ਤਤਪਰ ਰਹਿ ਕੇ ਮੈਨੂੰ, ਮੈਂ ਜੋ ਸਰਵੁੱਚ ਮੰਜ਼ਿਲ ਹਾਂ, ਯਕੀਨਨ ਪ੍ਰਾਪਤ ਕਰ ਲੈਂਦਾ ਹੈ॥18॥

**बहूनां जन्मनामन्ते ज्ञानवान्मां प्रपद्यते ।**

**वासुदेवः सर्वमिति स महात्मा सुदुर्लभः ॥ १९।।**

ਬਹੂਨਾਮ੍ ਜਨ੍ਮਨਾਮਨ੍ਤੇ ਗਜਾਨਵਾਨ੍ਮਾਮ੍ ਪ੍ਰਪਦਜਤੇ।

ਵਾਸੁਦੇਵਹ ਸਰ੍ਵਮਿਤਿ ਸ ਮਹਾਤ੍ਮਾ ਸੁਦੁਰ੍ਲਭਹ।।19।।

ਅਨੇਕ ਜਨਮ ਜਨਮਾਂਤਰਾਂ ਬਾਦ ਜਿਸਨੂੰ ਸਚਮੁਚ ਗਿਆਨ ਹੋ ਜਾਂਦਾ ਹੈ, ਉਹ ਮੈਨੂੰ ਸਮਸਤ ਕਾਰਨਾਂ ਦਾ ਕਾਰਣ ਜਾਣਕੇ ਮੇਰੀ ਸ਼ਰਣ ਵਿੱਚ ਆਉਂਦਾ ਹੈ। ਅਜਿਹਾ ਮਹਾਤਮਾ ਦੁਰਲਭ ਹੁੰਦਾ ਹੈ॥19॥

**कामैस्तैस्तैर्हृत ज्ञानाः प्रपद्यन्तेऽन्यदेवताः ।**

**तं तं नियममास्थाय प्रकृत्या नियताः स्वया ॥ २० ॥**

ਕਾਮੈਹ ਤੈਹ ਤੈਹ ਹ੍ਰਿਤ ਗਜਾਨਾਹ ਪ੍ਰਪਦਜਨ੍ਤੇ ਅਨ੍ਯ ਦੇਵਤਾਹ।

ਤਮ੍ ਤਮ੍ ਨਿਯਮਮਾਸ੍ਥਾਯ ਪ੍ਰਕ੍ਰਿਤਜਾ ਨਿਯਤਾਹ ਸ੍ਵਯਾ।।20।।

ਭੌਤਿਕ ਇੱਛਾਵਾਂ ਨੇ ਜਿਨ੍ਹਾ ਦੀ ਮੱਤ ਮਾਰ ਦਿੱਤੀ ਉਹ (ਮੇਰੀ ਸ਼ਰਣ ਵਿਚ ਆਉਣ ਦੀ ਥਾਂ) ਦੇਵਤਿਆਂ ਦੀ ਸ਼ਰਣ ਵਿੱਚ ਜਾਂਦੇ ਹਨ ਅਤੇ ਆਪੋ ਆਪਣੇ ਸੁਭਾਅ ਅਨੁਸਾਰ ਵਿਸ਼ੇਸ਼ ਵਿਧੀ ਵਿਧਾਨਾਂ ਦਾ ਪਾਲਣ ਕਰਦਿਆਂ ਪੂਜਾ ਕਰਦੇ ਹਨ॥20॥

**यो यो यां तनुं श्रद्धयार्चितुमिच्छति ।**

**तस्य तस्याचलां श्रद्धां तामेव विदधाम्यहम्।।२१।।**

ਯੋ ਯੋ ਯਾਮ੍ ਤਨੁਮ੍ ਸ਼੍ਰਦ੍ਧਯਾ ਅਰ੍ਚਿਤੁਮ੍ ਇਚ੍ਛਤਿ।

ਤਸ੍ਯ ਤਸ੍ਯਾਚਲਾਮ੍ ਸ਼੍ਰਦ੍ਧਾਮ੍ ਤਾਮੇਵ ਵਿਦ੍ਧਾਮ੍ਯਹਮ੍।।21।।

ਹਰੇਕ ਜੀਵ ਦੇ ਦਿਲ ਵਿੱਚ ਮੈਂ ਪਰਮਾਤਮਾ ਦਾ ਥਿਰ ਸਰੂਪ ਹਾਂ। ਜਦੋਂ ਕੋਈ ਕਿਸੇ ਦੇਵਤੇ ਦੀ ਪੂਜਾ ਕਰਨੀ ਚਾਹੇ ਮੈਂ ਉਸਦੀ ਇੱਛਾ ਨੂੰ ਥਿਰ ਕਰਦਾ ਹਾਂ ਜਿਸ ਨਾਲ ਉਹ ਵਿਸ਼ੇਸ਼ ਦੇਵਤੇ ਦੀ ਪੂਜਾ ਕਰ ਸਕੇ॥21॥

**स तया श्रद्धया युक्तस्तस्याराधनमीहते ।**

**लभते च ततः कामान्मयैव विहितान्हि तान् ॥ २२ ॥**

ਸ ਤਯਾ ਸ਼੍ਰਦ੍ਧਯਾ ਯੁਕ੍ਤਸ੍ਤਸਜਾਰਾਧਨਮੀਹਤੇ।

ਲਭਤੇ ਚ ਤਤਹ ਕਾਮਾਨ੍ਮਯੈਵ ਵਿਹਿਤਾਨ੍ ਹਿ ਤਾਨ੍।।2।।

ਅਜਿਹੀ ਸ਼ਰਧਾ ਵਿੱਚ ਰਮਿਆ ਉਹ ਮਨੁੱਖ ਖਾਸ ਦੇਵਤੇ ਦੀ ਪੂਜਾ ਕਰਨ ਦਾ ਯਤਨ ਕਰਦਾ ਹੈ ਅਤੇ ਆਪਣੀ ਕਾਮਨਾ ਦੀ ਪੂਰਤੀ ਕਰਦਾ ਹੈ। ਅਸਲੀਅਤ ਇਹ ਹੈ ਕਿ ਸਾਰੇ ਲਾਭ ਮੇਰੇ ਦੁਆਰਾ ਪ੍ਰਦਾਨ ਕੀਤੇ ਜਾਂਦੇ ਹਨ॥22॥

**अन्तवत्तु फलं तेषां तद्भवत्यल्पमेधसाम् ।**

**देवान्देवयजो यान्ति मद्भक्ता यान्ति मामपि ।।२३ ॥**

ਅਨ੍ਤ ਵਤ੍ ਤੁ ਫਲਮ੍ ਤੇਸ਼ਾਮ੍ ਤਦ੍ਭਵਤਜਲ੍ਪਮੇਧਸਾਮ੍।

ਦੇਵਾਨ੍ਦੇਵਯਜੋ ਯਾਂਤਿ ਮਦ੍ਭਕ੍ਤਾ ਯਾਂਤਿ ਮਾਮਪਿ।।23।।

ਘੱਟ ਅਕਲ ਵਾਲੇ ਲੋਕ ਦੇਵਤਿਆਂ ਦੀ ਪੂਜਾ ਕਰਦੇ ਹਨ ਅਤੇ ਉਨ੍ਹਾਂ ਤੋਂ ਮਿਲਣ ਵਾਲੇ ਫਲ ਸੀਮਿਤ ਅਤੇ ਖਿਣਕ ਹੁੰਦੇ ਹਨ। ਦੇਵਤਿਆਂ ਦੀ ਪੂਜਾ ਕਰਨ ਵਾਲੇ ਦੇਵਲੋਕ ਨੂੰ ਜਾਂਦੇ ਹਨ ਪਰ ਮੇਰੇ ਭਗਤ ਆਖਰ ਮੇਰੇ ਪਰਮਧਾਮ ਵਿੱਚ ਪੁੱਜਦੇ ਹਨ॥23॥

**अव्यक्तं व्यक्तिमापन्नं मन्यन्ते मामबुद्धयः ।**

**परं भावमजानन्तो ममाव्ययमनुत्तमम् ।। २४ ।।**

ਅਵਜਕ੍ਤਮ੍ ਵਜਕਤਿਮਾਪਨ੍ਨਮ੍ ਮਨਜਨ੍ਤੇ ਮਾਮਬੁਦ੍ਧਹ।

ਪਰਮ੍ ਭਾਵਮਜਾਨਨ੍ਤੋ ਮਮਾਵਜਯਮਨੁਤ੍ਤਮਮ੍।।24।।

ਬੁੱਧੀਹੀਣ ਬੰਦੇ ਮੈਨੂੰ ਠੀਕ ਤਰਾਂ ਨਾ ਸਮਝ ਸਕਣ ਕਾਰਨ ਸੋਚਦੇ ਹਨ ਕਿ ਮੈਂ ਪਹਿਲਾਂ ਨਿਰਾਕਾਰ ਸੀ ਹੁਣ ਮੈਂ ਇਹ ਸਰੂਪ ਧਾਰਨ ਕੀਤਾ ਹੈ। ਆਪਣੇ ਘੱਟ ਗਿਆਨ ਕਾਰਨ ਉਹ ਮੇਰੀ ਅਬਿਨਾਸੀ ਅਤੇ ਸਰਵੁੱਚ ਪ੍ਰਕ੍ਰਿਤੀ ਨੂੰ ਨਹੀਂ ਜਾਣਦੇ॥24॥

**नाहं प्रकाशः सर्वस्य योगमायासमावृतः।**

**मूढोऽयं नाभिजानाति लोको मामजमव्ययम् ।।२५ ॥**

ਨਾਹਮ੍ ਪ੍ਰਕਾਸ਼ਮ੍ ਸਰ੍ਵਸ੍ਯ ਯੋਗਮਾਯਾਸਮਾਵ੍ਰਿਤਹ।

ਮੁਢੋ ਅਯਮ੍ ਨਾਭਿਜਾਨਾਤਿ ਲੋਕੋ ਮਾਮਜਮਵ੍ਯਯਮ੍।।25।।

ਮੂਰਖਾਂ ਅਤੇ ਮੰਦਬੁੱਧੀ ਵਾਲਿਆਂ ਅੱਗੇ ਮੈਂ ਕਦੇ ਪ੍ਰਗਟ ਨਹੀਂ ਹੁੰਦਾ। ਉਹ ਮੈਨੂੰ, ਅਜੂਨੀ, ਅਬਿਨਾਸੀ, ਪਰਮੇਸਰ ਨੂੰ ਨਹੀਂ ਸਮਝਦੇ। ਉਹ ਮੈਨੂੰ ਆਵਾਗੌਣ ਵਿੱਚ ਆਉਣਜਾਣ ਵਾਲਾ ਪ੍ਰਤੀਤ ਕਰਦੇ ਹਨ॥25॥

**वेदाहं समतीतानि वर्तमानानि चार्जुन।**

**भविष्याणि च भूतानि मां तु वेद न कश्चन ॥ २६ ॥**

ਵੇਦਾਹਮ੍ ਸਮਤੀਤਾਨਿ ਵਰ੍ਤਮਾਨਾਨਿ ਚ ਅਰ੍ਜੁਨ।

ਭਵਿਸ਼੍ਯਾਣਿ ਚ ਭੂਤਾਨਿ ਮਾਮ੍ ਤੁ ਵੇਦ ਨ ਕਸ਼੍ਚਨ।।26।।

ਹੇ ਅਰਜਣ! ਸ੍ਰੀ ਭਗਵਾਨ ਹੋਣ ਕਾਰਨ ਜੋ ਭੂਤਕਾਲ ਵਿੱਚ ਵਾਪਰਿਆ, ਵਰਤਮਾਨ ਵਿੱਚ ਵਾਪਰ ਰਿਹਾ ਹੈ ਅਤੇ ਭਵਿੱਖ ਵਿੱਚ ਵਾਪਰਨ ਵਾਲਾ ਹੈ ਮੈਂ ਸਭ ਕੁਝ ਜਾਣਦਾ ਹਾਂ। ਮੈਂ ਸਾਰੇ ਜੀਵਾਂ ਨੂੰ ਜਾਣਦਾ ਹਾਂ ਪਰ ਮੈਨੂੰ ਕੋਈ ਨਹੀਂ ਜਾਣਦਾ॥26॥

**इच्छाद्वेषसमुत्थेन द्वन्द्वमोहेन भारत।**

**सर्वभूतानि सम्मोहं सर्गे यान्ति परन्तप।। २७।।**

ਇਚ੍ਛਾਦ੍ਵੇਸ਼ਸਮੁਤ੍ਥੇਨ ਦ੍ਵਨ੍ਦ੍ਵ ਮੋਹੇਨ ਭਾਰਤ।

ਸਰ੍ਵਭੂਤਾਨਿ ਸਮ੍ਮੋਹਮ੍ ਸਰ੍ਗੇ ਯਾਂਤਿ ਪਰਨ੍ਤਪ।।27।।

ਹੇ ਭਾਰਤ! ਹੇ ਸ਼ਤਰੂ ਵਿਜੇਤਾ! ਸਾਰੇ ਜੀਵ ਜਨਮ ਲੈ ਕੇ ਕਾਮਨਾ ਅਤੇ ਘਿਰਣਾ ਤੋਂ ਪੈਦਾ ਹੋਏ ਦਵੰਦਾਂ ਨਾਲ ਗ੍ਰਸਤ ਹੋਕੇ ਮੋਹ ਜਾਲ ਵਿੱਚ ਫਸ ਜਾਂਦੇ ਹਨ॥27॥

**येषां त्वन्तगतं पापं जनानां पुण्यकर्मणाम् ।**

**ते द्वन्द्वमोहनिर्मुक्ता भजन्ते मां दृढव्रताः ॥ २८ ॥**

ਯੇਸ਼ਾਮ੍ ਤ੍ਵਨ੍ਤਗਤ੍ਮ੍ ਪਾਪਮ੍ ਜਨਾਨਾਮ੍ ਪੁਣ੍ਯਕਰ੍ਮਾਣਾਮ੍।

ਤੇ ਦ੍ਵਨ੍ਦ੍ਵਮੋਹ ਨਿਰ੍ਮੁਕਤਾ ਭਜਨ੍ਤੇ ਮਾਮ੍ ਦ੍ਰਿਢ ਵ੍ਰਤਾਹ।।28।।

ਜਿਨ੍ਹਾਂ ਮਨੁੱਖਾਂ ਨੇ ਪਿਛਲੇ ਜਨਮਾਂ ਵਿੱਚ ਅਤੇ ਇਸ ਜਨਮ ਵਿੱਚ ਪੁੰਨ ਕਾਰਜ ਕੀਤੇ ਉਹ ਮੋਹ ਦੇ ਦਵੰਦਾਂ ਤੋਂ ਮੁਕਤ ਹੋ ਜਾਂਦੇ ਹਨ ਅਤੇ ਦ੍ਰਿੜ ਨਿਸ਼ਚੇ ਨਾਲ ਮੇਰੀ ਸੇਵਾ ਵਿੱਚ ਤਿਆਰ ਬਰ ਤਿਆਰ ਰਹਿੰਦੇ ਹਨ॥28॥

**जरामरणमोक्षाय मामाश्रित्य यतन्ति ये।**

**ते ब्रह्म तद्विदुः कृत्स्नमध्यात्मं कर्म चाखिलम् ।। २९ ।।**

ਜਰਾਮਰਣਮੋਕ੍ਸ਼ਾਯ ਮਾਮਾਸ਼੍ਰਿਤ੍ਯ ਯਤਨ੍ਤਿ ਯੇ।

ਤੇ ਬ੍ਰਹ੍ਮ ਤਦ੍ ਵਿਦੁਹ ਕ੍ਰਿਤ੍ਸ੍ਨਮਧ੍ਯਾਤ੍ਮਮ੍ ਕਰ੍ਮ ਚਾਖਿਲਮ੍।।29।।

ਜਿਹੜੇ ਬੁਢਾਪੇ ਅਤੇ ਮੌਤ ਤੋਂ ਮੁਕਤ ਹੋਣ ਵਾਸਤੇ ਯਤਨਸ਼ੀਲ ਰਹਿੰਦੇ ਹਨ ਉਹ ਬੁੱਧੀਮਾਨ ਮਨੁੱਖ ਮੇਰੀ ਭਗਤੀ ਦੀ ਸ਼ਰਣ ਲੈਂਦੇ ਹਨ। ਦਰਅਸਲ ਉਹ ਬ੍ਰਹਮ ਹਨ ਕਿਉਂਕਿ ਉਹ ਦੈਵੀ ਕਰਮਾਂ ਬਾਰੇ ਪੂਰੀ ਤਰਾਂ ਜਾਣਦੇ ਹਨ॥29॥

**साधिभूताधिदेवं मां साधियज्ञं च ये विदुः ।**

**प्रयाणकालेऽपि च मां ते विदुर्युक्तचेतसः ॥ ३० ॥**

ਸਾਧਿਭੂਤਾਧਿਦੇਵਮ੍ ਮਾਮ੍ ਸਾਧਿਯਗ੍ਯਮ੍ ਚ ਯੇ ਵਿਦੁਹ।

ਪ੍ਰਯਾਣਕਾਲੇ ਅਪਿ ਚ ਮਾਮ੍ ਤੇ ਵਿਦੁਰ੍ ਯੁਕ੍ਤਚੇਤਸਹ।।30।।

ਮੈਨੂੰ ਪਰਮੇਸਰ ਨੂੰ, ਪੂਰੀ ਚੇਤਨਾ ਵਿੱਚ ਰਹਿ ਕੇ ਜੋ ਮੈਨੂੰ ਜਗਤ ਦਾ, ਦੇਵਤਿਆਂ ਦਾ, ਅਤੇ ਸਾਰੀਆਂ ਯੱਗ ਰੀਤਾਂ ਦਾ ਵਿਧਾਨ ਸਮਝਦਾ ਹੈ ਉਹ ਆਪਣੀ ਮੌਤ ਵਕਤ ਵੀ ਮੈਨੂੰ, ਭਗਵਾਨ ਨੂੰ ਜਾਣ ਅਤੇ ਸਮਝ ਸਕਦਾ ਹੈ॥30॥

ਓਮ॥

ਇਸ ਤਰਾਂ ਸ੍ਰੀਮਦ ਭਗਵਦਗੀਤਾ ਦੇ ਸੱਤਵੇਂ ਅਧਿਆਇ, 'ਭਗਵਦ ਗਿਆਨ' ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

## ਅਧਿਆਇ ਅੱਠਵਾਂ
# ਭਗਵਦ ਪ੍ਰਾਪਤੀ

अर्जुन उवाच

**किं तद्ब्रह्म किमध्यात्मं किं कर्म पुरुषोत्तम ।**

**अधिभूतं च किं प्रोक्तमधिदैवं किमुच्यते ॥ १ ॥**

ਅਰਜੁਣ ਉਵਾਚ

ਕਿਮ੍ ਤਦ੍ ਬ੍ਰਹ੍ਮ ਕਿਮ੍ ਅਧਜਾਤ੍ਮਮ੍ ਕਿਮ੍ ਕਰ੍ਮ ਪੁਰਸ਼ੋਤ੍ਤਮ।

ਅਧਿਭੂਤਮ੍ ਚ ਕਿਮ੍ ਪ੍ਰੋਕ੍ਤਮਧਿਦੈਵਮ੍ ਕਿਮੁਚ੍ਯਤੇ।।1।।

ਅਰਜਣ ਨੇ ਕਿਹਾ- ਹੇ ਭਗਵਾਨ, ਹੇ ਪੁਰਸ਼ੋਤਮ! ਬ੍ਰਹਮ ਕੀ ਹੈ? ਆਤਮਾ ਕੀ ਹੈ? ਸਕਾਮ ਕਰਮ ਕੀ ਹੈ? ਇਹ ਭੌਤਿਕ ਜਗਤ ਕੀ ਹੈ, ਦੇਵਤਾ ਕੀ ਹੈ? ਕਿਰਪਾ ਕਰਕੇ ਇਹ ਸਭ ਕੁੱਝ ਮੈਨੂੰ ਸਮਝਾਓ॥1॥

**अधियज्ञः कथं कोऽत्र देहेऽस्मिन्मधुसूदन ।**

**प्रयाणकाले च कथं ज्ञेयोऽसि नियतात्मभिः ॥ २ ॥**

ਅਧਿਯਗਜਹ ਕਥਮ੍ ਕਹ ਅਤ੍ਰ ਦੇਹੇ ਅਸਮਿਨ੍ ਮਧੁਸੂਦਨ।

ਪ੍ਰਯਾਣਕਾਲੇ ਚ ਕਥਮ੍ ਗਜੇਹ ਅਸਿ ਨਿਯਤਾਤ੍ਮਭਿਹ।।2।।

ਹੇ ਮਧੁਸੂਦਨ! ਯੱਗ ਦਾ ਸਵਾਮੀ ਕੌਣ ਹੈ ਅਤੇ ਉਹ ਸਰੀਰ ਵਿੱਚ ਕਿਵੇਂ ਰਹਿੰਦਾ ਹੈ? ਭਗਤੀ ਵਿੱਚ ਲੱਗੇ ਰਹਿਣ ਵਾਲੇ ਮੌਤ ਵਕਤ ਤੁਹਾਨੂੰ ਕਿਵੇਂ ਜਾਣ ਜਾਂਦੇ ਹਨ?॥2॥

श्रीभगवानुवाच

**अक्षरं ब्रह्म परमं स्वभावोऽध्यात्ममुच्यते।**

**भूतभावोद्भवकरो विसर्गः कर्मसंज्ञितः ॥३॥**

ਸ਼੍ਰੀ ਭਗਵਾਨ ਉਵਾਚ

ਅਕ੍ਸ਼ਰਮ੍ ਬ੍ਰਹ੍ਮ ਪਰਮਮ੍ ਸ੍ਵਭਾਵਹ ਅਧਜਾਤ੍ਮਮੁਚ੍ਯਤੇ।

ਭੂਤਭਾਵੋਦ੍ਭਵਕਰੋ ਵਿਸਰ੍ਗਹ ਕਰ੍ਮ ਸੰਗ੍ਯਿਤਹ।।3।।

ਭਗਵਾਨ ਨੇ ਕਿਹਾ- ਅਬਿਨਾਸੀ ਅਤੇ ਦੈਵੀ ਜੀਵ ਬ੍ਰਹਮ ਹੈ, ਉਸਦਾ ਨਿੱਤ ਸੁਭਾਉ ਅਧਿਆਤਮ ਹੈ। ਜੀਵਾਂ ਦੇ ਭੌਤਿਕ ਸਰੀਰ ਨਾਲ ਸਬੰਧਤ ਗਤੀਵਿਧੀਆਂ ਕਰਮ ਜਾਂ ਸਕਾਮ ਕਰਮ ਹੁੰਦੀਆਂ ਹਨ॥3॥

**अधिभूतं क्षरो भावः पुरुषश्चाधिदैवतम्।**

**अधियज्ञोऽहमेवात्र देहे देहभृतां वर ॥ ४ ॥**

ਅਧਿਭੂਤਮ੍ ਕ੍ਸ਼ਰੋ ਭਾਵਹ ਪੁਰਸ਼ਹ ਚ ਅਧਿਦੈਵਤਮ੍।

ਅਧਿਯਗਜਹ ਅਹਮ੍ ਏਵ ਅਤ੍ਰ ਦੇਹੇ ਦੇਹ ਭ੍ਰਿਤਾਮ੍ ਵਰ।। 4।।

ਹੇ ਦੇਹਧਾਰੀਆਂ ਵਿੱਚੋਂ ਸਰਬੋਤਮ (ਅਰਜਣ)! ਇਹ ਸਾਰਾ ਬ੍ਰਹਿਮੰਡ ਮੇਰੇ ਵਿੱਚੋਂ ਪ੍ਰਗਟ ਹੋਇਆ ਹੈ, ਮੇਰੀ ਨਿਰਾਕਾਰ ਪ੍ਰਕ੍ਰਿਤੀ ਵਿੱਚੋਂ ਸਾਕਾਰ ਹੋਇਆ ਹੈ। ਇਨ੍ਹਾਂ ਸਰੀਰਾਂ ਵਿੱਚ ਹਰੇਕ ਦੇ ਦਿਲ ਵਿੱਚ ਮੈਂ ਯੱਗਾਂ ਦਾ ਸਵਾਮੀ ਹੀ ਵਸਦਾ ਹਾਂ॥4॥

**अन्तकाले च मामेव स्मरन्मुक्त्वा कलेवरम् ।**

**यः प्रयाति स मद्भावं याति नास्त्यत्र संशयः ॥ ५॥**

ਅਨ੍ਤਕਾਲੇ ਚ ਮਾਮੇਵ ਸ੍ਮਰਨ੍ਮੁਕ੍ਤ੍ਵਾ ਕਲੇਵਰਮ੍।

ਯਹ ਪ੍ਰਯਾਤਿ ਸ ਮਦ੍ਭਾਵਮ੍ ਯਾਤਿ ਨਾਸ੍ ਤਜਤ੍ਰ ਸੰਸ਼ਯਹ।। 5।।

ਜੀਵਨ ਦੇ ਅੰਤ ਵਿੱਚ ਜੋ ਕੇਵਲ ਮੈਨੂੰ ਯਾਦ ਕਰਦਿਆਂ ਸਰੀਰ ਤਿਆਗਦਾ ਹੈ ਉਹ ਮੇਰਾ ਰੂਪ ਹੋ ਜਾਂਦਾ ਹੈ। ਇਸ ਵਿੱਚ ਰੰਚਕ ਮਾਤਰ ਵੀ ਸ਼ੱਕ ਨਹੀਂ॥5॥

**यं यं वापि स्मरन्भावं त्यजत्यन्ते कलेवरम् ।**

**तं तमेवैति कौन्तेय सदा तद्भावभावितः ॥ ६ ॥**

ਯਮ੍ ਯਮ੍ ਵਾਪਿ ਸ੍ਮਰਨ੍ਭਾਵਮ੍ ਤਜਜਤਜਨ੍ਤੇ ਕਲੇਵਰਮ੍।

ਤਮ੍ ਤਮੇਵੈਤਿ ਕੌਨ੍ਤੇਯ ਸਦਾ ਤਦ੍ਭਾਵਭਾਵਿਤਹ।। 6।।

ਹੇ ਕੁੰਤੀਪੁੱਤਰ! ਸਰੀਰ ਤਿਆਗਣ ਵੇਲੇ ਮਨੁੱਖ ਜਿਸ ਰੂਪ ਦਾ ਸਿਮਰਨ ਰਕਦਾ ਹੈ ਉਹ ਯਕੀਨਨ ਉਸੇ ਰੂਪ ਦੀ ਜੂਨ ਵਿੱਚ ਪੈ ਜਾਂਦਾ ਹੈ॥6॥

**तस्मात्सर्वेषु कालेषु मामनुस्मर युध्य च ।**

**मय्यर्पितमनोबुद्धिर्मामेवैष्यस्यसंशयः ॥७॥**

ਤਸ੍ਮਾਤ੍ਸਰ੍ਵੇਸ਼ੁ ਕਾਲੇਸ਼ੁ ਮਾਮਨੁਸ੍ਮਰ ਯੁਧਜ ਚ।

ਮਯਿ ਅਰਪਿਤ ਮਨਹ ਬੁਦ੍ਧਿਰ੍ ਮਾਮੇਵੈਸ਼ਜਸਜਸੰਸ਼ਯਹ।। 7।।

ਇਸ ਵਾਸਤੇ ਹੇ ਅਰਜਣ! ਤੁਹਾਨੂੰ ਚਾਹੀਦਾ ਹੈ ਸਦਾ ਮੈਨੂੰ ਕ੍ਰਿਸ਼ਨ ਰੂਪ ਵਿੱਚ ਯਾਦ ਰੱਖੋ ਤੇ ਯੁੱਧ ਕਰਨ ਦਾ ਫਰਜ ਵੀ ਪੂਰਾ ਕਰੋ। ਆਪਣੇ ਕਰਮ ਮੇਰੇ ਜਿਮੇ ਸਮਰਪਿਤ ਕਰਕੇ, ਮਨ ਬੁੱਧੀ ਮੇਰੇ ਵਿੱਚ ਟਿਕਾ ਕੇ ਤੁਸੀਂ ਮੈਨੂੰ ਹਾਸਲ ਕਰ ਸਕਦੇ ਹੋ॥7॥

**अभ्यासयोगयुक्तेन चेतसा नान्यगामिना।**

**परमं पुरुषं दिव्यं याति पार्थानुचिन्तयन् ॥ ८।।**

ਅਭਜਾਸ ਯੋਗਯੁਕ੍ਤੇਨ ਚੇਤਸਾ ਨਾਨਜ ਗਾਮਿਨਾ।

ਪਰਮਮ੍ ਪੁਰੁਸ਼ਮ੍ ਦਿਵਜਮ੍ ਯਾਤਿ ਪਾਰਥਾਨੁਚਿਨ੍ਤਯਨ੍।। 8।।

ਹੇ ਪਾਰਥ! ਜਿਹੜਾ ਸ਼ਖਸ ਨਿਰੰਤਰ ਆਪਣਾ ਮਨ ਮੇਰੇ ਸਿਮਰਨ ਵਿੱਚ ਲਾਈ ਰੱਖੇ, ਅਡੋਲ ਭਾਵ ਨਾਲ ਮੇਰੇ ਭਗਵਾਨ ਰੂਪ ਵਿੱਚ ਧਿਆਨ ਲਾਏ ਉਹ ਮੈਨੂੰ ਹਾਸਲ ਕਰ ਲੈਂਦਾ ਹੈ॥8॥

**कविं पुराणमनुशासितारमणोरणीयांसमनुस्मरेद्यः ।**

**सर्वस्य धातारमचिन्त्यरूपमादित्यवर्णं तमसः परस्तात् ॥ ९ ॥**

ਕਵਿਮ੍ ਪੁਰਾਣਮਨੁਸ਼ਾਸਿਤਾਰਮਣੋਰਣੀਯਾਂਸਮਨੁਸ੍ਮਰੇਦਜਹ।

ਸਰ੍ਵਸਜ ਧਾਤਾਰਮਚਿਨ੍ ਤਜਰੂਪਮਾਦਿਤਜਵਰ੍ਣਮ੍ ਤਮਸਹ ਪਰਸ੍ਤਾਤ੍।। 9।।

ਮਨੁੱਖ ਨੂੰ ਚਾਹੀਦਾ ਹੈ ਕਿ ਆਪਣਾ ਧਿਆਨ ਪਰਮਪੁਰਖ ਵਿੱਚ ਜੋੜੇ ਜਿਹੜਾ ਸਰਵੱਗ, ਪੁਰਾਤਨ, ਹਾਕਮ, ਮਹੀਨ ਤੋਂ ਮਹੀਨ, ਹਰੇਕ ਦਾ ਪਾਲਣਹਾਰ, ਸਾਰੇ ਭੌਤਿਕ ਰੂਪਾਂ ਤੋਂ ਪਾਰ, ਅਚਿੰਤਨੀਯ ਅਤੇ ਨਿਤ ਪੁਰਖ ਦੇ ਰੂਪ ਵਿੱਚ ਹੈ, ਜੋ ਸੂਰਜ ਵਾਂਗ ਤੇਜਵਾਨ ਅਤੇ ਇਸ ਭੌਤਿਕ ਪ੍ਰਕ੍ਰਿਤੀ ਤੋਂ ਪਰੇ ਦੈਵੀ ਰੂਪ ਹੈ॥9॥

**प्रयाणकाले मनसाचलेन भक्त्या युक्तो योगबलेन चैव ।**

**भ्रुवोर्मध्ये प्राणमावेश्य सम्यक् स तं परं पुरुषमुपैति दिव्यम् ।। १० ।।**

ਪ੍ਰਯਾਣਕਾਲੇ ਮਨਸਾਚਲੇਨ ਭਕ੍ਤਜਾ ਯੁਕ੍ਤੋ ਯੋਗਬਲੇਨ ਚੈਵ।

ਭ੍ਰੁਵੋਰ੍ ਮਧਜੇ ਪ੍ਰਾਣਮਾਵੇਸ਼ਜ ਸਮਜਕ੍ ਸ ਤਮ੍ ਪਰਮ੍ ਪੁਰੁਸ਼ਮੁਪੈਤਿ ਦਿਵਜਮ੍।। 10।।

ਜਿਹੜਾ ਬੰਦਾ ਮੌਤ ਵਕਤ ਆਪਣੇ ਪ੍ਰਾਣ ਭਰਵੱਟਿਆਂ ਵਿਚਕਾਰ ਟਿਕਾ ਲੈਂਦਾ ਹੈ ਅਤੇ ਯੋਗ-ਸ਼ਕਤੀ ਰਾਹੀਂ ਅਡੋਲ ਮਨ ਨੂੰ ਪੂਰਨ ਭਗਤੀ ਨਾਲ ਪਰਮੇਸਰ ਨੂੰ ਯਾਦ ਰਖਦਾ ਹੈ ਉਹ ਯਕੀਨਨ ਭਗਵਾਨ ਨੂੰ ਪਾ ਲੈਂਦਾ ਹੈ॥10॥

**यदक्षरं वेदविदो वदन्ति विशन्ति यद्यतयो वीतरागाः ।**

**यदिच्छन्तो ब्रह्मचर्यं चरन्ति तत्ते पदं संग्रहेण प्रवक्ष्ये ॥ ११ ॥**

ਯਤ੍ ਅਕ੍ਸ਼ਰਮ੍ ਵੇਦ ਵਿਦੋ ਵਦੰਤਿ ਵਿਸ਼ੰਤਿ ਯਦਜਤਯੋ ਵੀਤਰਾਗਾਹ।

ਯਦਿਚ੍ਛਨ੍ਤੋ ਬ੍ਰਹ੍ਮਚਰ੍ਯਮ੍ ਚਰੰਤਿ ਤਤ੍ਤੇ ਪਦਮ੍ ਸੰਗ੍ਰਹੇਣ ਪ੍ਰਵਕ੍ਸ਼ਯੇ।। 11।।

ਜਿਹੜੇ ਵੇਦਾਂ ਦੇ ਗਿਆਤਾ ਹਨ, ਓਅੰਕਾਰ ਦਾ ਉਚਾਰਣ ਕਰਦੇ ਹਨ, ਜੋ ਸੰਨਿਆਸ ਆਸ਼ਰਮ ਦੇ ਵੱਡੇ ਵੱਡੇ ਮੁਨੀ ਹਨ, ਉਹ ਬ੍ਰਹਮ ਵਿੱਚ ਪ੍ਰਵੇਸ਼ ਕਰਦੇ ਹਨ। ਅਜਿਹੀ ਸਿੱਧੀ ਦੇ ਇੱਛੁਕ ਲੋਕ ਬ੍ਰਹਮਚਾਰੀ ਵਰਤ ਦਾ ਅਭਿਆਸ ਕਰਦੇ ਹਨ। ਹੁਣ ਮੈਂ ਤੁਹਾਨੂੰ ਉਹ ਤਰੀਕਾ ਦੱਸਾਂਗਾ ਜਿਸ ਸਦਕਾ ਕੋਈ ਵੀ ਬੰਦਾ ਮੁਕਤੀ ਲਾਭ ਹਾਸਲ ਕਰ ਸਕਦਾ ਹੈ॥11॥

**सर्वद्वाराणि संयम्य मनो हृदि निरुध्य च।**

**मूर्ध्न्याधायात्मनः प्राणमास्थितो योगधारणाम् ॥ १२॥**

ਸਰ੍ਵਦ੍ਵਾਰਾਣਿ ਸੰਯਮ੍ਯ ਮਨੋ ਹ੍ਰਿਦਿ ਨਿਰੁਧ੍ਯ ਚ।

ਮੁਧ੍ਨ੍ਰ੍ਯਾਧਾਯਾਤ੍ਮਨਹ ਪ੍ਰਾਣਮਾਸਥਿਤੋ ਯੋਗਧਾਰਣਾਮ੍।। 12।।

ਸਭ ਇੰਦਰੀਆਵੀ ਕ੍ਰਿਆਵਾਂ ਤੋਂ ਮੁਕਤ ਮਨੁੱਖ ਯੋਗ ਧਾਰਨ ਦੀ ਅਵਸਥਾ ਵਿੱਚ ਪੁੱਜਦਾ ਹੈ। ਇੰਦਰੀਆਂ ਦੇ ਸਭ ਦਰਵਾਜੇ ਬੰਦ ਕਰਕੇ, ਮਨ ਨੂੰ ਹਿਰਦੇ ਵਿੱਚ ਅਤੇ ਪ੍ਰਾਣਵਾਯੂ ਨੂੰ ਸਿਰ ਵਿੱਚ ਕੇਂਦਰਿਤ ਕਰਕੇ ਮਨੁੱਖ ਯੋਗ ਵਿੱਚ ਥਿਰ ਹੋ ਜਾਂਦਾ ਹੈ॥12॥

**ओमित्येकाक्षरं ब्रह्म व्याहरन्मामनुस्मरन् ।**

**यः प्रयाति त्यजन्देहं स याति परमां गतिम् ।। १३ ।।**

ਓਮ ਇਤਿ ਏਕ ਅਕ੍ਸ਼ਰ੍ਮ੍ ਬ੍ਰਹ੍ਮ ਵ੍ਯਾਹਰਨ੍ਮਾਮਨੁਸ੍ਮਰਨ੍।

ਯਹ ਪ੍ਰਯਾਤਿ ਤਜਜਨ੍ ਦੇਹਮ੍ ਸ ਯਾਤਿ ਪਰਮਾਮ੍ ਗਤਿਮ੍।। 13।।

ਇਸ ਯੋਗ ਅਭਿਆਸ ਵਿੱਚ ਟਿਕ ਕੇ, ਓਅੰਕਾਰ ਅੱਖਰ ਦਾ ਉਚਾਰਣ ਕਰਦਿਆਂ ਜੇ ਕੋਈ ਭਗਵਾਨ ਨੂੰ ਯਾਦ ਕਰਦਾ ਹੋਇਆ ਆਪਣਾ ਸਰੀਰ ਤਿਆਗਦਾ ਹੈ ਉਹ ਯਕੀਨਨ ਉੱਚਤਮ ਪ੍ਰਾਪਤੀ ਕਰਦਾ ਹੈ॥13॥

**अनन्यचेताः सततं यो मां स्मरति नित्यशः ।**

**तस्याहं सुलभः पार्थ नित्ययुक्तस्य योगिनः ॥ १४ ॥**

ਅਨਨ੍ਯ ਚੇਤਾਹ ਸਤਤਮ੍ ਯੋ ਮਾਮ੍ ਸ੍ਮਰਤਿ ਨਿਤ੍ਯਸ਼ਹ।

ਤਸ੍ਯਾਹਮ੍ ਸੁਲਭਹ ਪਾਰ੍ਥ ਨਿਤਜਯੁਕ੍ਤਸਜ ਯੋਗਿਨਹ।। 14।।

ਹੇ ਅਰਜਣ! ਅਨਿੰਨ ਭਾਵ ਨਾਲ ਜਿਹੜਾ ਮੇਰਾ ਸਿਮਰਨ ਕਰਦਾ ਹੈ ਉਸ ਵਾਸਤੇ ਮੈਂ ਹਾਜਰ ਹਾਂ ਕਿਉਂਕਿ ਉਹ ਮੇਰੀ ਭਗਤੀ ਵਿੱਚ ਲੀਨ ਰਹਿੰਦਾ ਹੈ॥14॥

**मामुपेत्य पुनर्जन्म दुःखालयमशाश्वतम् ।**

**नाप्नुवन्ति महात्मानः संसिद्धिं परमां गताः ।। १५ ।।**

ਮਾਮੁਪੇਤ੍ਯ ਪੁਨਰ੍ ਜਨ੍ਮ ਦੁਖਾਲਯਮ੍ ਅਸ਼ਾਸ੍ਵਤਮ੍।

ਨ ਆਪ੍ ਨੁਵੰਤਿ ਮਹਾਤ੍ਮਾਨਹ ਸੰਸਿਦ੍ਧਿਮ੍ ਪਰਮਾਮ੍ ਗਤਾਹ।। 15।।

ਜਿਹੜੇ ਭਗਤ, ਯੋਗੀ ਮੈਨੂੰ ਹਾਸਲ ਕਰ ਲੈਂਦੇ ਹਨ ਉਹ ਦੁੱਖਾਂ ਨਾਲ ਭਰਪੂਰ ਇਸ ਅਨਿੱਤ ਜਗਤ ਵਿੱਚ ਕਦੀ ਨਹੀਂ ਪਰਤਦੇ ਕਿਉਂਕਿ ਉਨ੍ਹਾਂ ਨੂੰ ਪਰਮ ਸਿੱਧੀ ਮਿਲ ਚੁੱਕੀ ਹੁੰਦੀ ਹੈ॥15॥

**आब्रह्मभुवनाल्लोकाः पुनरावर्तिनोऽर्जुन ।**

**मामुपेत्य तु कौन्तेय पुनर्जन्म न विद्यते ॥ १६ ॥**

ਆ ਬ੍ਰਹ੍ਮਭੁਵਨਾਲ੍ਲੋਕਾਹ ਪੁਨਹ ਆਵਰ੍ਤਿਨਹ ਅਰ੍ਜੁਨ।

ਮਾਮੁਪੇਤਜ ਤੁ ਕੌਂਨ੍ਤੇਯ ਪੁਨਰ੍ ਜਨ੍ਮ ਨ ਵਿਦਜਤੇ।। 16।।

ਸਰਵੁੱਚ ਲੋਕ ਤੋਂ ਲੈਕੇ ਸਭ ਤੋਂ ਹੇਠਲੇ ਲੋਕ ਤਕ ਜਗਤ ਵਿਚਲੇ ਸਾਰੇ ਲੋਕ ਦੁੱਖਾਂ ਦੇ ਘਰ ਹਨ ਜਿੱਥੇ ਜਨਮ ਮਰਨ ਦਾ ਚੱਕਰ ਚਲਦਾ ਰਹਿੰਦਾ ਹੈ ਪ੍ਰੰਤੂ ਹੇ ਕੁੰਤੀ ਪੁੱਤਰ! ਜੋ ਮੇਰੇ ਤਕ ਪੁੱਜ ਜਾਂਦਾ ਹੈ ਉਹ ਫਿਰ ਕਦੀ ਜਨਮ ਨਹੀਂ ਲੈਂਦਾ॥16॥

**सहस्र युगपर्यन्तमहर्यद् ब्रह्मणो विदुः ।**

**रात्रिं युगसहस्रान्तां तेऽहोरात्रविदो जनाः ॥ १७।।**

ਸਹਸ੍ਰ ਯੁਗ ਪਰਜਨ੍ਤਮਹਰ੍ਯਦ੍ ਬ੍ਰਹ੍ਮਣੋ ਵਿਦੁਹ।

ਰਾਤ੍ਰਿਮ੍ ਯੁਗਸਹਸ੍ਰਾਨ੍ਤਾਮ੍ ਤੇ ਅਹੋਰਾਤ੍ਰਵਿਦੋ ਜਨਾਹ।। 17।।

ਮਨੁੱਖੀ ਗਿਣਤੀ ਅਨੁਸਾਰ ਇਕ ਹਜਾਰ ਯੁੱਗ ਮਿਲ ਕੇ ਬ੍ਰਹਮਾ ਦਾ ਇਕ ਦਿਨ ਬਣਦਾ ਹੈ ਅਤੇ ਇੰਨੀ ਹੀ ਵੱਡੀ ਬ੍ਰਹਮਾ ਦੀ ਰਾਤ ਹੁੰਦੀ ਹੈ॥17॥

**अव्यक्ताद् व्यक्तयः सर्वाः प्रभवन्त्यहरागमे ।**

**रात्र्यागमे प्रलीयन्ते तत्रैवाव्यक्तसंज्ञके ।। १८ ।।**

ਅਵ੍ਯਕ੍ਤਾਦ੍ ਵ੍ਯਕ੍ਤਜਹ ਸਰ੍ਵਾਹ ਪ੍ਰਭਵੰਤਿ ਅਹਰਾਗਮੇ।

ਰਾਤ੍ਰ੍ਯਾਗਮੇ ਪ੍ਰਲੀਯਨ੍ਤੇ ਤਤ੍ਰ ਏਵ ਅਵ੍ਯਕਤ ਸੰਗਜਕੇ।। 18।।

ਬ੍ਰਹਮਾ ਦਾ ਸ਼ੁਭ ਦਿਨ ਚੜ੍ਹਨ ਵਕਤ ਸਾਰੇ ਜੀਵ ਨਿਰਾਕਾਰ ਅਵਸਥਾ ਵਿੱਚੋਂ ਸਾਕਾਰ ਰੂਪ ਵਿੱਚ ਪ੍ਰਗਟ ਹੋ ਜਾਂਦੇ ਹਨ ਤੇ ਜਦੋਂ ਰਾਤ ਆਉਂਦੀ ਹੈ ਫਿਰ ਨਿਰਾਕਾਰ ਵਿੱਚ ਲੋਪ ਹੋ ਜਾਂਦੇ ਹਨ॥18॥

**भूतग्रामः स एवायं भूत्वा भूत्वा प्रलीयते ।**

**रात्र्यागमेऽवशः पार्थ प्रभवत्यहरागमे ।। १९ ।।**

ਭੂਤਗ੍ਰਾਮਹ ਸ ਏਵਾਯਮ੍ ਭੂਤ੍ਵਾ ਭੂਤ੍ਵਾ ਪ੍ਰਲੀਯਤੇ।

ਰਾਤ੍ਰ੍ਯਾਗਮੇ ਅਵਸ਼ਹ ਪਾਰ੍ਥ ਪ੍ਰਭਵਤ੍ਯਹਰਾਗਮੇ।। 19।।

ਜਦ ਦਿਨ ਚੜਦਾ ਹੈ ਤਦ ਸਾਰੇ ਜੀਵ ਪ੍ਰਗਟ ਹੁੰਦੇ ਹਨ ਤੇ ਬ੍ਰਹਮਾ ਦੀ ਰਾਤ ਪੈਂਦਿਆਂ ਹੀ ਉਹ ਵਿਚਾਰੇ ਲੋਪ ਹੋ ਜਾਂਦੇ ਹਨ॥19॥

**परस्तस्मात्तु भावोऽन्योऽव्यक्तोऽव्यक्तात्सनातनः।**

**यः स सर्वेषु भूतेषु नश्यत्सु न विनश्यति ।।२०।।**

ਪਰਸ੍ਤਸ੍ਮਾਤ੍ ਤੁ ਭਾਵਹ ਅਨਜਹ ਅਵਜਕ੍ਤਹ ਅਵਜਕ੍ਤਾਤ੍ ਸਨਾਤਨਹ।

ਯਹ ਸ ਸਰ੍ਵੇਸ਼ੁ ਭੂਤੇਸ਼ੁ ਨਸ਼ਜਤ੍ਸੁ ਨ ਵਿਨਸ਼ਜਤਿ।। 20।।

ਪਰ ਨਿਰਾਕਾਰ ਤੋਂ ਵੀ ਪਰੇ ਇਕ ਅਮੂਰਤ ਆਦਿ ਸਤਿ ਹੈ ਜੋ ਉਦੋਂ ਵੀ ਖਤਮ ਨਹੀਂ ਹੁੰਦਾ ਜਦ ਸਭ ਕੁਝ ਖਤਮ ਹੋ ਜਾਂਦਾ ਹੈ॥20॥

**अव्यक्तोऽक्षर इत्युक्तस्तमाहुः परमां गतिम् ।**

**यं प्राप्य न निवर्तन्ते तद्धाम परमं मम ॥ २१ ॥**

ਅਵ੍ਯਕਤਹ ਅਕ੍ਸ਼ਰ ਇਤ੍ਯੁਕ੍ਤਸ੍ਤਮਾਹੁਹ ਪਰਮਾਮ੍ ਗਤਿਮ੍।

ਯਮ੍ ਪ੍ਰਾਪ੍ਯ ਨ ਨਿਰ੍ਵਤਨ੍ਤੇ ਤਦ੍ਧਾਮ ਪਰਮਮ੍ ਮਮ।। 21।।

ਇਸ ਨਿਰਾਕਾਰ ਨੂੰ ਅਬਿਨਾਸੀ ਕਹਿੰਦੇ ਹਨ, ਉਸਦਾ ਸਥਾਨ ਸਭ ਤੋਂ ਉੱਚਾ ਹੈ ਜਿਸ ਨੂੰ ਪ੍ਰਾਪਤ ਕਰਕੇ ਕੋਈ ਵਾਪਸ ਨਹੀਂ ਆਉਂਦਾ, ਉਹੀ ਮੇਰਾ ਪਰਮ ਧਾਮ ਹੈ॥21॥

**पुरुषः स परः पार्थ भक्त्या लभ्यस्त्वनन्यया।**

**यस्यान्तःस्थानि भूतानि येन सर्वमिदं ततम् ॥ २२ ।।**

ਪੁਰੁਸ਼ਹ ਸ ਪਰਹ ਪਾਰ੍ਥ ਭਕ੍ਤਜਾ ਲਭਜਹ ਤੁ ਅਨਨ੍ਯਯਾ।

ਯਸ੍ਯਾਨ੍ਤਹ ਸ੍ਥਾਨਿ ਭੂਤਾਨਿ ਯੇਨ ਸਰ੍ਵਮਿਦਮ੍ ਤਤਮ੍।। 22।।

ਸਭ ਤੋਂ ਮਹਾਨ ਭਗਵਾਨ ਦੀ ਪ੍ਰਾਪਤੀ ਭਗਤੀ ਰਾਹੀਂ ਹੋ ਸਕਦੀ ਹੈ। ਭਾਵੇਂ ਕਿ ਉਹ ਆਪਣੇ ਟਿਕਾਣੇ ਤੇ ਸ਼ੁਸ਼ੋਭਿਤ ਰਹਿੰਦਾ ਹੈ ਤਾਂ ਵੀ ਉਹ ਸਰਬ ਵਿਆਪੀ ਹੈ ਅਤੇ ਉਸ ਵਿੱਚ ਸਭ ਕੁਝ ਟਿਕਿਆ ਹੋਇਆ ਹੈ॥22॥

**यत्र काले त्वनावृत्तिमावृत्तिं चैव योगिनः ।**

**प्रयाता यान्ति तं कालं वक्ष्यामि भरतर्षभ ।। २३।।**

ਯਤ੍ਰ ਕਾਲੇ ਤ੍ਵਨਾਵ੍ਰਿਤਿਮਾਵ੍ਰਿਤਿਮ੍ ਚੈਵ ਯੋਗਿਨਹ।

ਪ੍ਰਯਾਤਾ ਯਾਂਤਿ ਤਮ੍ ਕਾਲਮ੍ ਵਕ੍ਸ਼ਯਾਮਿ ਭਰਤਰ੍ਸ਼ਭ।। 23।।

ਹੇ ਭਰਤਸ੍ਰੇਸ਼ਟ! ਹੁਣ ਮੈਂ ਤੁਹਾਨੂੰ ਉਨ੍ਹਾਂ ਵਿਭਿੰਨ ਕਾਲਾਂ ਬਾਰੇ ਦੱਸਾਂਗਾ ਜਿਨ੍ਹਾਂ ਵਿੱਚ ਪੁੱਜੇ ਯੋਗੀ ਵਾਪਸ ਨਹੀਂ ਪਰਤਦੇ ਅਤੇ ਉਨ੍ਹਾਂ ਕਾਲਾਂ ਬਾਰੇ ਜਦੋਂ ਜੋਗੀ ਪਰਤ ਆਉਂਦੇ ਹਨ॥23॥

**अग्निर्ज्योतिरहः शुक्लः षण्मासा उत्तरायणम् ।**

**तत्र प्रयाता गच्छन्ति ब्रह्म ब्रह्मविदो जनाः ॥ २४।।**

ਅਗ੍ਨਿਰ੍ ਜਯੋਤਿਰਹਹ ਸ਼ੁਕ੍ਲਹ ਸ਼ਣ੍ਮਾਸਾ ਉਤ੍ਤਰਾਯਣਮ੍।

ਤਤ੍ਰ ਪ੍ਰਯਾਤਾ ਗਚ੍ਛੰਤਿ ਬ੍ਰਹ੍ਮ ਬ੍ਰਹ੍ਮ ਵਿਦੋ ਜਨਾਹ।। 24।।

ਅਗਨੀ, ਰੌਸ਼ਨੀ, ਦਿਨ, ਮਹੀਨੇ ਦੇ ਚਾਨਣੇ ਪੱਖ, ਸੂਰਜ ਦੀ ਉੱਤਰ ਦਿਸ਼ਾ ਵਾਲੇ ਛੇ ਮਹੀਨੇ ਜਿਹੜੇ ਮਨੁੱਖ ਪਾਰਬ੍ਰਹਮ ਵਿੱਚ ਮਿਲ ਜਾਂਦੇ ਹਨ, ਸਰੀਰ ਤਿਆਗਣ ਪਿੱਛੋਂ ਉਹ ਪਾਰਬ੍ਰਹਮ ਵਿੱਚ ਲੀਨ ਹੋ ਜਾਂਦੇ ਹਨ॥24॥

**धूमो रात्रिस्तथा कृष्णः षण्मासा दक्षिणायनम् ।**

**तत्र चान्द्रमसं ज्योतिर्योगी प्राप्य निवर्तते ॥ २५ ॥**

ਧੂਮੋ ਰਾਤ੍ਰਿਸ੍ਤਥਾ ਕ੍ਰਿਸ਼੍ਣਹ ਸ਼ਣ੍ਮਾਸਾ ਦਕ੍ਸ਼ਿਣਾਯਨਮ੍।

ਤਤ੍ਰ ਚਾਨ੍ਦ੍ਰ ਮਸਮ੍ ਜਯੋਤਿਰ੍ ਯੋਗੀ ਪ੍ਰਾਪ੍ਯ ਨਿਵਰ੍ਤਤੇ।।25।।

ਜਿਹੜਾ ਯੋਗੀ ਧੂਏਂ, ਰਾਤ, ਹਨੇਰੇ ਪੱਖ ਜਾਂ ਸੂਰਜ ਦੀ ਦੱਖਣ ਦਿਸ਼ਾ ਵਾਲੇ ਸਮੇਂ ਸਰੀਰ ਛੱਡਦਾ ਹੈ ਉਹ ਚੰਦਰਲੋਕ ਨੂੰ ਜਾਂਦਾ ਹੈ ਪਰ ਉੱਥੋਂ ਫਿਰ ਦੁਬਾਰਾ (ਧਰਤੀ ਉੱਤੇ) ਵਾਪਸ ਆ ਜਾਂਦਾ ਹੈ॥25॥

**शुक्लकृष्णे गती ह्येते जगतः शाश्वते मते ।**

**एकया यात्यनावृत्तिमन्ययावर्तते पुनः ॥ २६ ॥**

ਸ਼ੁਕ੍ਲ ਕ੍ਰਿਸ਼ਨੇ ਗਤੀ ਹ੍ਯੇਤੇ  ਜਗਤਹ ਸ਼ਾਸ੍ਵਤੇ ਮਤੇ।

ਏਕਯਾ ਯਾਤਜਨਾਵ੍ਰਿਤਿਮਨਜਯਾਵਰ੍ਤਤੇ ਪੁਨਹ।। 26।।

ਵੈਦਿਕ ਮਤਿ ਅਨੁਸਾਰ ਇਸ ਸੰਸਾਰ ਵਿੱਚੋਂ (ਪ੍ਰਲੋਕ ਵਿੱਚ) ਜਾਣ ਦੇ ਦੋ ਰਸਤੇ ਹਨ, ਇਕ ਪ੍ਰਕਾਸ਼ ਦਾ ਦੂਜਾ ਅੰਧਕਾਰ ਦਾ। ਜਦ ਮਨੁੱਖ ਪ੍ਰਕਾਸ਼ ਦੇ ਮਾਰਗ ਉੱਪਰ ਦੀ ਜਾਂਦਾ ਹੈ ਤਾਂ ਉਹ ਵਾਪਸ ਨਹੀਂ ਮੁੜਦਾ ਪਰ ਅੰਧਕਾਰ ਦੇ ਰਸਤੇ ਜਾਣ ਵਾਲਾ ਦੁਬਾਰਾ ਵਾਪਸ ਪਰਤ ਆਉਂਦਾ ਹੈ॥26॥

**नैते सृती पार्थ जानन्योगी मुह्यति कश्चन ।**

**तस्मात्सर्वेषु कालेषु योगयुक्तो भवार्जुन ।। २७ ।।**

ਨੈਤੇ ਸ੍ਰਿਤੀ ਪਾਰ੍ਥ ਜਾਨਨ੍ਯੋਗੀ ਮੁਹਜਤਿ ਕਸ਼੍ਚਨ।

ਤਸ੍ਮਾਤ੍ ਸਰ੍ਵੇਸ਼ੁ ਕਾਲੇਸ਼ੁ ਯੋਗ ਯੁਕ੍ਤੋ ਭਵਾਰ੍ਜੁਨ।। 27।।

ਹੇ ਅਰਜਣ! ਭਾਵੇਂ ਭਗਤਜਨ ਇਨ੍ਹਾਂ ਦੋਵਾਂ ਮਾਰਗਾਂ ਬਾਰੇ ਜਾਣਦੇ ਹਨ ਤਾਂ ਵੀ ਉਹ ਮੋਹਗ੍ਰਸਤ ਨਹੀਂ ਹੁੰਦੇ। ਇਸ ਕਰਕੇ ਭਗਤੀ ਵਿੱਚ ਤੁਸੀਂ ਸਦਾ ਥਿਰ ਰਹੋ॥27॥

**वेदेषु यज्ञेषु तपःसु चैव दानेषु यत्पुण्यफलं प्रदिष्टम् ।**

**अत्येति तत्सर्वमिदं विदित्वा योगी परं स्थानमुपैति चाद्यम् ॥ २८।।**

ਵੇਦੇਸ਼ੁ ਯਗਜੇਸ਼ੁ ਤਪਹ ਸੁ ਚੈਵ ਦਾਨੇਸ਼ੁ ਯਤ੍ਪੁਣ੍ਜਫਲਮ੍ ਪ੍ਰਦਿਸ਼੍ਟਮ੍।

ਅਤ੍ਯੇਤਿ ਤਤ੍ ਸਰ੍ਵਮਿਦਮ੍ ਵਿਦਿਤ੍ਵਾ ਯੋਗੀ ਪਰਮ੍ ਸ੍ਥਾਨਮੁਪੈਤਿ ਚਾਦ੍ਯਮ੍।। 28।।

ਜਿਹੜਾ ਮਨੁੱਖ ਭਗਤੀ ਮਾਰਗ ਸਵੀਕਾਰ ਕਰਦਾ ਹੈ ਉਹ ਵੇਦ ਅਧਿਅਨ, ਤਪੱਸਿਆ, ਦਾਨ, ਦਰਸ਼ਨ ਅਤੇ ਸਕਾਮ ਕਰਮ ਕਰਨ ਨਾਲ ਮਿਲਣ ਵਾਲੇ ਫਲਾਂ ਤੋਂ ਵੰਚਿਤ ਨਹੀਂ ਹੁੰਦਾ। ਉਹ ਭਗਤੀ ਪੂਰੀ ਕਰਕੇ ਇਨ੍ਹਾਂ ਸਾਰੇ ਫਲਾਂ ਨੂੰ ਪ੍ਰਾਪਤ ਕਰਦਾ ਹੈ ਅਤੇ ਅਖੀਰ ਵਿੱਚ ਪਰਮਧਾਮ (ਉੱਚਤਮ ਅਵਸਥਾ) ਹਾਸਲ ਕਰਦਾ ਹੈ॥28॥

ਓਮ॥

ਇਸ ਤਰ੍ਹਾਂ ਸ੍ਰੀਮਦਭਗਵਦਗੀਤਾ ਦੇ ਅਠਵੇਂ ਅਧਿਆਇ, 'ਭਗਵਤ ਪ੍ਰਾਪਤੀ' ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

# ਅਧਿਆਇ ਨੌਂਵਾਂ
# ਪਰਮ ਗੁਹਜ ਗਿਆਨ

ਇਸ ਅਧਿਆਇ ਵਿੱਚ ਭਗਵਾਨ ਨੇ ਜੋ ਉਪਦੇਸ਼ ਦਿੱਤਾ, ਉਸਨੂੰ ਸਾਰੀਆਂ ਵਿੱਦਿਆਵਾਂ ਅਤੇ ਗੁਪਤ ਰੱਖਣਯੋਗ ਸਾਰੇ ਭਾਵਾਂ ਦਾ ਰਾਜਾ ਦੱਸਿਆ ਹੈ ਇਸ ਕਰਕੇ ਇਸ ਅਧਿਆਇ ਨੂੰ ਰਾਜ ਵਿੱਦਿਆ ਰਾਜਗੁ੍ਹਿਯੋਗ ਕਿਹਾ ਗਿਆ ਹੈ।

श्रीभगवानुवाच

**इदं तु ते गुह्यतमं प्रवक्ष्याम्यनसूयवे।**

**ज्ञानं विज्ञानसहितं यज्ज्ञात्वा मोक्ष्यसेऽशुभात् ।।१॥**

ਸ਼੍ਰੀ ਭਗਵਾਨ ਉਵਾਚ

ਇਦਮ੍ ਤੁ ਤੇ ਗੁਹ੍ਯਤਮਮ੍ ਪ੍ਰਵਕ੍ਸ਼੍ਯਾਮ੍ਯਨਸੂਯਵੇ।

ਗਯਾਨਮ੍ ਵਿਗਯਾਨਸਹਿਤਮ੍ ਯਜ੍ ਗਯਾਤ੍ਵਾ ਮੋਕ੍ਸ਼੍ਯਸੇ ਅਸ਼ੁਭਾਤ੍।। 1।।

ਸ਼੍ਰੀ ਭਗਵਾਨ ਨੇ ਕਿਹਾ- ਹੇ ਅਰਜਣ! ਤੁਹਾਡੀ ਦ੍ਰਿਸ਼ਟੀ ਦੋਸ਼ਪੂਰਨ ਨਹੀਂ, ਈਰਖਾ ਨਹੀਂ ਕਰਦੇ, ਇਸ ਵਾਸਤੇ ਮੈਂ ਤੁਹਾਨੂੰ ਇਹ ਪਰਮ ਗੁਪਤ ਗਿਆਨ ਅਤੇ ਅਨੁਭਵ ਦੱਸਾਂਗਾ ਜਿਸਨੂੰ ਜਾਣ ਕੇ ਤੁਸੀਂ ਸੰਸਾਰ ਦੇ ਸਾਰੇ ਕਲੇਸ਼ਾਂ ਤੋਂ ਮੁਕਤ ਹੋ ਜਾਓਗੇ॥1॥

**राजविद्या राजगुह्यं पवित्रमिदमुत्तमम् ।**

**प्रत्यक्षावगमं धर्म्यं सुसुखं कर्तुमव्ययम् ॥ २ ॥**

ਰਾਜਵਿਦ੍ਯ ਰਾਜਗੁਵ੍ਯ ਪਵਿਤ੍ਰਮਿਦਮੁਤ੍ਤਮਮ੍।

ਪ੍ਰਤ੍ਯਕ੍ਸ਼ਾਵਗਮਮ੍ ਧਮ੍ਰ੍ਯਮ੍ ਸੁਸੁਖਮ੍ ਕਰ੍ਤੁਮਵ੍ਯਯਮ੍।। 2।।

ਇਹ ਵਿਗਿਆਨ ਸਾਰੀਆਂ ਵਿੱਦਿਆਵਾਂ ਦਾ ਰਾਜਾ, ਸਭ ਰਹੱਸਾਂ ਦਾ ਰਹੱਸ, ਅਤਿ ਪਵਿਤ੍ਰ, ਅਤਿ ਉੱਤਮ, ਪ੍ਰਤੱਖ ਅਨੁਭਵ ਵਾਲਾ, ਧਰਮਯੁਕਤ, ਸਾਧਨਾ ਕਰਨ ਵਿੱਚ ਬਹੁਤ ਆਸਾਨ ਅਤੇ ਅਬਿਨਾਸ਼ੀ ਹੈ॥2॥

**अश्रद्दधानाः पुरुषा धर्मस्यास्य परन्तप ।**

**अप्राप्य मां निवर्तन्ते मृत्युसंसारवर्त्मनि ॥३॥**

ਅਸ਼੍ਰਦ੍ਦਧਾਨਾਹ ਪੁਰੁਸ਼ਾ ਧਰ੍ਮਸਜਾਸਜ ਪਰਨ੍ਤਪ।

ਅਪ੍ਰਾਪਜ ਮਾਮ੍ ਨਿਵਰ੍ਤਨ੍ਤੇ ਮ੍ਰਿਤ੍ਯੁ ਸੰਸਾਰ ਵਰ੍ਤ੍ਮਨਿ।। 3।।

ਹੇ ਵੈਰੀਆਂ ਦਾ ਨਾਸ਼ ਕਰਨ ਵਾਲੇ (ਅਰਜਣ)! ਜਿਹੜੇ ਬੰਦਿਆਂ ਦੀ ਭਗਤੀ ਵਿੱਚ ਸ਼ਰਧਾ ਨਹੀਂ ਉਹ ਮੈਨੂੰ ਹਾਸਲ ਨਹੀਂ ਕਰ ਸਕਦੇ ਇਸ ਕਰਕੇ ਉਹ ਇਸ ਭੌਤਿਕ ਜਗਤ ਵਿੱਚ ਜਨਮ ਮਰਨ ਦੇ ਰਾਹ ਪੈ ਕੇ ਆਉਂਦੇ ਜਾਂਦੇ ਰਹਿੰਦੇ ਹਨ॥3॥

**मया ततमिदं सर्वं जगदव्यक्तमूर्तिना।**

**मत्स्थानि सर्वभूतानि न चाहं तेष्ववस्थितः ॥ ४ ॥**

ਮਯਾ ਤਤਮਿਦਮ੍ ਸਰ੍ਵਮ੍ ਜਗਦਵ੍ਯਕ੍ਤ ਮੂਰਤਿਨਾ।

ਮਤ੍ਸ੍ਥਾਨਿ ਸਰ੍ਵਭੂਤਾਨਿ ਨ ਚਾਹਮ੍ ਤੇਸ਼੍ਵ ਵਸਥਿਤਹ।। 4।।

ਇਹ ਸਾਰਾ ਸੰਸਾਰ ਮੇਰੇ ਅਵਿਅਕਤ ਰੂਪ ਵਿੱਚ ਪ੍ਰਗਟ ਹੈ। ਸਾਰੇ ਜੀਵ ਮੇਰੇ ਵਿੱਚ ਹਨ ਪਰ ਮੈਂ ਉਨ੍ਹਾਂ ਵਿੱਚ ਨਹੀਂ ਹਾਂ॥4॥

**न च मत्स्थानि भूतानि पश्य मे योगमैश्वरम् ।**

**भूतभृन्न च भूतस्थो ममात्मा भूतभावनः ॥ ५॥**

ਨ ਚ ਮਤ੍ਸ੍ਥਾਨਿ ਭੂਤਾਨਿ ਪਸ਼ਯ ਮੇ ਯੋਗਮੈਸ਼੍ਵਰਮ੍।

ਭੂਤ ਭ੍ਰਿਨ੍ਨ ਚ ਭੂਤਸ੍ਥੋ ਮਮਾਤ੍ਮਾ ਭੂਤਭਾਵਨਹ।। 5।।

ਮੇਰੇ ਦੁਆਰਾ ਉਤਪਨ ਸਭ ਵਸਤਾਂ ਮੇਰੇ ਵਿੱਚ ਮੌਜੂਦ ਨਹੀਂ ਰਹਿੰਦੀਆਂ। ਮੇਰੀ ਈਸ਼ਵਰੀ ਯੋਗ ਸ਼ਕਤੀ ਦੇਖੋ, ਭਾਵੇਂ ਮੈਂ ਸਭ ਜੀਵਾਂ ਦਾ ਪਾਲਣਹਾਰ ਅਤੇ ਸਰਬ ਵਿਆਪਕ ਹਾਂ ਪਰ ਮੈਂ ਇਸ ਵਿਰਾਟ ਤੰਤਰ ਦੀ ਅੰਸ਼ ਨਹੀਂ ਕਿਉਂਕਿ ਮੈਂ ਸ੍ਰਿਸ਼ਟੀ ਦਾ ਕਾਰਨ ਸਰੂਪ ਹਾਂ॥5॥

**यथाकाशस्थितो नित्यं वायुः सर्वत्रगो महान ।**

**तथा सर्वाणि भूतानि मत्स्थानीत्युपधारय ॥ ६ ॥**

ਯਥਾਕਾਸ਼ਸ੍ਥਿਤੋ ਨਿਤਜਮ੍ ਵਾਯੁਹ ਸਰ੍ਵਤ੍ਰਗੋ ਮਹਾਨ।

ਤਥਾ ਸਰ੍ਵਾਣਿ ਭੂਤਾਨਿ ਮਤ੍ਸ੍ਥਾਨੀਤਜੁਪਧਾਰਯ।।6।।

ਵਗਦੀ ਹੋਈ ਪ੍ਰਬਲ ਪੌਣ ਜਿਵੇਂ ਸਦਾ ਆਕਾਸ਼ ਵਿੱਚ ਮੌਜੂਦ ਰਹਿੰਦੀ ਹੈ ਉਸੇ ਤਰਾਂ ਸਾਰੇ ਉਤਪਨ ਪ੍ਰਾਣੀਆਂ ਨੂੰ ਮੇਰੇ ਵਿੱਚ ਮੌਜੂਦ ਜਾਣੋ॥6॥

**सर्वभूतानि कौन्तेय प्रकृतिं यान्ति मामिकाम् ।**

**कल्पक्षये पुनस्तानि कल्पादौ विसृजाम्यहम् ॥ ७ ॥**

ਸਰਵਭੂਤਾਨਿ ਕੌਨ੍ਤੇਯ ਪ੍ਰਕ੍ਰਿਤੀਮ੍ ਯਾਂਤਿ ਮਾਮਿਕਾਮ੍।

ਕਲ੍ਪਕ੍ਸ਼ਯੇ ਪੁਨਸ੍ਤਾਨਿ ਕਲ੍ਪਾਦੌਂ ਵਿਸ੍ਰਿਜਾਮਜਹਮ੍।।7।।

ਹੇ ਕੁੰਤੀ ਪੁੱਤਰ! ਕਲਪ ਮੁੱਕਣਸਾਰ ਸਾਰੇ ਪ੍ਰਾਣੀ ਮੇਰੀ ਪ੍ਰਕ੍ਰਿਤੀ ਵਿੱਚ ਸਮਾ ਜਾਂਦੇ ਹਨ ਅਤੇ ਅਗਲਾ ਕਲਪ ਸ਼ੁਰੂ ਹੋਣ ਤੇ ਮੈਂ ਉਨ੍ਹਾਂ ਨੂੰ ਆਪਣੀ ਸ਼ਕਤੀ ਨਾਲ ਮੁੜ ਪੈਦਾ ਕਰਦਾ ਹਾਂ॥7॥

**प्रकृतिं स्वामवष्टभ्य विसृजामि पुनः पुनः ।**

**भूतग्राममिमं कृत्स्नमवशं प्रकृतेर्वशात् ॥ ८॥**

ਪ੍ਰਕ੍ਰਿਤਿਮ੍ ਸ੍ਵਾਮਵਸ਼੍ਟਭ੍ਯ ਵਿਸ੍ਰਿਜਾਮਿ ਪੁਨਹ ਪੁਨਹ।

ਭੂਤਗ੍ਰਾਮਮਿਮਮ੍ ਕ੍ਰਿਤ੍ਸ੍ਨਮਵਸ਼ਮ੍ ਪ੍ਰਕ੍ਰਿਤੇਰ੍ ਵਸ਼ਾਤ੍।।8।।

ਸੰਪੂਰਣ ਵਿਰਾਟ ਜਗਤ ਮੇਰੇ ਅਧੀਨ ਹੈ। ਮੇਰੀ ਇੱਛਾ ਅਨੁਸਾਰ ਇਹ ਬਾਰੰਬਾਰ ਪ੍ਰਗਟ ਹੁੰਦਾ ਰਹਿੰਦਾ ਹੈ ਅਤੇ ਮੇਰੀ ਇੱਛਾ ਅਨੁਸਾਰ ਆਖਰ ਨਾਸ਼ ਹੋ ਜਾਂਦਾ ਹੈ॥8॥

**न च मां तानि कर्माणि निबध्नन्ति धनञ्जय ।**

**उदासीनवदासीनमसक्तं तेषु कर्मसु ॥ ९।।**

ਨ ਚ ਮਾਮ੍ ਤਾਨਿ ਕਰ੍ਮਾਣਿ ਨਿਬਧ੍ਨੰਤਿ ਧਨੰਜਯ।

ਉਦਾਸੀਨਵਦਾਸੀਨਮਸਕ੍ਤਮ੍ ਤੇਸ਼ੁ ਕਰ੍ਮਸੁ।। 9।।

ਹੇ ਧਨ ਦੇ ਵਿਜੇਤਾ! ਇਹ ਸਾਰੇ ਕਰਮ ਮੈਨੂੰ ਬੰਨ੍ਹ ਨਹੀਂ ਸਕਦੇ। ਉਦਾਸੀਨ (ਸਾਧੂ) ਵਾਂਗ ਇਨ੍ਹਾਂ ਸਾਰੇ ਭੌਤਿਕ ਕਰਮਾਂ ਤੋਂ ਮੈਂ ਹਮੇਸ਼ ਵਿਰੱਕਤ ਰਹਿੰਦਾ ਹਾਂ॥9॥

**मयाध्यक्षेण प्रकृतिः सूयते सचराचरम्।**

**हेतुनानेन कौन्तेय जगद्विपरिवर्तते ।।१०।।**

ਮਯਾਧ੍ਯਕ੍ਸ਼ੇਣ ਪ੍ਰਕ੍ਰਿਤਿਹ ਸੂਯਤੇ ਸਚਰਾਚਰਮ੍।

ਹੇਤੁਨਾਨੇਨ ਕੌਨ੍ਤੇਯ ਜਗਦ੍ਵਿਪਰਿਵਰ੍ਤਤੇ।।10।।

ਹੇ ਕੁੰਤੀ ਪੁੱਤਰ! ਇਹ ਭੌਤਿਕ ਜਗਤ ਮੇਰੀਆਂ ਸ਼ਕਤੀਆਂ ਵਿੱਚੋਂ ਇਕ ਹੈ ਅਤੇ ਮੇਰੀ ਨਿਗਰਾਨੀ ਵਿੱਚ ਕਾਰਜਸ਼ੀਲ ਹੈ ਜਿਸ ਵਿੱਚ ਸਾਰੇ ਜੜ੍ਹ ਅਤੇ ਗਤੀਸ਼ੀਲ ਪ੍ਰਾਣੀ ਪੈਦਾ ਹੁੰਦੇ ਹਨ। ਮੇਰੇ ਹੁਕਮ ਵਿੱਚ ਇਹ ਜਗਤ ਬਾਰ ਬਾਰ ਸਿਰਜਿਆ ਅਤੇ ਖਤਮ ਹੁੰਦਾ ਰਹਿੰਦਾ ਹੈ॥10॥

**अवजानन्ति मां मूढा मानुषीं तनुमाश्रितम् ।**

**परं भावमजानन्तो मम भूतमहेश्वरम् ॥ ११।।**

ਅਵਜਾਨੰਤਿ  ਮਾਮ੍ ਮੂਢਾ ਮਾਨੁਸ਼ੀਮ੍ ਤਨੁਮਾਸ਼੍ਰਿਤਮ੍।

ਪਰਮ੍ ਭਾਵਮਜਾਨਨ੍ਤੋ ਮਮ ਭੂਤਮਹੇਸ਼੍ਵਰਮ੍।। 11।।

ਮਨੁੱਖ ਰੂਪ ਵਿੱਚ ਜਦੋਂ ਮੈਂ ਅਵਤਾਰ ਧਾਰਦਾ ਹਾਂ, ਮੂਰਖ ਮਨੁੱਖ ਮੇਰਾ ਮਜ਼ਾਕ ਉਡਾਉਂਦੇ ਹਨ। ਉਹ ਮੇਰੇ ਦੈਵੀ ਸੁਭਾਅ ਨੂੰ ਨਹੀਂ ਜਾਣਦੇ॥11॥

**मोघाशा मोघकर्माणो मोघज्ञाना विचेतसः ।**

**राक्षसीमासुरीं चैव प्रकृतिं मोहिनीं श्रिताः ॥ १२ ॥**

ਮੋਘਾਸ਼ਾ ਮੋਘਕਰ੍ਮਾਣੋ ਮੋਘਗਜਾਨਾ ਵਿਚੇਤਸਹ।

ਰਾਕ੍ਸ਼ਸੀਮ੍ ਆਸੁਰੀਮ੍ ਚ ਏਵ ਪ੍ਰਕ੍ਰਿਤਿਮ੍ ਮੋਹਿਨੀਮ੍ ਸ਼੍ਰਿਤਾਹ।।12।।

ਜਿਹੜੇ ਲੋਕ ਇਸ ਤਰਾਂ ਮੋਹਗ੍ਰਸਤ ਹੋ ਜਾਂਦੇ ਹਨ ਉਹ ਦਾਨਵੀ ਅਤੇ ਨਾਸਤਿਕਤਾ ਦੇ ਵਿਚਾਰਾਂ ਵੱਲ ਰੁਚਿਤ ਰਹਿੰਦੇ ਹਨ। ਇਸ ਮੋਹਗ੍ਰਸਤ ਅਵਸਥਾ ਕਾਰਨ ਉਨ੍ਹਾਂ ਦੀ ਮੁਕਤੀ ਦੀ ਉਮੀਦ, ਸਕਾਮ ਕਰਮ ਅਤੇ ਗਿਆਨ ਸਭ ਬੇਕਾਰ ਹੋ ਜਾਂਦੇ ਹਨ॥12॥

**महात्मानस्तु मां पार्थ दैवीं प्रकृतिमाश्रिताः ।**

**भजन्त्यनन्यमनसो ज्ञात्वा भूतादिमव्ययम् ॥१३॥**

ਮਹਾਤ੍ਮਾਨਸ੍ਤੁ ਮਾਮ੍ ਪਾਰ੍ਥ ਦੈਵੀਮ੍ ਪ੍ਰਕ੍ਰਿਤਿਮਾਸ਼੍ਰਿਤਾਹ।

ਭਜਨ੍ਤ੍ਯਨਨਜਮਨਸੋ ਗ੍ਯਾਤ੍ਵਾ ਭੂਤਾਦਿਮਵ੍ਯਯਮ੍।।13।।

ਹੇ ਪਾਰਥ! ਮੋਹਮੁਕਤ ਮਹਾਤਮਾਜਨ ਦੈਵੀ ਪ੍ਰਕ੍ਰਿਤੀ ਦੀ ਸੁਰੱਖਿਆ ਵਿੱਚ ਰਹਿੰਦੇ ਹਨ। ਉਹ ਪੂਰਨ ਭਗਤੀ ਵਿੱਚ ਮਗਨ ਰਹਿੰਦੇ ਹਨ ਕਿਉਂਕਿ ਉਹ ਮੈਨੂੰ ਆਦਿ ਅਤੇ ਅਬਿਨਾਸੀ ਭਗਵਾਨ ਦੇ ਰੂਪ ਵਿੱਚ ਜਾਣਦੇ ਹਨ॥13॥

**सततं कीर्तयन्तो मां यतन्तश्च दृढव्रताः ।**

**नमस्यन्तश्च मां भक्त्या नित्ययुक्ता उपासते ॥ १४ ॥**

ਸਤਤਮ੍ ਕੀਰ੍ਤਯਨ੍ਤੋ ਮਾਮ੍ ਯਤਨ੍ਤਹ ਚ ਦ੍ਰਿਢ ਵ੍ਰਤਾਹ।

ਨਮਸਜਨ੍ਤਹ ਚ  ਮਾਮ੍ ਭਕ੍ਤ੍ਯਾ  ਨਿਤਜਯੁਕ੍ਤਾ ਉਪਾਸਤੇ।।14।।

ਇਹ ਮਹਾਤਮਾ ਨਿੱਤ ਮੇਰੀ ਮਹਿਮਾ ਦਾ ਕੀਰਤਨ ਕਰਦਿਆਂ ਦ੍ਰਿੜ ਇਰਾਦੇ ਨਾਲ ਅਭਿਆਸ ਕਰਦਿਆਂ, ਮੈਨੂੰ ਨਮਸਕਾਰ ਕਰਦਿਆਂ, ਨਿਰੰਤਰ ਮੇਰੀ ਪੂਜਾ ਕਰਦੇ ਹਨ॥14॥

**ज्ञानयज्ञेन चाप्यन्ये यजन्तो मामुपासते।**

**एकत्वेन पृथक्त्वेन बहुधा विश्वतोमुखम् ॥ १५ ॥**

ਗ੍ਯਾਨਯਗ੍ਯੇਨ  ਚਾਪਜਨਜੇ ਯਜਨ੍ਤੋ ਮਾਮੁਪਾਸਤੇ।

ਏਕ ਤ੍ਵੇਨ ਪ੍ਰਿਥਕ੍ਤ੍ਵੇਨ ਬਹੁਧਾ ਵਿਸ੍ਵਤੋ ਮੁਖਮ੍।।15।।

ਬਾਕੀ ਲੋਕ ਜੋ ਗਿਆਨ ਦੀ ਪਾਲਣਾ ਕਰਦਿਆਂ ਯੱਗ ਵਿੱਚ ਲੱਗੇ ਰਹਿੰਦੇ ਹਨ ਉਹ ਭਗਵਾਨ ਦੀ ਪੂਜਾ ਅਦਵੈਤ ਰੂਪ ਵਿੱਚ, ਵਿਭਿੰਨ ਰੂਪਾਂ ਵਿੱਚ ਅਤੇ ਵਿਸ਼ਵ ਰੂਪ ਵਿੱਚ ਕਰਦੇ ਹਨ॥15॥

**अहं क्रतुरहं यज्ञः स्वधाहमहमौषधम् ।**

**मन्त्रोऽहमहमेवाज्यमहमग्निरहं हुतम्।।१६।।**

ਅਹਮ੍ ਕ੍ਰਤੁਰਹਮ੍ ਯਗਜਹ ਸ੍ਵਧਾਹਮਹਮੌਸ਼ਧਮ੍।

ਮਨ੍ਤ੍ਰੋਹ ਅਹਮਹਮੇਵਾਜਜਮਹਮਅਗ੍ਨਿ ਰਹਮ੍ ਹੁਤਮ੍।।16।।

ਪਰੰਤੂ ਮੈਂ ਹੀ ਕਰਮਕਾਂਡ, ਮੈਂ ਹੀ ਯੱਗ, ਪਿਤਰਾਂ ਨੂੰ ਦੇਣ ਵਾਲੀ ਭੇਟਾ, ਔਖਦ, ਅਦੁੱਤੀ ਧੁਨੀ (ਮੰਤਰ), ਘਿਉ, ਅਗਨੀ ਅਤੇ ਆਹੂਤੀ ਹਾਂ॥16॥

**पिताहमस्य जगतो माता धाता पितामहः ।**

**वेद्यं पवित्रमोंकार ऋक्साम यजुरेव च।। १७।।**

ਪਿਤਾਹਮਸ੍ਯ ਜਗਤੋ ਮਾਤਾ ਧਾਤਾ ਪਿਤਾਮਹਹ।।

ਵੇਦਜਮ੍ ਪਵਿਤ੍ਰਮ੍ ਓਮ੍ਕਾਰ ਰਿਕ੍ਸਾਮ ਯਜੁਰੇਵ ਚ।। 17।।

ਮੈਂ ਇਸ ਬ੍ਰਹਿਮੰਡ ਦਾ ਪਿਤਾ, ਮਾਤਾ, ਆਸਰਾ ਅਤੇ ਪਿਤਾਮਾ ਹਾਂ। ਮੈਂ ਜਾਣਨਯੋਗ, ਸ਼ੁੱਧੀਕਰਤਾ ਅਤੇ ਓਅੰਕਾਰ ਹਾਂ। ਮੈਂ ਰਿਗਵੇਦ, ਸਾਮਵੇਦ ਅਤੇ ਯਜੁਰਵੇਦ ਵੀ ਹਾਂ॥17॥

**गतिर्भर्ता प्रभुः साक्षी निवासः शरणं सुहृत् ।**

**प्रभवः प्रलयः स्थानं निधानं बीजमव्ययम् ॥ १८ ॥**

ਗਤਿਰ੍ ਭਰ੍ਤਾ ਪ੍ਰਭੂਹ ਸਾਕ੍ਸ਼ੀ ਨਿਵਾਸਹ ਸ਼ਰਣਮ੍ ਸੁਹ੍ਰਿਤ੍।

ਪ੍ਰਭਵਹ ਪ੍ਰਲਯਹ ਸ੍ਥਾਨਮ੍ ਨਿਧਾਨਮ੍ ਬੀਜਮਵ੍ਜਯਮ੍।।18।।

ਮੈਂ ਹੀ ਮੰਜ਼ਲ, ਪਾਲਣਹਾਰ, ਮਾਲਕ, ਸਾਖੀ, ਤੀਰਥ, ਸ਼ਰਣਦਾਤਾ ਅਤੇ ਪਿਆਰਾ ਮਿੱਤਰ ਹਾਂ। ਮੈਂ ਸ੍ਰਿਸ਼ਟੀ ਅਤੇ ਪਰਲੋਂ ਸਭ ਦਾ ਆਧਾਰ, ਆਸਰਾ ਅਤੇ ਅਬਿਨਾਸੀ ਬੀਜ ਵੀ ਹਾਂ॥18॥

**तपाम्यहमहं वर्षं निगृह्णाम्युत्सृजामि च ।**

**अमृतं चैव मृत्युश्च सदसच्चाहमर्जुन ।। १९ ।।**

ਤਪਾਮਜਹਮਹਮ੍ ਵਰ੍ਸ਼ ਨਿਗ੍ਰਿਹ੍ਣਾਮਿ ਉਤ੍ਸ੍ਰਿਜਾਮਿ ਚ।

ਅਮ੍ਰਿਤਮ੍ ਚੈਵ ਮ੍ਰਿਤਜਹ ਚ ਸਦਸਚ੍ਚਾਹਮ੍ ਅਰ੍ਜੁਨ।।19।।

ਹੇ ਅਰਜਣ! ਮੈਂ ਹੀ ਤਪਸ਼ ਦਿੰਦਾ ਹਾਂ, ਬਾਰਸ਼ ਰੋਕਦਾ ਅਤੇ ਬਾਰਸ਼ ਕਰਦਾ ਹਾਂ। ਮੈਂ ਅਮਰਤਵ ਅਤੇ ਸਾਖਿਆਤ ਮੌਤ ਵੀ ਹਾਂ। ਆਤਮਾ ਅਤੇ ਪਦਾਰਥ (ਸਤਿ ਅਤੇ ਅਸਤਿ) ਦੋਵੇਂ ਮੇਰੇ ਵਿੱਚ ਹੀ ਹਨ॥19॥

**त्रैविद्या मां सोमपाः पूतपापा यज्ञैरिष्ट्वा स्वर्गतिं प्रार्थयन्ते ।**

**ते पुण्यमासाद्य सुरेन्द्रलोकमश्नन्ति दिव्यान्दिवि देवभोगान् ॥ २० ॥**

ਤ੍ਰੈ ਵਿਦਜਾ ਮਾਮ੍ ਸੋਮਪਾਹ ਪੂਤਪਾਪਾ ਯਗ੍ਯੈਰਿਸ਼੍ਟ੍ਵਾ ਸ੍ਵਰ੍ਗਤਿਮ੍ ਪ੍ਰਾਰ੍ਥਯਨ੍ਤੇ।

ਤੇ ਪੁਣ੍ਯ੍ਮਾਸਾਦਜ ਸੁਰੇਨ੍ਦ੍ਰ ਲੋਕਮਮ੍ ਅਸ਼੍ਨੰਤਿ ਦਿਵ੍ਜਾਨ੍ ਦਿਵਿ ਦੇਵਭੋਗਾਨ੍।।20।।

ਜਿਹੜੇ ਤਿੰਨਾਂ ਵੇਦਾਂ ਦਾ ਅਧਿਆਨ ਕਰਦੇ ਅਤੇ ਸੋਮਰਸ ਪੀਂਦੇ ਹਨ, ਉਹ ਸੁਰਗਪ੍ਰਾਪਤੀ ਦੀ ਇੱਛਾ ਕਰਦਿਆਂ ਅਪ੍ਰਤੱਖ ਰੂਪ ਵਿੱਚ ਮੇਰੀ ਪੂਜਾ ਕਰਦੇ ਹਨ। ਉਹ ਪਾਪ ਕਰਮਾਂ ਤੋਂ ਸ਼ੁੱਧ ਹੋਕੇ ਇੰਦਰ ਦੇ ਪਵਿੱਤ੍ਰ ਸੁਰਗ ਲੋਕ ਵਿੱਚ ਜਨਮ ਲੈਂਦੇ ਹਨ ਜਿੱਥੇ ਦੇਵਤਿਆਂ ਦੇ ਭੋਗਣ ਵਾਲੀਆਂ ਵਸਤਾਂ ਭੋਗਦੇ ਹਨ॥20॥

**ते तं भुक्त्वा स्वर्गलोकं विशालं क्षीणे पुण्ये मर्त्यलोकं विशन्ति ।**

**एवं त्रयीधर्ममनुप्रपन्ना गतागतं कामकामा लभन्ते ॥ २१।।**

ਤੇ ਤਮ੍ ਭੁਕ੍ਤ੍ਵਾ ਸ੍ਵਰ੍ਗਲੋਕਮ੍ ਵਿਸ਼ਾਲਮ੍ ਕ੍ਸ਼ੀਨੇ ਪੁਣ੍ਜੇ ਮਰ੍ਤਜਲੋਕਮ੍ ਵਿਸ਼ਨ੍ਤਿ।

ਏਵਮ੍ ਤ੍ਰ੍ਯੀਧਰ੍ਮਮਨੁ ਪ੍ਰਪਨ੍ਨਾ ਗਤਾਗਤਮ੍ ਕਾਮਕਾਮਾ ਲਭਨ੍ਤੇ।।21।

ਜਦੋਂ ਉਹ (ਉਪਾਸਕ) ਸੁਰਗ ਦੇ ਇੰਦਰੀਸੁੱਖ ਭਰਪੂਰ ਭੋਗ ਲੈਂਦੇ ਹਨ ਅਤੇ ਉਨ੍ਹਾਂ ਦੇ ਪੁੰਨ ਕਰਮਾਂ ਦਾ ਫਲ ਖਤਮ ਹੋ ਜਾਂਦਾ ਹੈ ਤਦ ਉਹ ਦੁਬਾਰਾ ਇਸ ਮ੍ਰਿਤਲੋਕ ਵਿੱਚ ਵਾਪਸ ਪਰਤ ਆਉਂਦੇ ਹਨ। ਇਸ ਤਰਾਂ ਜੋ ਤਿੰਨੇ ਵੇਦਾਂ ਦੇ ਸਿਧਾਂਤਾਂ ਵਿੱਚ ਪੱਕੇ ਰਹਿ ਕੇ ਇੰਦਰੀ ਸੁਖ ਦੀ ਕਾਮਨਾ ਕਰਦੇ ਹਨ ਉਨ੍ਹਾਂ ਨੂੰ ਜਨਮ ਮੌਤ ਦਾ ਚੱਕਰ ਵੀ ਮਿਲਦਾ ਹੈ॥21॥

**अनन्याश्चिन्तयन्तो मां ये जनाः पर्युपासते।**

**तेषां नित्याभियुक्तानां योगक्षेमं वहाम्यहम् ।।२२ ।।**

ਅਨਨਜਾਹ ਚਿਨ੍ਤਯਨ੍ਤੋ ਮਾਮ੍ ਯੇ ਜਨਾਹ ਪਰਜੁਪਾਸਤੇ।

ਤੇਸ਼ਾਮ੍ ਨਿਤਜਾਭਿਯੁਕ੍ਤਾਨਾਮ੍ ਯੋਗਕ੍ਸ਼ੇਮਮ੍ ਵਹਾਮਜਹਮ੍।।22।।

ਪਰ ਜੋ ਲੋਕ ਅਨਿੰਨਭਾਵ ਨਾਲ ਮੇਰੇ ਦੈਵੀ ਸਰੂਪ ਦਾ ਧਿਆਨ ਧਰਦਿਆਂ ਨਿਰੰਤਰ ਮੇਰੀ ਪੂਜਾ ਕਰਦੇ ਹਨ, ਉਨ੍ਹਾਂ ਦੀਆਂ ਸਭ ਲੋੜਾਂ ਮੈਂ ਪੂਰੀਆਂ ਕਰਦਾ ਹਾਂ ਅਤੇ ਜੋ ਕੁਝ ਉਨ੍ਹਾਂ ਕੋਲ ਹੈ ਉਸਦੀ ਰਾਖੀ ਕਰਦਾ ਹਾਂ॥22॥

**येऽप्यन्यदेवता भक्ता  यजन्ते श्रद्धयान्विताः।**

**तेऽपि मामेव कौन्तेय यजन्त्यविधिपूर्वकम् ।।२३।।**

ਯੇ ਅਪਜਨਜਦੇਵਤਾ ਭਕ੍ਤਾ ਯਜਨ੍ਤੇ ਸ਼੍ਰਦ੍ਧਯਾ ਅਨ੍ਵਿਤਾਹ।

ਤੇ ਅਪਿ ਮਾਮੇਵ ਕੌਂਨ੍ਤੇਯ ਯਜਨ੍ਤਜਵਿਧਿਪੂਰ੍ਵਕਮ੍।।23।।

ਹੇ ਕੁੰਤੀ ਪੁੱਤਰ! ਜਿਹੜੇ ਲੋਕ ਦੂਜੇ ਦੇਵਤਿਆਂ ਦੇ ਭਗਤ ਹਨ ਅਤੇ ਸ਼ਰਧਾਪੂਰਵਕ ਉਨ੍ਹਾਂ ਦੀ ਪੂਜਾ ਕਰਦੇ ਹਨ ਦਰਅਸਲ ਉਹ ਮੇਰੀ ਹੀ ਪੂਜਾ ਕਰਦੇ ਹਨ ਪਰ ਉਹ ਨੁਕਸਦਾਰ ਤਰੀਕੇ ਨਾਲ ਕਰਦੇ ਹਨ॥23॥

**अहं हि सर्वयज्ञानां भोक्ता च प्रभुरेव च ।**

**न तु मामभिजानन्ति तत्त्वेनातश्च्यवन्ति ते ॥ २४ ॥**

ਅਹਮ੍ ਹਿ ਸਰ੍ਵਯਗਜਾਨਾਮ੍ ਭੋਕ੍ਤਾ ਚ ਪ੍ਰਭੁਰੇਵ ਚ।

ਨ ਤੁ ਮਾਮਭਿਜਾਨਨ੍ਤਿ ਤਤ੍ਤ੍ਵੇਨ ਅਤਹ ਚਜਵੰਤਿ ਤੇ।।24।।

ਸਾਰੇ ਯੱਗਾਂ ਨੂੰ ਇਕ ਮਾਤਰ ਭੋਗਣ ਵਾਲਾ ਅਤੇ ਮਾਲਕ ਮੈਂ ਹੀ ਹਾਂ। ਪਰ ਜੋ ਲੋਕ ਮੇਰੇ ਅਸਲੀ ਦੈਵੀ ਸੁਭਾਅ ਨੂੰ ਪਛਾਣ ਨਹੀਂ ਸਕਦੇ, ਉਹ ਹੇਠਾਂ ਡਿਗ ਜਾਂਦੇ ਹਨ॥24॥

**यान्ति देवव्रता देवान्पितृन्यान्ति पितृव्रताः ।**

**भूतानि यान्ति भूतेज्या यान्ति मद्याजिनोऽपि माम् ॥ २५ ॥**

ਯਾਂਤਿ ਦੇਵਵ੍ਰਤਾ ਦੇਵਾਨ੍ ਪਿਤ੍ਰਿਨ੍ ਯਾਂਤਿ ਪਿਤ੍ਰਿਵ੍ਰਤਾਹ।

ਭੂਤਾਨਿ ਯਾਂਤਿ ਭੂਤੇਜਜਾ ਯਾਂਤਿ ਮਦ੍ਯਾਜਿਨਹ ਅਪਿ ਮਾਮ੍।।25।।

ਦੇਵਤਿਆਂ ਦੀ ਪੂਜਾ ਕਰਨ ਵਾਲੇ ਦੇਵਤਿਆਂ ਵਿੱਚ ਜਨਮ ਲੈਣਗੇ, ਪਿਤਰਪੂਜਕ ਪਿਤਰਾਂ ਕੋਲ ਜਾਂਦੇ ਹਨ, ਜਿਹੜੇ ਭੂਤਪ੍ਰੇਤਾਂ ਦੀ ਉਪਾਸਨਾ ਕਰਦੇ ਹਨ ਉਹ ਉਨ੍ਹਾਂ ਵਿੱਚ ਹੀ ਜਨਮ ਲੈਣਗੇ ਅਤੇ ਜੋ ਮੇਰੀ ਪੂਜਾ ਕਰਦੇ ਹਨ ਉਹ ਮੇਰੇ ਨਾਲ ਵਸਦੇ ਹਨ॥25॥

**पत्रं पुष्पं फलं तोयं यो मे भक्त्या प्रयच्छति ।**

**तदहं भक्त्युपहृतमश्नामि प्रयतात्मनः ॥ २६।।**

ਪਤ੍ਰਮ੍ ਪੁਸ਼੍ਪਮ੍ ਫਲਮ੍ ਤੋਯਮ੍ ਯੋ ਮੇ ਭਕ੍ਤਜਾ ਪ੍ਰਯਚ੍ਛਤਿ।

ਤਦਹਮ੍ ਭਕ੍ਤਜ ਉਪਹ੍ਰਿਤਮ੍ ਅਸ਼੍ਨਾਮਿ ਪ੍ਰਯਤਾਤ੍ਮਨਹ।।26।।

ਪ੍ਰੇਮ ਅਤੇ ਭਗਤੀ ਨਾਲ ਜੋ ਮੈਨੂੰ ਪੱਤਾ, ਫੁੱਲ, ਫਲ ਜਾਂ ਜਲ ਭੇਟ ਕਰਦਾ ਹੈ ਮੈਂ ਉਸਨੂੰ ਮਨਜ਼ੂਰ ਰਕਦਾ ਹਾਂ॥26॥

**यत्करोषि यदश्नासि यज्जुहोषि ददासि यत् ।**

**यत्तपस्यसि कौन्तेय तत्कुरुष्व मदर्पणम् ॥ २७ ॥**

ਯਤ੍ਕਰੋਸ਼ਿ ਯਤ੍ ਅਸ਼੍ਨਾਸਿ ਯਜ੍ਜੁਹੋਸ਼ਿ ਦਦਾਸਿ ਯਤ੍।

ਯਤ੍ਤਪਸਜਸਿ ਕੌਨ੍ਤੇਯ ਤਤ੍ਕੁਰੁਸ਼੍ਵ ਮਤ੍ ਅਰਪਣਮ੍।।27।।

ਹੇ ਕੁੰਤੀ ਪੁੱਤਰ! ਜੋ ਤੁਸੀਂ ਕਰਦੇ ਹੋ, ਖਾਂਦੇ ਹੋ, ਭੇਟ ਕਰਦੇ ਹੋ, ਦਾਨ ਦਿੰਦੇ ਹੋ ਜਾਂ ਜੋ ਵੀ ਤਪੱਸਿਆ ਕਰਦੇ ਹੋ ਉਹ ਮੈਨੂੰ ਅਰਪਣ ਕਰ ਦਿਆ ਕਰੋ॥27॥

**शुभाशुभफलैरेवं मोक्ष्यसे कर्मबन्धनैः ।**

**संन्यासयोगयुक्तात्मा विमुक्तो मामुपैष्यसि ॥ २८ ॥**

ਸ਼ੁਭਾਸ਼ੁਭਫਲੈਰੇਵਮ੍ ਮੋਕ੍ਸ਼ਯਸੇ ਕਰ੍ਮਬਨ੍ਧਨੈਹ।

ਸੰਨਜਾਸਯੋਗਯੁਕ੍ਤਾਤ੍ਮਾ ਵਿਮੁਕ੍ਤੋ ਮਾਮੁਪੈਸ਼੍ਯਸਿ।।28।।

ਇਸ ਤਰ੍ਹਾਂ ਤੁਸੀਂ ਕਰਮ ਦੇ ਬੰਧਨ ਅਤੇ ਉਸਦੇ ਚੰਗੇ ਮਾੜੇ ਫਲਾਂ ਤੋਂ ਮੁਕਤ ਹੋ ਜਾਓਗੇ। ਆਪਣੇ ਚਿੱਤ ਨੂੰ ਇਸ ਸੰਨਿਆਸਯੋਗ ਵਿੱਚ ਥਿਰ ਕਰਕੇ ਤੁਸੀਂ ਮੁਕਤ ਹੋ ਕੇ ਮੇਰੇ ਕੋਲ ਆ ਸਕੋਗੇ॥28॥

**समोऽहं सर्वभूतेषु न मे द्वेष्योऽस्ति न प्रियः।**

**ये भजन्ति तु मां भक्त्या मयि ते तेषु चाप्यहम् ।।२९।।**

ਸਮਹ ਅਹਮ੍ ਸਰ੍ਵਭੂਤੇਸ਼ੁ ਨ ਮੇ ਦ੍ਵੇਸ਼ਜਹ ਅਸਤਿ ਨ ਪ੍ਰਿਯਹ।

ਯੇ ਭਜੰਤਿ ਤੁ ਮਾਮ੍ ਭਕ੍ਤਜਾ ਮਯਿ ਤੇ ਤੇਸ਼ੁ ਚਾਪਜਹਮ੍।।29।।

ਮੈਂ ਨਾ ਕਿਸੇ ਨਾਲ ਵਧੀਕੀ ਕਰਦਾ ਹਾਂ ਨਾ ਪੱਖਪਾਤ। ਮੈਂ ਸਭਨਾਂ ਲਈ ਇਕ ਸਮਾਨ ਹਾਂ ਪਰ ਜੋ ਵੀ ਮੇਰੀ ਸੇਵਾ ਭਗਤੀ ਭਾਵਨਾ ਨਾਲ ਕਰਦਾ ਹੈ ਉਹ ਮੇਰਾ ਮਿੱਤਰ ਹੈ, ਮੇਰੇ ਵਿੱਚ ਰਮਿਆ ਰਹਿੰਦਾ ਹੈ ਅਤੇ ਮੈਂ ਵੀ ਉਸਦਾ ਮਿੱਤਰ ਹਾਂ॥29॥

**अपि चेत्सुदुराचारो भजते मामनन्यभाक् ।**

**साधुरेव स मन्तव्यः सम्यग्व्यवसितो हि सः ॥ ३० ॥**

ਅਪਿ ਚੇਤ੍ਸੁਦੁਰਾਚਾਰੋ ਭਜਤੇ ਮਾਮਨਨਜਭਾਕ੍।

ਸਾਧੁਰੇਵ ਸ ਮਨ੍ਤਵਜਹ ਸਮਜਗ੍ ਵਜਵਸਿਤੋ ਹਿ ਸਹ।।30।।

ਬੁਰੇ ਤੋਂ ਬੁਰਾ ਕੰਮ ਕਰਨ ਵਾਲਾ ਵੀ ਜੇ ਮੇਰੀ ਭਗਤੀ ਵਿੱਚ ਰਮਿਆ ਰਹਿੰਦਾ ਹੈ, ਉਸਨੂੰ ਸਾਧੂ ਮੰਨਣਾ ਚਾਹੀਦਾ ਹੈ ਕਿਉਂਕਿ ਉਹ ਆਪਣੇ ਇਰਾਦੇ ਵਿੱਚ ਅਡੋਲ ਹੈ॥30॥

**क्षिप्रं भवति धर्मात्मा शश्वच्छान्तिं निगच्छति ।**

**कौन्तेय प्रतिजानीहि न मे भक्तः प्रणश्यति ।। ३१ ।।**

ਕ੍ਸ਼ਿਪ੍ਰਮ੍ ਭਵਤਿ ਧਰ੍ਮਾਤ੍ਮਾ ਸ਼ਸ੍ਵਚ੍ਛਾਨ੍ਤਿਮ੍ ਨਿਗਚ੍ਛਤਿ।

ਕੌਂਨ੍ਤੇਯ ਪ੍ਰਤਿਜਾਨੀਹਿ ਨ ਮੇ ਭਕ੍ਤਹ ਪ੍ਰਣਸ਼ਜਤਿ।।31।।

ਉਹ ਤੁਰੰਤ ਧਰਮਾਤਮਾ ਹੋ ਜਾਂਦਾ ਹੈ ਅਤੇ ਸਥਾਈ ਸ਼ਾਂਤੀ ਹਾਸਲ ਕਰ ਲੈਂਦਾ ਹੈ। ਹੇ ਕੁੰਤੀ ਪੁੱਤਰ! ਨਿਰਭੈ ਹੋ ਕੇ ਐਲਾਨ ਕਰ ਦੇਵੋ ਕਿ ਮੇਰਾ ਭਗਤ ਕਦੀ ਵਿਨਾਸ਼ ਨਹੀਂ ਹੁੰਦਾ॥31॥

**मां हि पार्थ व्यपाश्रित्य येऽपि स्युः पापयोनयः ।**

**स्त्रियो वैश्यास्तथा शूद्रास्तेऽपि यान्ति परां गतिम् ॥ ३२।।**

ਮਾਮ੍ ਹਿ ਪਾਰ੍ਥ ਵ੍ਯਪਾਸ਼੍ਰਿਤ੍ਯ ਯੇ ਅਪਿ ਸ੍ਯੁਹ ਪਾਪਯੋਨਯਹ।

ਸਿਤ੍ਰਯੋ ਵੈਸ਼੍ਯਾਸ੍ਤਥਾ ਸ਼ੁਦ੍ਰਾਹ ਤੇ ਅਪਿ ਯਾਂਤਿ ਪਰਾਮ੍ ਗਤਿਮ੍।।32।।

ਹੇ ਪਾਰਥ! ਜਿਹੜੇ ਮੇਰੀ ਸ਼ਰਣ ਵਿੱਚ ਆ ਜਾਂਦੇ ਹਨ ਚਾਹੇ ਨੀਵੀਂ ਜਾਤ ਦੇ, ਇਸਤਰੀਆਂ, ਵੈਸ਼ ਜਾਂ ਸ਼ੂਦਰ, ਕੋਈ ਹੋਣ, ਉਹ ਪਰਮਧਾਮ ਵਿੱਚ ਜਾਂਦੇ ਹਨ॥32॥

**किं पुनर्ब्राह्मणाः पुण्या भक्ता राजर्षयस्तथा।**

**अनित्यमसुखं लोकमिमं प्राप्य भजस्व माम् ॥ ३३।।**

ਕਿਮ੍ ਪੁਨਰ੍ ਬ੍ਰਾਹ੍ਮਣਾਹ ਪੁਣ੍ਯਾ ਭਕ੍ਤਾ ਰਾਜ ਰਿਸ਼ਯਹ ਤਥਾ।

ਅਨਿਤ੍ਯਮਸੁਖਮ੍ ਲੋਕਮਿਮਮ੍ ਪ੍ਰਾਪ੍ਯ ਭਜਸ੍ਵ ਮਾਮ੍।।33।।

ਧਰਮਾਤਮਾ ਬ੍ਰਾਹਮਣਾਂ, ਭਗਤਾਂ ਅਤੇ ਰਾਜਰਿਸ਼ੀਆਂ ਦਾ ਤਾਂ ਕਹਿਣਾ ਹੀ ਕੀ। ਇਸ ਕਰਕੇ ਇਸ ਖਿਣਕ ਦੁਖਮਈ ਸੰਸਾਰ ਵਿੱਚ ਆ ਗਏ ਹੋ ਤਾਂ ਮੇਰੀ ਪ੍ਰੇਮਾਭਗਤੀ ਵਿੱਚ ਆਪਣੀ ਸੁਰਤਿ ਟਿਕਾਓ॥33॥

**मन्मना भव मद्भक्तो मद्याजी मां नमस्कुरु ।**

**मामेवैष्यसि युक्त्वैवमात्मानं मत्परायणः ॥ ३४ ॥**

ਮਨ੍ਮਨਾ ਭਵ ਮਦ੍ਭਕ੍ਤੋ ਮਦ੍ਯਾਜੀ ਮਾਮ੍ ਨਮਸ੍ਕੁਰੁਹ।

ਮਾਮੇਵੈਸ਼੍ਯਸਿ ਯੁਕ੍ਤ੍ ਵੈਵਮਾਤ੍ਮਾਨਮ੍ ਮਤ੍ਪਰਾਯਣਹ।।34।।

ਆਪਣਾ ਮਨ ਮੇਰੇ ਨਿਤ ਚਿੰਤਨ ਵਿੱਚ ਲਾਉ, ਮੈਨੂੰ ਪ੍ਰਣਾਮ ਕਰੋ, ਮੇਰੀ ਪੂਜਾ ਕਰੋ। ਇਸ ਤਰਾਂ ਪੂਰਨ ਤੌਰ ਤੇ ਮੇਰੇ ਵਿੱਚ ਲੀਨ ਹੋ ਕੇ ਤੁਸੀਂ ਯਕੀਨਨ ਮੈਨੂੰ ਹਾਸਲ ਕਰ ਲਵੋਂਗੇ॥34॥

ਓਮ॥

ਇਸ ਤਰਾਂ ਸ੍ਰੀਮਦਭਗਵਦਗੀਤਾ ਦੇ ਨੌਂਵੇਂ ਅਧਿਆਇ, 'ਪਰਮ ਗੁਹਜ ਗਿਆਨ', ਦਾ ਭਗਤੀ ਵੇਦਾਂਤ ਮਨੋਰਥ ਪੂਰਨ ਹੋਇਆ।

# ਅਧਿਆਇ ਦਸਵਾਂ
# ਸ਼੍ਰੀ ਭਗਵਾਨ ਦਾ ਐਸ਼ਵਰਯ

श्रीभगवानुवाच

**भूय एव महाबाहो शृणु मे परमं वचः ।**

**यत्तेऽहं प्रीयमाणाय वक्ष्यामि हितकाम्यया ॥ १ ॥**

ਸ਼੍ਰੀ ਭਗਵਾਨ ਉਵਾਚ

ਭੂਯ ਏਵ ਮਹਾਬਾਹੋ ਸ਼੍ਰਿਣੁ ਮੇ ਪਰਮਮ੍ ਵਚਹ।

ਯਤ੍ ਤੇ ਅਹਮ੍ ਪ੍ਰੀਯਮਾਣਾਯ ਵਕ੍ਸ਼ਯਾਮਿ ਹਿਤਕਾਮਜਯਾ।।1।।

ਸ਼੍ਰੀ ਭਗਵਾਨ ਨੇ ਕਿਹਾ– ਹੇ ਮਜ਼ਬੂਤ ਬਾਜੂਆਂ ਵਾਲੇ ਅਰਜਣ! ਅੱਗੇ ਹੋਰ ਸੁਣੋ। ਕਿਉਂਕਿ ਤੁਸੀਂ ਮੇਰੇ ਪਿਆਰੇ ਮਿੱਤਰ ਹੋ ਇਸ ਕਰਕੇ ਤੁਹਾਡੇ ਲਈ ਕਲਿਆਣਕਾਰੀ ਮੈਂ ਅਜਿਹਾ ਗਿਆਨ ਪ੍ਰਦਾਨ ਕਰਾਂਗਾ ਜੋ ਹੁਣ ਤਕ ਮੇਰੇ ਵੱਲੋਂ ਦੱਸੇ ਗਏ ਹਰੇਕ ਗਿਆਨ ਤੋਂ ਉੱਤਮ ਹੋਵੇਗਾ॥1॥

**न मे विदुः सुरगणाः प्रभवं न महर्षयः ।**

**अहमादिर्हि देवानां महर्षीणां च सर्वशः ॥ २॥**

ਨ ਮੇ ਵਿਦੁਹ ਸੁਰਗਣਾਹ ਪ੍ਰਭਵਮ੍ ਨ ਮਹਾ ਰਿਸ਼ਯਹ।

ਅਹਮ੍ ਆਦਿਰ੍ ਹਿ ਦੇਵਾਨਾਮ੍ ਮਹਾ ਰਿਸ਼ੀਣਾਮ੍ ਚ ਸਰ੍ਵਸ਼ਹ।।2।।

ਮੇਰੀ ਉਤਪਤੀ ਜਾਂ ਐਸ਼ਵਰਯ ਨੂੰ ਨਾ ਦੇਵਤੇ ਜਾਣਦੇ ਹਨ ਨਾ ਮਹਾਂਰਿਸ਼ੀ ਕਿਉਕਿ ਸਾਰੇ ਦੇਵਤਿਆਂ ਅਤੇ ਮਹਾਂਰਿਸ਼ੀਆਂ ਦਾ ਕਾਰਣਸਰੂਪ ਮੈਂ ਹਾਂ॥2॥

**यो मामजमनादिं च वेत्ति लोकमहेश्वरम् ।**

**असम्मूढः स मर्त्येषु सर्वपापैः प्रमुच्यते ॥ ३ ॥**

ਯੋ ਮਾਮਜਮਨਾਦਿਮ੍ ਚ ਵੇਤ੍ਤਿ ਲੋਕਮਹੇਸ੍ਵਰਮ੍।

ਅਸਮ੍ਮੁਢਹ ਸ ਮਰ੍ਤ੍ ਯੇਸ਼ੁ ਸਰ੍ਵਪਾਪੈਹ ਪ੍ਰਮੁਚਜਤੇ।।3।।

ਜਿਹੜਾ ਮੈਨੂੰ ਅਜੂਨੀ, ਅਨਾਦੀ, ਸਭ ਲੋਕਾਂ ਦਾ ਮਾਲਕ ਜਾਣਦਾ ਹੈ, ਮਨੁੱਖਾਂ ਵਿੱਚ ਕੇਵਲ ਉਹੀ ਮੋਹ ਰਹਿਤ ਅਤੇ ਸਾਰੇ ਪਾਪਾਂ ਤੋਂ ਮੁਕਤ ਹੁੰਦਾ ਹੈ॥3॥

**बुद्धिर्ज्ञानमसम्मोहः क्षमा सत्यं दमः शमः ।**

**सुखं दुःखं भवोऽभावो भयं चाभयमेव च ॥ ४ ॥**

ਬੁਦ੍ਧਿਰ੍ ਗਜਾਨਮਸਮ੍ਮੋਹਹ ਕ੍ਸ਼੍ਮਾ ਸਤਜਮ੍ ਦਮਹ ਸ਼ਮਹ।

ਸੁਖਮ੍ ਦੁਖਮ੍ ਭਵਹ ਅਭਾਵੋ ਭਯਮ੍ ਚਾ ਭਯਮੇਵ ਚ।।4।।

**अहिंसा समता तुष्टिस्तपो दानं यशोऽयशः ।**

**भवन्ति भावा भूतानां मत्त एव पृथग्विधाः ॥ ५॥**

ਅਹਿੰਸਾ ਸਮਤਾ ਤੁਸ਼੍ਟਿਹ ਤਪੋ ਦਾਨਮ੍ ਯਸ਼ਹ ਅਯਸ਼ਹ।

ਭਵੰਤਿ ਭਾਵਾ ਭੂਤਾਨਾਮ੍ ਮਤ੍ਤ ਏਵ ਪ੍ਰਿਥਕ੍ ਵਿਧਾਹ।।5।।

ਬੁੱਧੀ, ਗਿਆਨ, ਸ਼ੰਕੇ ਅਤੇ ਮੋਹ ਤੋਂ ਮੁਕਤੀ, ਖਿਮਾਭਾਵ, ਸਚਾਈ, ਮਨ, ਇੰਦਰੀਆਂ ਤੇ ਕਾਬੂ, ਸੁੱਖ ਦੁੱਖ, ਜਨਮ ਮੌਤ, ਭੈ ਨਿਰਭੈ, ਸੰਤੁਲਨ, ਤ੍ਰਿਪਤੀ, ਤਪ, ਦਾਨ, ਇੱਜਤ, ਬੇਇਜਤੀ, ਜੀਵਾਂ ਦੇ ਇਹ ਭਿੰਨ ਭਿੰਨ ਗੁਣ ਮੈਂ ਹੀ ਪੈਦਾ ਕੀਤੇ ਹਨ॥4॥॥5॥

**महर्षयः सप्त पूर्वे चत्वारो मनवस्तथा ।**

**मद्भावा मानसा जाता येषां लोक इमाः प्रजाः ॥ ६ ॥**

ਮਹਾ ਰਿਸ਼ਯਹ ਸਪ੍ਤ ਪੂਰ੍ਵੇ ਚਤ੍ਵਾਰੋ ਮਨਵਸ੍ਤਥਾ।

ਮਦ੍ਭਾਵਾ ਮਾਨਸਾ ਜਾਤਾ ਯੇਸ਼ਾਮ੍ ਲੋਕ ਇਮਾਹ ਪ੍ਰਜਾਹ।।6।।

ਸਪਤਰਿਸ਼ੀ ਅਤੇ ਉਨ੍ਹਾਂ ਤੋਂ ਵੀ ਪੁਰਾਣੇ ਹੋਰ ਚਾਰ ਮਹਾਂਰਿਸ਼ੀ ਅਤੇ ਸਾਰੇ ਮਨੁ (ਮਾਨਵ ਜਾਤੀ ਦੇ ਵਡੇਰੇ) ਸਭ ਮੇਰੇ ਹੀ ਮਨ ਦੀ ਉਪਜ ਹਨ ਤੇ ਵਿਭਿੰਨ ਲੋਕਾਂ ਵਿੱਚ ਨਿਵਾਸ ਕਰਨ ਵਾਲੇ ਸਾਰੇ ਜੀਵ ਉੱਥੋਂ ਹੀ ਜਨਮ ਲੈਂਦੇ ਹਨ॥6॥

**एतां  विभूतिं योगं च मम यो वेत्ति तत्त्वतः ।**

**सोऽविकल्पेन योगेन युज्यते नात्र संशयः ॥ ७ ॥**

ਏਤਾਮ੍ ਵਿਭੂਤਿਮ੍ ਯੋਗਮ੍ ਚ ਮਮ ਯੋ ਵੇਤਿ ਤਤ੍ਵਤਹ।

ਸਹ ਅਵਿਕਲ੍ਪੇਨ ਯੋਗੇਨ ਯੁਜਜਤੇ ਨ ਅਤ੍ਰ ਸੰਸ਼ਯਹ।।7।।

ਮੇਰੇ ਇਸ ਐਸ਼ਵਰਯ ਅਤੇ ਯੋਗ ਉੱਪਰ ਜੋ ਪੂਰਾ ਭਰੋਸਾ ਕਰਦਾ ਹੈ ਉਹ ਮੇਰੀ ਅਨਿੰਨ ਭਗਤੀ ਵਿੱਚ ਤਤਪਰ ਰਹਿੰਦਾ ਹੈ, ਇਸ ਵਿੱਚ ਭੋਰਾ ਸ਼ੱਕ ਨਹੀਂ॥7॥

**अहं सर्वस्य प्रभवो मत्तः सर्वं प्रवर्तते ।**

**इति मत्वा भजन्ते मां बुधा भावसमन्विताः ॥ ८ ॥**

ਅਹਮ੍ ਸਰ੍ਵਸਜ ਪ੍ਰਭਵੋ ਮਤ੍ਤਹ ਸਰ੍ਵਮ  ਪ੍ਰਵਰ੍ਤਤੇ।

ਇਤਿ ਮਤ੍ਵਾ ਭਜਨ੍ਤੇ ਮਾਮ੍ ਬੁਧਾ ਭਾਵ ਸਮਨ੍ਵਿਤਾਹ।।8।।

ਸਾਰੇ ਅਧਿਆਤਮਕ ਅਤੇ ਭੌਤਿਕ ਸੰਸਾਰਾਂ ਦਾ ਕਾਰਨ ਮੈਂ ਹਾਂ, ਹਰ ਚੀਜ਼ ਮੇਰੇ ਵਿੱਚੋਂ ਉਦਯ ਹੁੰਦੀ ਹੈ। ਜਿਨ੍ਹਾਂ ਬੁੱਧੀਵਾਨਾਂ ਨੂੰ ਇਸ ਗੱਲ ਦਾ ਪਤਾ ਹੈ ਉਹ ਮੇਰੀ ਪ੍ਰੇਮਾਭਗਤੀ ਵਿੱਚ ਲਗਦੇ ਹਨ ਅਤੇ ਦਿਲੋਂ ਮੇਰੀ ਪੂਜਾ ਕਰਨ ਚ ਤਤਪਰ ਰਹਿੰਦੇ ਹਨ॥8॥

**मच्चित्ता मद्गतप्राणा बोधयन्तः परस्परम् ।**

**कथयन्तश्च मां नित्यं तुष्यन्ति च रमन्ति च ॥ ९ ॥**

ਮਚ੍ਚਿਤ੍ਤਾ ਮਦ੍ਗਤਪ੍ਰਾਣਾ ਬੋਧਯਨ੍ਤਹ ਪਰਸ੍ਪਰਮ੍।

ਕਥਯਨ੍ਤਹ ਚ  ਮਾਮ੍ ਨਿਤਜਮ੍ ਤੁਸ਼੍ ਯੰਤਿ ਚ ਰਮੰਤਿ ਚ।।9।।

ਮੇਰੇ ਸ਼ੁੱਧ ਭਗਤਾਂ ਦੇ ਵਿਚਾਰ ਮੇਰੇ ਵਿੱਚ ਵਸਦੇ ਹਨ, ਉਨ੍ਹਾਂ ਦੇ ਜੀਵਨ ਮੇਰੀ ਸੇਵਾ ਵਿੱਚ ਅਰਪਿਤ ਰਹਿੰਦੇ ਹਨ ਅਤੇ ਇਕ ਦੂਜੇ ਨੂੰ ਗਿਆਨ ਵੰਡਦੇ ਹੋਏ ਅਤੇ ਮੇਰੇ ਬਾਰੇ ਗੱਲਾਂ ਕਰਦਿਆਂ ਉਹ ਪਰਮ ਸੰਤੋਖ ਅਤੇ ਅਨੰਦ ਅਨੁਭਵ ਕਰਦੇ ਹਨ॥9॥

**तेषां सततयुक्तानां भजतां प्रीतिपूर्वकम् ।**

**ददामि बुद्धियोगं तं येन मामुपयान्ति ते ॥ १० ॥**

ਤੇਸ਼ਾਮ੍ ਸਤਤਯੁਕ੍ਤਾਨਾਮ੍ ਭਜਤਾਮ੍ ਪ੍ਰੀਤਿਪੂਰ੍ਵਕਮ੍।

ਦਦਾਮਿ ਬੁਦ੍ਧਿਯੋਗਮ੍ ਤਮ੍ ਯੇਨ ਮਾਮੁਪਯਾਨ੍ਤਿ ਤੇ।।10।।

ਜੋ ਨਿਰੰਤਰ ਪ੍ਰੇਮਪੂਰਵਕ ਮੇਰੀ ਸੇਵਾ ਵਿੱਚ ਲੱਗੇ ਰਹਿੰਦੇ ਹਨ ਉਨ੍ਹਾਂ ਨੂੰ ਮੈਂ ਗਿਆਨ ਦਿੰਦਾ ਹਾਂ ਜਿਸ ਸ**ਦ**ਕਾ ਉਹ ਮੇਰੇ ਤੱਕ ਪੁੱਜ ਜਾਂਦੇ ਹਨ॥10॥

**तेषामेवानुकम्पार्थमहमज्ञानजं तमः ।**

**नाशयाम्यात्मभावस्थो ज्ञानदीपेन भास्वता ॥ ११ ॥**

ਤੇਸ਼ਾਮੇਵਾਨੁਕਮ੍ਪਾ ਅਰ੍ਥਮਹਮ ਗਜਾਨਜਮ੍ ਤਮਹ।

ਨਾਸ਼ਯਾਮਜਾਤ੍ਮਭਾਵਸ੍ਥੋ ਗਜਾਨਦੀਪੇਨ ਭਾਸ੍ਵਤਾ।।11।।

ਉਨਾਂ ਉੱਪਰ ਵਿਸ਼ੇਸ਼ ਕਿਰਪਾ ਕਰਨ ਵਾਸਤੇ ਉਨ੍ਹਾਂ ਦੇ ਦਿਲਾਂ ਵਿੱਚ ਵਸਦਾ ਹੋਇਆ ਮੈਂ ਗਿਆਨ ਦੇ ਰੌਸ਼ਨ ਦੀਵੇ ਨਾਲ ਅਗਿਆਨਤਾ ਦਾ ਹਨੇਰਾ ਹਟਾਉਂਦਾ ਹਾਂ॥11॥

**परं ब्रह्म परं धाम पवित्रं परमं भवान् ।**

**पुरुषं शाश्वतं दिव्यमादिदेवमजं विभुम् ॥ १२ ॥**

ਪਰਮ੍ ਬ੍ਰਹ੍ਮ ਪਰਮ੍ ਧਾਮ ਪਵਿਤ੍ਰਮ੍ ਪਰਮਮ੍ ਭਵਾਨ੍।

ਪੁਰੁਸ਼ਮ੍ ਸ਼ਾਸ੍ਵਤਮ੍ ਦਿਵ੍ਯਮਾਦਿਦੇਵਮਜਮ੍ ਵਿਭੁਮ੍।।12।।

ਅਰਜਣ ਨੇ ਕਿਹਾ- ਤੁਸੀਂ ਪਰਮ ਭਗਵਾਨ, ਪਰਮਧਾਮ, ਪਰਮ ਪਵਿਤ੍ਰ, ਪਰਮ ਸਤਿ ਹੋ। ਤੁਸੀਂ ਨਿੱਤ, ਦੈਵੀ, ਆਦਿ ਪੁਰਖ, ਅਜੂਨੀ ਅਤੇ ਮਹਾਨਤਮ ਹੋ॥12॥

**आहुस्त्वामृषयः सर्वे देवर्षिर्नारदस्तथा ।**

**असितो देवलो व्यासः स्वयं चैव ब्रवीषि मे ॥ १३ ।**

ਆਹੁਹ ਤਵਾਮ੍ ਰਿਸ਼ਯਹ ਸਰ੍ਵੇ ਦੇਵਰਿਸ਼ੀਰ੍ ਨਾਰਦਸ੍ਤਥਾ।

ਅਸਿਤੋ ਦੇਵਲੋ ਵਜਾਸਹ ਸ੍ਵਯਮ੍ ਚੈਵ ਬ੍ਰਵੀਸ਼ਿ ਮੇ।।13।।

ਨਾਰਦ, ਅਸਿਤ, ਦੇਵਲ ਅਤੇ ਵਿਆਸ ਵਰਗੇ ਰਿਸ਼ੀ ਆਪ ਦੇ ਇਸ ਸਤਿ ਦੀ ਪੁਸ਼ਟੀ ਰਕਦੇ ਹਨ ਅਤੇ ਤੁਸੀਂ ਖੁਦ ਵੀ ਮੇਰੇ ਅੱਗੇ ਪ੍ਰਗਟ ਕਰ ਰਹੇ ਹੋ॥13॥

**सर्वमेतदृतं मन्ये यन्मां वदसि केशव ।**

**न हि ते भगवन्व्यक्तिं विदुर्देवा न दानवाः ।। १४ ।।**

ਸਰ੍ਵਮੇਤ ਦ੍ਰਿਤਮ੍ ਮਨਜੇ ਯਨ੍ਮਾਮ੍ ਵਦਸਿ ਕੇਸ਼ਵ।

ਨ ਹਿ ਤੇ ਭਗਵਨ੍ ਵਜਕ੍ਤਿਮ੍ ਵਿਦੁਰ੍ ਦੇਵਾ ਨ ਦਾਨਵਾਹ।।14।।

ਹੇ ਕ੍ਰਿਸ਼ਨ ! ਤੁਸੀਂ ਜੋ ਕੁਝ ਮੈਨੂੰ ਕਿਹਾ ਮੈਂ ਉਸਨੂੰ ਪੂਰਨ ਸਤਿ ਮੰਨਦਾ ਹਾਂ। ਹੇ ਪ੍ਰਭੂ ! ਦੇਵਤੇ ਅਤੇ ਦੈਂਤ ਵੀ ਆਪਦੇ ਸਰੂਪ ਨੂੰ ਨਹੀਂ ਸਮਝ ਸਕਦੇ॥14॥

**स्वयमेवात्मनात्मानं वेत्थ त्वं पुरुषोत्तम ।**

**भूतभावन भूतेश देवदेव जगत्पते ॥ १५ ॥**

ਸ੍ਵਯਮੇਵਾਤ੍ਮਨਾਤ੍ਮਾਨਮ੍ ਵੇਤ੍ਥ ਤ੍ਵਮ੍ ਪੁਰੁਸ਼ੋਤ੍ਤਮ੍।

ਭੂਤ ਭਾਵਨ ਭੂਤੇਸ਼ ਦੇਵਦੇਵ ਜਗਤ੍ਪਤੇ।।15।।

ਹੇ ਪਰਮਪੁਰਖ, ਹੇ ਸਰਬੱਤ ਦੇ ਜਨਮਦਾਤੇ, ਹੇ ਸਭ ਜੀਵਾਂ ਦੇ ਮਾਲਕ, ਹੇ ਦੇਵਾਂ ਦੇ ਦੇਵ, ਹੇ ਬ੍ਰਹਿਮੰਡ ਦੇ ਪ੍ਰਭੂ ! ਯਕੀਨਨ ਆਪ ਹੀ ਆਪਣੀ ਅੰਤਰੰਗ ਸ਼ਕਤੀ ਨਾਲ ਆਪਣੇ ਆਪ ਨੂੰ ਜਾਣਨ ਵਾਲੇ ਹੋ॥15॥

**वक्तुमर्हस्यशेषेण दिव्या ह्यात्मविभूतयः ।**

**याभिर्विभूतिभिर्लोकानिमांस्त्वं व्याप्य तिष्ठसि ॥ १६ ॥**

ਵਕ੍ਤੁਮ੍ ਅਰ੍ਹਸਿ ਅਸ਼ੇਸ਼ੇਣ ਦਿਵ੍ਯਾ ਹਜਾਤ੍ਮਵਿਭੂਤਯਹ।

ਯਾਭਿਰ੍ ਵਿਭੂਤਿਭਿਰ੍ ਲੋਕਾਨਿਮਾਂਸ੍ਤ੍ਵਮ੍ ਵ੍ਯਾਪ੍ਯ ਤਿਸ਼੍ਠਸਿ।।16।।

ਕਿਰਪਾ ਕਰਕੇ ਵਿਸਥਾਰ ਨਾਲ ਮੈਨੂੰ ਆਪਣੇ ਉਸ ਦੈਵੀ ਐਸ਼ਵਰਯ ਬਾਰੇ ਦੱਸੋ ਜਿਨ੍ਹਾਂ ਰਾਹੀਂ ਆਪ ਸਮਸਤ ਲੋਕਾਂ ਵਿੱਚ ਰਮੇ ਹੋਏ ਹੋ॥16॥

**कथं विद्यामहं योगिंस्त्वां सदा परिचिन्तयन् ।**

**केषु केषु च भावेषु चिन्त्योऽसि भगवन्मया ।। १७ ।।**

ਕਥਮ੍ ਵਿਦਜਾਮਹਮ੍ ਯੋਗਿਨ੍ ਤ੍ਵਾਮ੍ ਪਰਿਚਿਨ੍ਤਯਨ੍।

ਕੇਸ਼ੁ ਕੇਸ਼ੁ ਚ ਭਾਵੇਸ਼ੁ ਚਿਨ੍ਤਯਹ ਅਸਿ ਭਗਵਨ੍ਮਯਾ।।17।।

ਹੇ ਕ੍ਰਿਸ਼ਨ! ਹੇ ਪਰਮ ਯੋਗੀ! ਮੈਂ ਕਿਵੇਂ ਆਪ ਨਿਰੰਤਰ ਚਿੰਤਨ ਕਰਾਂ ਅਤੇ ਤੁਹਾਨੂੰ ਕਿਵੇਂ ਜਾਣਾ? ਹੇ ਭਗਵਾਨ! ਤੁਹਾਡਾ ਸਿਮਰਨ ਕਿਸ ਕਿਸ ਰੂਪ ਵਿੱਚ ਕੀਤਾ ਜਾਵੇ? ॥17॥

**विस्तरेणात्मनो योगं विभूतिं च जनार्दन ।**

**भूयः कथय तृप्तिर्हि शृण्वतो नास्ति मेऽमृतम् ॥ १८ ।।**

ਵਿਸ੍ਤਰੇਣਾਤ੍ਮਨੋ ਯੋਗਮ੍ ਵਿਭੂਤਿਮ੍ ਚ ਜਨਾਰ੍ਦਨ।

ਭੂਯਹ ਕਥਯ ਤ੍ਰਿਪ੍ਤਿਰ੍ ਹਿ ਸ਼੍ਰਿਣ੍ਵਤੋ ਨ ਅਸਤਿ ਮੇ ਅਮ੍ਰਿਤਮ੍।।18।।

ਹੇ ਜਨਾਰਦਨ! ਦੁਬਾਰਾ ਹੋਰ ਵਿਸਥਾਰ ਨਾਲ ਆਪਣੇ ਐਸ਼ਵਰਯ ਅਤੇ ਯੋਗ ਸ਼ਕਤੀ ਦਾ ਵਰਣਨ ਕਰੋ। ਤੁਹਾਡੇ ਬਾਰੇ ਸੁਣਦਿਆਂ ਮੈਨੂੰ ਕਦੀ ਤ੍ਰਿਪਤੀ ਨਹੀਂ ਹੁੰਦੀ ਕਿਉਂਕਿ ਜਿੰਨਾਂ ਜਾਣ ਜਾਂਦਾ ਹਾਂ ਉਨਾਂ ਹੀ ਹੋਰ ਤੁਹਾਡੇ ਸ਼ਬਦ ਅੰਮ੍ਰਿਤ ਚੱਖਣੇ ਚਾਹੁੰਦਾ ਹਾਂ॥18॥

श्रीभगवानुवाच

**हन्त ते कथयिष्यामि दिव्या ह्यात्मविभूतयः ।**

**प्राधान्यतः कुरुश्रेष्ठ नास्त्यन्तो विस्तरस्य मे ॥ १९ ।।**

ਸ੍ਰੀ ਭਗਵਾਨ ਉਵਾਚ

ਹਨ੍ਤ ਤੇ ਕਥਯਿਸ਼ਜਾਮਿ ਦਿਵਜਾ ਹਜਾਤ੍ਮਵਿਭੂਤਯਹ।

ਪ੍ਰਾਧਾਨਜਤਹ ਕੁਰੁਸ਼੍ਰੇਸ਼੍ਠ ਨਾਸ੍ਤਜਨ੍ਤੋ ਵਿਸ੍ਤਰਸਜ ਮੇ।।19।।

ਸ਼੍ਰੀ ਭਗਵਾਨ ਨੇ ਕਿਹਾ– ਹਾਂ ਹੁਣ ਮੈਂ ਤੁਹਾਨੂੰ ਆਪਣੇ ਖਾਸ ਖਾਸ ਦੈਵੀ ਰੂਪਾਂ ਬਾਰੇ ਦੱਸਾਂਗਾ ਕਿਉਂਕਿ ਹੇ ਅਰਜਣ! ਮੇਰਾ ਐਸ਼ਵਰਯ ਅਸੀਮ ਹੈ॥19॥

**अहमात्मा गुडाकेश सर्वभूताशयस्थितः ।**

**अहमादिश्च मध्यं च भूतानामन्त एव च ॥ २० ॥**

ਅਹਮਾਤ੍ਮਾ ਗੁਡਾਕੇਸ਼ ਸਰ੍ਵਭੂਤਾਸ਼ਯ ਸਥਿਤਹ।

ਅਹਮ੍ ਆਦਿਹ ਚ ਮਧਜਮ੍ ਚ ਭੂਤਾਨਾਮ੍ਨ੍ਤ ਏਵ ਚ।।20।।

ਹੇ ਅਰਜਣ! ਮੈਂ ਸਾਰੇ ਜੀਵਾਂ ਦੇ ਦਿਲਾਂ ਵਿੱਚ ਸਥਿਤ ਪਰਮਾਤਮਾ ਹਾਂ। ਮੈਂ ਸਾਰੇ ਜੀਵਾਂ ਦਾ ਆਦਿ, ਮੱਧ ਅਤੇ ਅੰਤ ਹਾਂ॥20॥

**आदित्यानामहं विष्णुर्ज्योतिषां रविरंशुमान् ।**

**मरीचिर्मरुतामस्मि नक्षत्राणामहं शशी ॥ २१ ॥**

ਆਦਿਤਜਾਨਾਮ੍ ਅਹਮ੍ ਵਿਸ਼੍ਣੁਰ੍ ਜਜੋਤਿਸ਼ਾਮ੍ ਰਵਿਹ ਅਸ਼ੁਮਾਨ੍।

ਮਰੀਚਿਰ੍ ਮਰੁਤਾਮ੍ ਅਸਮਿ ਨਕ੍ਸ਼ਤ੍ਰਾਣਾਮ੍ ਅਹਮ੍ ਸ਼ਸ਼ੀ।।21।।

ਆਦਿਤਜਆਂ (ਵੈਦਿਕ ਦੇਵਤੇ) ਵਿੱਚ ਮੈਂ ਵਿਸ਼ਣੂ ਹਾਂ, ਰੌਸ਼ਨੀਆਂ ਵਿੱਚ ਤੇਜਵਾਨ ਸੂਰਜ, ਮਰੂਤਾਂ ਵਿੱਚ ਮਰੀਚ ਅਤੇ ਨਛਤਰਾਂ ਵਿੱਚ ਚੰਦ੍ਰਮਾ ਹਾਂ॥21॥

**वेदानां सामवेदोऽस्मि देवानामस्मि वासवः।**

**इन्द्रियाणां मनश्चास्मि भूतानामस्मि चेतना।।२२।।**

ਵੇਦਾਨਾਮ੍ ਸਾਮਵੇਦਹ ਅਸਮਿ ਦੇਵਾਨਾਮ੍ ਅਸਮਿ ਵਾਸਵਹ।

ਇਦ੍ਰਿਯਾਣਾਮ੍ ਮਨਹ ਚ ਅਸਮਿ ਭੂਤਾਨਾਮ੍ ਅਸਮਿ ਚੇਤਨਾ।।2।।

ਵੇਦਾਂ ਵਿੱਚ ਮੈਂ ਸਾਮਵੇਦ ਹਾਂ, ਦੇਵਾਂ ਵਿੱਚ ਸੁਰਗ ਦਾ ਰਾਜਾ ਇੰਦਰ ਹਾਂ, ਇੰਦਰੀਆਂ ਵਿੱਚ ਮਨ ਹਾਂ ਅਤੇ ਸਾਰੇ ਜੀਵਾਂ ਵਿਚਲੀ ਜੀਵਨ ਸ਼ਕਤੀ (ਚੇਤਨਾ) ਹਾਂ॥22॥

**रुद्राणां शंकरश्चास्मि वित्तेशो यक्षरक्षसाम् ।**

**वसूनां पावकश्चास्मि मेरुः शिखरिणामहम् ॥ २३।।**

ਰੁਦ੍ਰਾਣਾਮ੍ ਸ਼ੰਕਰਹ ਚ ਅਸਮਿ ਵਿਤ੍ਤੇਸ਼ੋ ਯਕ੍ਸ਼ ਰਕ੍ਸ਼ਸਾਮ੍।

ਵਸੁਨਾਮ੍ ਪਾਵਕਹ ਚ ਅਸਮਿ ਮੇਰੁਹ ਸ਼ਿਖਰਿਣਾਮ੍ ਅਹਮ੍।।23।।

ਸਾਰੇ ਰੁਦਰਾਂ ਵਿੱਚ ਮੈਂ ਸ਼ਿਵ ਹਾਂ, ਯਕਸ਼ਾਂ ਅਤੇ ਰਾਕਸ਼ਾਂ ਵਿੱਚ ਮੈਂ ਧਨਦੇਵਤਾ (ਕੁਬੇਰ) ਹਾਂ, ਵਸਤੂਆਂ ਵਿੱਚ ਅਗਨੀ ਹਾਂ ਅਤੇ ਸਾਰੇ ਪਰਬਤਾਂ ਵਿੱਚ ਮੇਰੂ ਹਾਂ॥23॥

**पुरोधसां च मुख्यं मां विद्धि पार्थ बृहस्पतिम् ।**

**सेनानीनामहं स्कन्दः सरसामस्मि सागरः ॥ २४ ॥**

ਪੁਰੋਧਸਾਮ੍ ਚ ਮੁਖਜਮ੍ ਮਾਮ੍ ਵਿਦ੍ਧਿ ਪਾਰ੍ਥ ਬ੍ਰਿਹਸ੍ਪਤਿਮ੍।

ਸੇਨਾਨੀਨਾਮ੍ ਅਹਮ੍ ਸ੍ਕਨ੍ਦਹ ਸਰਸਾਮ੍ ਅਸਮਿ ਸਾਗਰਹ।।24।।

ਹੇ ਅਰਜਣ! ਸਾਰੇ ਪੁਰੋਹਿਤਾਂ ਵਿੱਚ ਮੈਨੂੰ ਮੁੱਖ ਪੁਰੋਹਿਤ ਬ੍ਰਿਹਸਪਤੀ ਜਾਣੋ। ਸਾਰੇ ਸੈਨਾ ਨਾਇਕਾਂ ਵਿੱਚ ਮੈਂ ਕਾਰਤਿਕੇਅ ਹਾਂ ਅਤੇ ਸਾਰੇ ਜਲਸਰੋਤਾਂ ਵਿੱਚ ਮੈਂ ਸਮੁੰਦਰ ਹਾਂ॥24॥

**महर्षीणां भृगुरहं गिरामस्म्येकमक्षरम् ।**

**यज्ञानां जपयज्ञोऽस्मि स्थावराणां हिमालयः ।। २५ ।।**

ਮਹਾ ਰਿਸ਼ੀਣਾਮ੍ ਭ੍ਰਿਗੁਹ ਅਹਮ੍ ਗਿਰਾਮ੍ ਅਸਮਿ ਏਕਮ੍ ਅਕ੍ਸ਼ਰਮ੍।

ਯਗਜਾਨਾਮ੍ ਜਪ ਯਗਜਹ ਅਸਮਿ ਸ੍ਥਾਵਰਾਣਾਮ੍ ਹਿਮਾਲਯਹ।।25।।

ਮਹਾਂਰਿਸ਼ੀਆਂ ਵਿੱਚ ਮੈਂ ਭ੍ਰਿਗੂ ਹਾਂ, ਬਾਣੀ ਵਿੱਚ ਦੈਵੀ ਓਅੰਕਾਰ ਹਾਂ, ਸਾਰੇ ਯੱਗਾਂ ਵਿੱਚ ਪਵਿਤ੍ਰ ਨਾਮ ਦਾ ਕੀਰਤਨ (ਜਪ) ਅਤੇ ਸਾਰੇ ਅਚੱਲਾਂ (ਪਰਬਤਾਂ) ਵਿੱਚ ਹਿਮਾਲਾ ਹਾਂ॥25॥

**अश्वत्थः सर्ववृक्षाणां देवर्षीणां च नारदः।**

**गन्धर्वाणां चित्ररथः सिद्धानां कपिलो मुनिः ॥ २६।।**

ਅਸ੍ਵਤ੍ਥਹ ਸਰ੍ਵ ਵ੍ਰਿਕ੍ਸ਼ਾਣਾਮ੍ ਦੇਵ ਰਿਸ਼ੀਣਾਮ੍ ਚ ਨਾਰਦਹ।

ਗਨ੍ਧਰ੍ਵਾਣਾਮ੍ ਚਿਤ੍ਰਰਥਹ ਸਿਦ੍ਧਾਨਾਮ੍ ਕਪਿਲੋ ਮੁਨਿਹ।26।।

ਦਰਖਤਾਂ ਵਿੱਚ ਮੈਂ ਪਿੱਪਲ ਅਤੇ ਦੇਵਰਿਸ਼ੀਆਂ ਵਿੱਚ ਨਾਰਦ ਹਾਂ। ਗੰਧਰਵਾਂ ਵਿੱਚ ਚਿੱਤਰਰਥ ਅਤੇ ਸਿੱਧ ਪੁਰਖਾਂ ਵਿੱਚ ਕਪਿਲ ਮੁਨੀ ਹਾਂ॥26॥

**उच्चैःश्रवसमश्वानां विद्धि माममृतोद्भवम् ।**

**ऐरावतं गजेन्द्राणां नराणां च नराधिपम् ॥ २७ ॥**

ਉਚ੍ਚੈਹ ਸ਼੍ਰਵਸਮ੍ ਅਸ੍ਵਾਨਾਮ੍ ਵਿਦ੍ਧਿ ਮਾਮ੍ ਅਮ੍ਰਿਤ ਉਦ੍ਭਵਮ੍।

ਏਰਾਵਤਮ੍ ਗਜੇਨ੍ਦ੍ਰਾਣਾਮ੍ ਨਰਾਣਾਮ੍ ਚ ਨਰਾਧਿਪਮ੍।।27।।

ਘੋੜਿਆਂ ਵਿੱਚ ਮੈਨੂੰ ਉਚੈਸ਼੍ਰਵ (ਜਿਹੜਾ ਘੋੜਾ ਸਮੁੰਦਰ ਮੰਥਨ ਵੇਲੇ ਚੌਦਾਂ ਰਤਨਾਂ ਨਾਲ ਨਿਕਲਿਆ ਸੀ) ਜਾਣੋ, ਹਾਥੀਆਂ ਵਿੱਚ ਐਰਾਵਤ ਅਤੇ ਮਨੁੱਖਾਂ ਵਿੱਚ ਮੈਂ ਰਾਜਾ ਹਾਂ॥27॥

**आयुधानामहं वज्रं धेनूनामस्मि कामधुक् ।**

**प्रजनश्चास्मि कन्दर्पः सर्पाणामस्मि वासुकिः ॥ २८।।**

ਆਯੁਧਾਨਾਮ੍ ਅਹਮ੍ ਵਜ੍ਰਮ੍ ਧੇਨੁਨਾਮ੍ ਅਸਮਿ ਕਾਮਧੁਕ੍।

ਪ੍ਰਜਨਹ ਚ ਅਸਮਿ ਕਨ੍ਦਰ੍ਪਹ ਸਰ੍ਪਾਣਾਮ੍ ਅਸਮਿ ਵਾਸੁਕਿਹ।28।।

ਹਥਿਆਰਾਂ ਵਿੱਚ ਵੱਜਰ, ਗਊਆਂ ਵਿੱਚ ਸੁਰਭੀ, ਸੰਤਾਨ ਉਤਪਤੀ ਦੇ ਕਾਰਣਾਂ ਵਿੱਚ ਪ੍ਰੇਮ ਦਾ ਦੇਵਤਾ ਕਾਮ ਅਤੇ ਸੱਪਾਂ ਵਿਚ ਵਸੂਕੀ ਹਾਂ॥28॥

**अनन्तश्चास्मि नागानां वरुणो यादसामहम् ।**

**पितृणामर्यमा चास्मि यमः संयमतामहम् ॥ २९ ॥**

ਅਨਨ੍ਤਹ ਚ ਅਸਮਿ ਨਾਗਾਨਾਮ੍ ਵਰੁਣੋ ਯਾਦਸਾਮ੍ ਅਹਮ੍।

ਪਿਤ੍ਰਿਣਾਮ੍ ਅਰਜਮਾ ਚ ਅਸਮਿ ਯਮਹ ਸੰਯਮਤਾਮ੍ ਅਹਮ੍।।29।।

ਅਨੇਕ ਫਣਾਂ ਵਾਲੇ ਨਾਗਾਂ ਵਿੱਚੋਂ ਮੈਂ ਅਨੰਤ ਹਾਂ, ਜਲਚਰਾਂ ਵਿੱਚੋਂ ਵਰੁਣਦੇਵ ਹਾਂ, ਪਿਤਰਾਂ ਵਿੱਚੋਂ ਅਰਿਯੰਮਾਂ ਅਤੇ ਨਿਯਮਾਂ ਦੇ ਨਿਗਰਾਨਾਂ ਵਿੱਚੋਂ ਮ੍ਰਿਤੂਰਾਜ ਯਮਦੂਤ ਹਾਂ॥29॥

**प्रह्लादश्चास्मि दैत्यानां कालः कलयतामहम् ।**

**मृगाणां च मृगेन्द्रोऽहं वैनतेयश्च पक्षिणाम् ॥ ३०।।**

ਪ੍ਰਹ੍ਲਾਦਹ ਚ ਅਸਮਿ ਦੈਤਜਾਨਾਮ੍ ਕਾਲਹ ਕਲਯਤਾਮ੍ ਅਹਮ੍।

ਮ੍ਰਿਗਾਣਾਮ੍ ਚ ਮ੍ਰਿਗੇਨ੍ਦ੍ਰੋ ਅਹਮ੍ ਵੈਨਤੇਯਹ ਚ ਪਕ੍ਸ਼ਿਣਾਮ੍।।30।।

ਦੈਂਤਾਂ ਵਿੱਚੋਂ ਮੈਂ ਭਗਤਰਾਜ ਪ੍ਰਹਿਲਾਦ, ਗਣਿਤ-ਸ਼ਾਸਤ੍ਰੀਆਂ ਵਿੱਚੋਂ ਸਮਾਂ, ਪਸ਼ੂਆਂ ਵਿੱਚੋਂ ਸ਼ੇਰ ਅਤੇ ਪੰਛੀਆਂ ਵਿੱਚੋਂ ਗਰੁੜ ਹਾਂ॥30॥

**पवनः पवतामस्मि रामः शस्त्रभृतामहम् ।**

**झषाणां मकरश्चास्मि स्रोतसामस्मि जाह्नवी ॥ ३१ ॥**

ਪਵਨਹ ਪਵਤਾਮ੍ ਅਸਮਿ ਰਾਮਹ ਸ਼ਸ੍ਤ੍ਰ ਭ੍ਰਿਤਾਮਹਮ੍।

ਝਸ਼ਾਣਾਮ੍ ਮਕਰਹ ਚ ਅਸਮਿ ਸ੍ਰੋਤਸਾਮ੍ ਅਸਮਿ ਜਾਹ੍ਨਵੀ।।31।।

ਸਭ ਨੂੰ ਪਵਿੱਤਰ ਕਰਨ ਵਾਲਿਆਂ ਵਿੱਚੋਂ ਮੈਂ ਹਵਾਂ ਹਾਂ, ਸ਼ਸਤ੍ਰਧਾਰੀਆਂ ਵਿੱਚੋਂ ਰਾਮ, ਮੱਛੀਆਂ ਵਿੱਚੋਂ ਮਗਰਮੱਛ ਅਤੇ ਨਦੀਆਂ ਵਿੱਚੋਂ ਗੰਗਾ ਹਾਂ॥31॥

**सर्गाणामादिरन्तश्च मध्यं चैवाहमर्जुन।**

**अध्यात्मविद्या विद्यानां वादः प्रवदतामहम् ॥ ३२।।**

ਸਰ੍ਗਾਣਾਮ੍ ਆਦਿਰ ਅਨ੍ਤਹ ਚ ਮਧਜਮ੍ ਚ ਏਵ ਅਹਮ੍ ਅਰ੍ਜੁਨ।

ਅਧਜਾਤ੍ਮਵਿਦਜਾ ਵਿਦਜਾਨਾਮ੍ ਵਾਦਹ ਪ੍ਰਵਦਤਾਮ੍ ਅਹਮ੍।।32।।

ਹੇ ਅਰਜਣ! ਮੈਂ ਸਗਲ ਸਰਿਸ਼ਟੀਆਂ ਦਾ ਆਦਿ, ਮੱਧ ਅਤੇ ਅੰਤ ਹਾਂ, ਸਾਰੀਆਂ ਵਿੱਦਿਆਵਾਂ ਵਿੱਚੋਂ ਅਧਿਆਤਮ ਵਿੱਦਿਆ ਅਤੇ ਤਰਕਸ਼ਾਸਤ੍ਰੀਆਂ ਵਿੱਚੋਂ ਮੈਂ ਨਿਰਣਾਇਕ ਸਤਿ ਹਾਂ॥32॥

**अक्षराणामकारोऽस्मि द्वन्द्वः सामासिकस्य च ।**

**अहमेवाक्षयः कालो धाताहं विश्वतोमुखः ॥ ३३ ॥**

ਅਕ੍ਸ਼ਰਾਣਾਮ੍ ਅਕਾਰਹ ਅਸਮਿ ਦ੍ਵਨ੍ਦ੍ਵਹ ਸਾਮਾਸਿਕਸਜ ਚ।

ਅਹਮ੍ ਏਵ ਅਕ੍ਸ਼ਯਹ ਕਾਲੋ ਧਾਤਾ ਅਹਮ੍ ਵਿਸ੍ਵਤਹ ਮੁਖਹ।।33।।

ਅੱਖਰਾਂ ਵਿੱਚੋਂ ਮੈਂ ਪਹਿਲਾਂ ਅੱਖਰ ਓਅੰਕਾਰ ਹਾਂ, ਸਮਾਸਾਂ ਵਿੱਚ ਮੈਂ ਦਵੰਦ ਸਮਾਸ ਹਾਂ, ਮੈਂ ਅਬਿਨਾਸੀ ਕਾਲ ਅਤੇ ਸ੍ਰਿਸ਼ਟੀ ਦਾ ਸਿਰਜਣਹਾਰ ਬ੍ਰਹਮਾ ਹਾਂ॥33॥

**मृत्युः सर्वहरश्चाहमुद्भवश्च भविष्यताम् ।**

**कीर्तिः श्रीर्वाक्च नारीणां स्मृतिर्मेधा धृतिः क्षमा ॥ ३४ ॥**

ਮ੍ਰਿਤਜੁਹ ਸਰ੍ਵ ਹਰਹ ਚ ਅਹਮ੍ ਉਦ੍ਭਵਹ ਚ ਭਵਿਸ਼ਜਤਾਮ੍।

ਕੀਰ੍ਤਿਹ ਸ਼੍ਰੀਰ੍ ਵਾਕ੍ਚ ਨਾਰੀਣਾਮ੍ ਸਮ੍ਰਿਤੀਰ੍ ਮੇਧਾਹ ਧ੍ਰਿਤਿਹ ਕ੍ਸ਼ਮਾਹ।।34।।

ਸਰਬਭੱਖੀਆਂ ਵਿੱਚ ਮੈਂ ਮੌਤ ਹਾਂ, ਭਵਿੱਖ ਵਿੱਚ ਜਿਹੜੇ ਪੈਦਾ ਹੋਣਗੇ ਉਨ੍ਹਾਂ ਦਾ ਸਿਰਜਣਹਾਰ ਮੈਂ ਹਾਂ। ਇਸਤਰੀਆਂ ਵਿੱਚੋਂ ਮੈਂ ਕੀਰਤੀ, ਸ਼੍ਰੀ, ਵਾਕ, ਸਮ੍ਰਿਤੀ, ਮੇਘਾ, ਬੁੱਧੀ, ਥਿਰਤਾ ਅਤੇ ਤ੍ਰਿਪਤੀ ਹਾਂ॥34॥

**बृहत्साम तथा साम्नां गायत्री छन्दसामहम् ।**

**मासानां मार्गशीर्षोऽहमृतूनां कुसुमाकरः ॥ ३५॥**

ਬ੍ਰਿਹਤ੍ਸਾਮ ਤਥਾ ਸਾਮ੍ਨਾਮ੍ ਗਾਯਤ੍ਰੀ ਛਨ੍ਦਸਾਮ੍ ਅਹਮ੍।

ਮਾਸਾਨਾਮ੍ ਮਾਰ੍ਗ ਸ਼ੀਰ੍ਸ਼ਹ ਅਹਮ੍ ਰਿਤੂਨਾਮ੍ ਕੁਸੁਮਾਕਰਹ।।35।।

ਸਾਮਵੇਦ ਦੇ ਗੀਤਾਂ ਵਿੱਚ ਮੈਂ ਬ੍ਰਿਹਤਸਾਮ ਹਾਂ, ਛੰਦਾਂ ਵਿੱਚ ਗਾਇਤ੍ਰੀ, ਸਾਰੇ ਮਹੀਨਿਆਂ ਵਿੱਚੋਂ ਮੈਂ ਮਾਰਗਸ਼ੀਰਸ਼ ਹਾਂ ਅਤੇ ਸਭ ਰੁੱਤਾਂ ਵਿੱਚੋਂ ਬਸੰਤ ਹਾਂ॥35॥

**द्यूतं छलयतामस्मि तेजस्तेजस्विनामहम् ।**

**जयोऽस्मि व्यवसायोऽस्मि सत्त्वं सत्त्ववतामहम् ।। ३६ ।।**

ਦਜੁਤਮ੍ ਛਲਯਾਤਾਮ੍ ਅਸਮਿ ਤੇਜਹ ਤੇਜਸ੍ਵਿਨਾਮ੍ ਅਹਮ੍।

ਜਯਹ ਅਸਮਿ ਵਜਵਸਾਯਹ ਅਸਮਿ ਸਤ੍ਤਵਮ੍ ਸਤ੍ਤਵਵਤਾਮ੍ ਅਹਮ੍।36।।

ਧੋਖੇਬਾਜਾਂ ਵਿੱਚੋਂ ਮੈਂ ਜੂਆ ਹਾਂ, ਤੇਜਸਵੀਆਂ ਦਾ ਤੇਜ ਹਾਂ। ਮੈਂ ਵਿਜੇ ਹਾਂ, ਹੌਂਸਲਾ ਹਾਂ ਅਤੇ ਬਲਵਾਨਾਂ ਦੀ ਤਾਕਤ ਹਾਂ॥36॥

**वृष्णीनां वासुदेवोऽस्मि पाण्डवानां धनञ्जयः ।**

**मुनीनामप्यहं व्यासः कवीनामुशना कविः ।। ३७ ।।**

ਵ੍ਰਿਸ਼੍ਣੀਨਾਮ੍ ਵਾਸੁਦੇਵਹ ਅਸਮਿ ਪਾਣ੍ਡਵਾਨਾਮ੍ ਧਨੰਜਯਹ।।

ਮੁਨੀਨਾਮ੍ ਅਪਿ ਅਹਮ੍ ਵ੍ਯਾਸਹ ਕਵੀਨਾਮ੍ ਉਸ਼ਨਾ ਕਵਿਹ।।37।।

ਵ੍ਰਸ਼ਣੀਆਂ ਵਿੱਚੋਂ ਮੈਂ ਵਾਸੁਦੇਵ ਹਾਂ, ਪਾਂਡਵਾਂ ਵਿੱਚ ਅਰਜਣ। ਸਾਰੇ ਮੁਨੀਆਂ ਵਿੱਚੋਂ ਮੈਂ ਵਿਆਸ ਹਾਂ ਅਤੇ ਮਹਾਨ ਵਿਚਾਰਵਾਨਾਂ ਵਿੱਚੋਂ ਉਸ਼ਨਾ ਹਾਂ॥37॥

**दण्डो दमयतामस्मि नीतिरस्मि जिगीषताम् ।**

**मौनं चैवास्मि गुह्यानां ज्ञानं ज्ञानवतामहम् ॥ ३८ ॥**

ਦਣ੍ਡੋ ਦਮਯਤਾਮ੍ ਅਸਮਿ ਨੀਤਿਰ੍ ਅਸਮਿ ਜਿਗੀਸ਼ਤਾਮ੍।

ਮੌਨਮ੍ ਚ ਏਵ ਅਸਮਿ ਗੁਹਜਾਨਾਮ੍ ਗਜਾਨਮ੍ ਗਜਾਨਵਤਾਮ੍ ਅਹਮ੍। ।38।।

ਅਰਾਜਕਤਾ ਨੂੰ ਰੋਕਣ ਲਈ ਮੈਂ ਸਾਰੇ ਸਾਧਨਾ ਵਿੱਚੋਂ ਦੰਡ ਹਾਂ ਅਤੇ ਜਿਹੜੇ ਵਿਜੇ ਦੇ ਅਭਿਲਾਖੀ ਹਨ ਉਨ੍ਹਾਂ ਵਿੱਚੋਂ ਨੀਤੀ ਹਾਂ। ਭੇਦਾਂ ਵਿੱਚੋਂ ਮੈਂ ਖਾਮੋਸ਼ੀ ਹਾਂ ਅਤੇ ਬੁੱਧੀਮਾਨਾਂ ਵਿੱਚੋਂ ਗਿਆਨ ਹਾਂ॥38॥

**यच्चापि सर्वभूतानां बीजं तदहमर्जुन।**

**न तदस्ति विना यत्स्यान्मया भूतं चराचरम् ॥ ३९ ॥**

ਯਤ੍ ਚ ਅਪਿ ਸਰ੍ਵਭੂਤਾਨਾਮ੍ ਬੀਜਮ੍ ਤਤ੍ ਅਹਮ੍ ਅਰ੍ਜੁਨ।

ਨ ਤਤ੍ ਅਸਤਿ ਵਿਨਾ ਯਤ੍ਸਜਾਨ੍ ਮਯਾ ਭੂਤਮ੍ ਚਰਾਚਰਮ੍।।39।।

ਇਹੀ ਨਹੀਂ ਅਰਜਣ! ਮੈਂ ਸਗਲ ਦ੍ਰਿਸ਼ਟੀ ਨੂੰ ਜਨਮ ਦੇਣ ਵਾਲਾ ਬੀਜ ਹਾਂ। ਅਜਿਹਾ ਥਿਰ ਜਾਂ ਗਤੀਸ਼ੀਲ ਕੋਈ ਪ੍ਰਾਣੀ ਨਹੀਂ ਜੋ ਮੇਰੇ ਬਿਨ ਰਹਿ ਸਕੇ॥39॥

**नान्तोऽस्ति मम दिव्यानां विभूतीनां परन्तप ।**

**एष तूद्देशतः प्रोक्तो विभूतेर्विस्तरो मया ॥ ४० ॥**

ਨਾ ਅਨ੍ਤਹ ਅਸਮਿ ਮਮ ਦਿਵਜਾਨਾਮ੍ ਵਿਭੂਤੀਨਾਮ੍ ਪਰਨ੍ਤਪ।

ਏਸ਼ ਤੁ ਉਦ੍ਦੇਸ਼ਤਹ ਪ੍ਰੋਕ੍ਤੋ ਵਿਭੂਤੇਰ੍ ਵਿਸ੍ਤਰੋ ਮਯਾ।।40।।

ਹੇ ਵੈਰੀਆਂ ਨੂੰ ਹਰਾਉਣ ਵਾਲੇ (ਅਰਜਣ)! ਮੇਰੇ ਦੈਵੀ ਆਕਾਰਾਂ ਦਾ ਕੋਈ ਅੰਤ ਨਹੀਂ। ਜੋ ਕੁਝ ਮੈਂ ਤੁਹਾਨੂੰ ਕਿਹਾ ਉਹ ਅਨੰਤ ਆਕਾਰਾਂ ਦਾ ਸੰਕੇਤ ਮਾਤਰ ਹੈ॥40॥

**यद्यद्विभूतिमत्सत्त्वं श्रीमदूर्जितमेव वा ।**

**तत्तदेवावगच्छ त्वं मम तेजोंऽशसम्भवम् ॥ ४१ ॥**

ਯਦ੍ ਯਦ੍ ਵਿਭੂਤਿਮਤ੍ ਸਤ੍ਤਵਮ੍ ਸ਼੍ਰੀਮਤ੍ ਉਰ੍ਜਿਤਮ੍ ਏਵ ਵਾ।

ਤਤ੍ਤ ਦੇਵਾਵਗਚ੍ਛ ਤ੍ਵਮ੍ ਮਮ ਤੇਜਹ ਅੰਸ਼ ਸਮ੍ਭਵਮ੍।।41।।

ਇਹ ਜਾਣ ਲਉ ਕਿ ਸਾਰਾ ਐਸ਼ਵਰਜ, ਸੌਂਦਰਯ ਅਤੇ ਤੇਜਸਵੀ ਸ੍ਰਿਸ਼ਟੀਆਂ ਮੇਰੇ ਤੇਜ ਦਾ ਇਕ ਅੰਸ਼ ਮਾਤ੍ਰ ਪ੍ਰਗਟਾਵਾ ਹਨ॥41॥

**अथवा बहुनैतेन किं ज्ञातेन तवार्जुन ।**

**विष्टभ्याहमिदं कृत्स्नमेकांशेन स्थितो जगत् ॥ ४२ ॥**

ਅਥਵਾ ਬਹੁਨੈਤੇਨ ਕਿਮ੍ ਗਜਾਤੇਨ ਤਵ ਅਰ੍ਜੁਨ।

ਵਿਸ਼ਟਭਜ ਅਹਮ੍ ਇਦਮ੍ ਕ੍ਰਿਤ੍ਸ੍ਨਮ੍ ਏਕ ਅੰਸ਼ੇਨ ਸਥਿਤੋ ਜਗਤ੍।।42।।

ਪਰ ਹੇ ਅਰਜਣ! ਇਸ ਸਾਰੇ ਵਿਸ਼ਾਲ ਗਿਆਨ ਦੀ ਲੋੜ ਕੀ ਹੈ? ਮੈਂ ਤਾਂ ਆਪਣੀ ਇਕ ਅੰਸ਼ ਨਾਲ ਸੰਪੂਰਨ ਬ੍ਰਹਿਮੰਡ ਵਿੱਚ ਰਮ ਕੇ ਇਸਨੂੰ ਸੰਚਾਲਿਤ ਕਰਦਾ ਹਾਂ॥42॥

ਓਮ॥

ਇਸ ਤਰਾਂ ਸ੍ਰੀਮਦਭਗਵਦਗੀਤਾ ਦੇ ਦਸਵੇਂ ਅਧਿਆਇ, 'ਸ਼੍ਰੀ ਭਗਵਾਨ ਦਾ ਐਸ਼ਵਰਜ', ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

## ਅਧਿਆਇ ਗਿਆਰ੍ਹਵਾਂ

# ਵਿਰਾਟ ਰੂਪ

अर्जुन उवाच

**मदनुग्रहाय परमं गुह्यमध्यात्मसंज्ञितम् ।**

**यत्त्वयोक्तं वचस्तेन मोहोऽयं विगतो मम ॥ १॥**

ਅਰਜੁਨ ਉਵਾਚ

ਮਦਨੁਗ੍ਰਹਾਯ ਪਰਮ੍ਮ ਗੁਹਜਮ੍ ਅਧਜਾਤ੍ਮ੍ ਸੰਗਿਜਤਮ੍।

ਯਤ੍ ਤ੍ਵਯੋਕ੍ਤਮ੍ ਵਚਸ੍ਤੇਨ ਮੋਹਹ ਅਯਮ੍ ਵਿਗਤੋ ਮਮ।।1।।

ਅਰਜਣ ਨੇ ਕਿਹਾ- ਅਤਿਅੰਤ ਗੁਹਝ ਅਧਿਆਤਮਕ ਜਿਹੜੇ ਵਿਸ਼ਿਆਂ ਦਾ ਤੁਸੀਂ ਮੈਨੂੰ ਉਪਦੇਸ਼ ਦਿੱਤਾ ਹੈ ਉਸਨੂੰ ਸੁਣ ਕੇ ਮੇਰਾ ਮੋਹ ਦੂਰ ਹੋ ਗਿਆ ਹੈ॥1॥

**भवाप्ययौ हि भूतानां श्रुतौ विस्तरशो मया ।**

**त्वत्तः कमलपत्राक्ष माहात्म्यमपि चाव्ययम् ॥ २ ॥**

ਭਵਾਪਜਯੌ ਹਿ ਭੂਤਾਨਾਮ੍ ਸ਼੍ਰੁਤੌ ਵਿਸ੍ਤਰਸ਼ੋ ਮਯਾ।

ਤਵ੍ਤ੍ਤਹ ਕਮਪਤ੍ਰਾਕ੍ਸ਼ ਮਾਹਾਤ੍ਮਜਮਪਿ ਚਾਵ੍ਜਯਮ੍।।2।।

ਹੇ ਕਮਲਨੈਣ! ਤੁਹਾਥੋਂ ਮੈਂ ਹਰੇਕ ਜੀਵ ਦੀ ਉਤਪਤੀ ਅਤੇ ਖੈਅ ਹੋਣ ਬਾਰੇ ਵਿਸਥਾਰ ਨਾਲ ਸੁਣਿਆ ਅਤੇ ਤੁਹਾਡੀ ਅਮਰ ਮਹਿਮਾ ਦਾ ਅਹਿਸਾਸ ਕੀਤਾ ਹੈ॥2॥

**एवमेतद्यथात्थ त्वमात्मानं परमेश्वर ।**

**द्रष्टुमिच्छामि ते रूपमैश्वरं पुरुषोत्तम ॥ ३ ॥**

ਏਵਮੇਤਦ੍ ਯਥਾਤ੍ਥ ਤ੍ਵਮ੍ ਆਤ੍ਮਾਨਮ੍ ਪਰਮੇਸ਼੍ਵਰ।

ਦ੍ਰਸ਼੍ਟੁਮ੍ ਇਚ੍ਛਾਮਿ ਤੇ ਰੂਪਮੈਸ਼੍ਵਰਮ੍ ਪੁਰੁਸ਼ੋਤ੍ਤਮ।।3।।

ਹੇ ਪੁਰਸ਼ੋਤਮ, ਹੇ ਪਰਮੇਸ਼ਰ! ਬੇਸ਼ਕ ਮੈਂ ਆਪਦੇ ਸਾਹਮਣੇ ਆਪ ਦੁਆਰਾ ਵਰਣਿਤ ਆਪਣਾ ਅਸਲ ਰੂਪ ਦੇਖ ਰਿਹਾ ਹਾਂ ਫਿਰ ਵੀ ਇਹ ਦੇਖਣ ਦਾ ਇਛੁੱਕ ਹਾਂ ਕਿ ਇਸ ਦ੍ਰਿਸ਼ਟਮਾਨ ਜਗਤ ਵਿੱਚ ਤੁਸੀਂ ਕਿਸ ਤਰਾਂ ਪ੍ਰਗਟ ਹੋਏ। ਮੈਂ ਆਪ ਦੇ ਉਸੇ ਸਰੂਪ ਦਾ ਦੀਦਾਰ ਕਰਨਾ ਚਾਹੁੰਦਾ ਹਾਂ॥3॥

**मन्यसे यदि तच्छक्यं मया द्रष्टुमिति प्रभो ।**

**योगेश्वर ततो मे त्वं दर्शयात्मानमव्ययम् ॥ ४ ॥**

ਮਨਜਸੇ ਯਦਿ ਤਚ੍ਛਕਜਮ੍ ਮਯਾ ਦ੍ਰਸ਼੍ਟੁਮਿਤਿ ਪ੍ਰਭੋ।

ਯੋਗੇਸ਼੍ਵਰ ਤਤੋ ਮੇ ਤ੍ਵਮ੍ ਦਰ੍ਸ਼ਯਾਤ੍ਮਾਨਮਵਜਯਮ੍।।4।।

ਹੇ ਪ੍ਰਭੂ, ਹੇ ਯੋਗੇਸ਼ਵਰ! ਜੇ ਤੁਹਾਡਾ ਖਿਆਲ ਹੈ ਮੈਂ ਆਪਦੇ ਵਿਸ਼ਵ ਰੂਪ ਨੂੰ ਦੇਖਣ ਦੇ ਸਮਰੱਥ ਹੋ ਸਕਦਾ ਹਾਂ ਤਾਂ ਕਿਰਪਾ ਕਰਕੇ ਮੈਨੂੰ ਆਪਣਾ ਅਸੀਮ ਬ੍ਰਹਿਮੰਡੀ ਰੂਪ ਦਿਖਾਉ॥4॥

श्रीभगवानुवाच

**पश्य मे पार्थ रूपाणि शतशोऽथ सहस्रशः ।**

**नानाविधानि दिव्यानि नानावर्णाकृतीनि च ॥५॥**

ਸ਼੍ਰੀ ਭਗਵਾਨ ਉਵਾਚ

ਪਸ਼ਜ ਮੇ ਪਾਰ੍ਥ ਰੂਪਾਣਿ ਸ਼ਤਸ਼ਹ ਅਥ ਸਹਸ੍ਰਸ਼ਹ।

ਨਾਨਾਵਿਧਾਨਿ ਦਿਵਜਾਨਿ ਨਾਨਾਵਰ੍ਣਾ ਕ੍ਰਿਤੀਨਿ ਚ।।5।।

ਭਗਵਾਨ ਨੇ ਕਿਹਾ- ਹੇ ਪਾਰਥ! ਹੁਣ ਤੁਸੀਂ ਮੇਰੇ ਐਸ਼ਵਰਜ ਨੂੰ ਸੈਂਕੜੇ ਹਜਾਰਾਂ ਤਰਾਂ ਦੇ ਦੈਵੀ ਅਤੇ ਵਿਚਿਤ੍ ਰੰਗਾਂ ਵਾਲੇ ਰੂਪ ਨੂੰ ਦੇਖੋ॥5॥

**पश्यादित्यान्वसून् रुद्रानश्विनौ मरुतस्तथा ।**

**बहून्यदृष्टपूर्वाणि पश्याश्चर्याणि भारत ॥ ६ ॥**

ਪਸ਼ਯਾਦਿਤਜਾਨ੍ ਵਸੂਨ੍ ਰੁਦ੍ਰਾਨ ਅਸ਼੍ਵਿਨੌ ਮਰੁਤਸ੍ਤਥਾ।

ਬਹੂਨਜ ਦ੍ਰਿਸ਼੍ਟਪੂਰਵਾਣਿ ਪਸ਼੍ਯ ਆਸ਼੍ਚਰਜਾਣਿ ਭਾਰਤ।।6।।

ਹੇ ਭਾਰਤ! ਲਉ ਤੁਸੀਂ ਅਦਿਤੀਆਂ, ਵਸੂਆਂ, ਰੁਦਰਾਂ, ਅਸ਼ਵਿਨੀ ਕੁਮਾਰਾਂ ਅਤੇ ਹੋਰ ਦੇਵਤਿਆਂ ਦੇ ਵਿਭਿੰਨ ਰੂਪ ਇੱਥੇ ਦੇਖੋ। ਮੇਰੇ ਅਜਿਹੇ ਅਨੇਕ ਹੈਰਾਨੀਜਨਕ ਰੂਪ ਦੇਖੋ ਜਿਨ੍ਹਾਂ ਨੂੰ ਪਹਿਲਾਂ ਕਿਸੇ ਨੇ ਨਾ ਦੇਖਿਆ ਨਾ ਸੁਣਿਆ॥6॥

**इहैकस्थं जगत्कृत्स्नं पश्याद्य सचराचरम्।**

**मम देहे गुडाकेश यच्चान्यद् द्रष्टुमिच्छसि ॥ ७ ॥**

ਇਹੈਕਸ੍ਥਮ੍ ਜਗਤ੍ ਕ੍ਰਿਤ੍ਸਨ੍ਨਮ੍ ਪਸ਼੍ਯ ਆਦਜ ਸਚਰਾਚਰਮ੍।

ਮਮ ਦੇਹੇ ਗੁਡਾਕੇਸ਼ ਯਤ੍ ਚ ਅਨਜਤ੍ ਦ੍ਰਸ਼੍ਟੁਮ੍ ਇਚ੍ਛਸਿ।।7।।

ਹੇ ਅਰਜਣ! ਤੁਸੀਂ ਜੋ ਵੀ ਦੇਖਣਾ ਚਾਹੋ ਉਸਨੂੰ ਤਤਕਾਲ ਮੇਰੇ ਇਸ ਸਰੀਰ ਵਿੱਚ ਦੇਖੋ। ਇਸ ਸਮੇਂ ਜਾਂ ਭਵਿੱਖ ਵਿੱਚ ਜੋ ਵੀ ਦੇਖਣਾ ਚਾਹੁੰਦੇ ਹੋ ਉਸਨੂੰ ਇਹ ਵਿਸ਼ਵਰੂਪ ਦਿਖਾਣ ਵਾਲਾ ਮੈਂ ਹਾਂ। ਇਕੋ ਥਾਂ ਉੱਤੇ ਇੱਥੇ ਚੱਲ ਅਚੱਲ ਸਭ ਕੁੱਝ ਹੈ॥7॥

**न तु मां शक्यसे द्रष्टुमनेनैव स्वचक्षुषा ।**

**दिव्यं ददामि ते चक्षुः पश्य मे योगमैश्वरम् ॥ ८ ॥**

ਨ ਤੁ ਮਾਮ੍ ਸ਼ਕਜਸੇ ਦ੍ਰਸ਼੍ਟੁਮਨੇਨੈਵ ਸ੍ਵਚਕ੍ਸ਼ੁਸ਼ਾ।

ਦਿਵ੍ਜਮ੍ ਦਦਾਮਿ ਤੇ ਚਕ੍ਸ਼ੁਹ ਪਸ਼੍ਜ ਮੇ ਯੋਗਮੈਸ੍ਵਰਮ੍। ।8।।

ਪਰ ਤੁਸੀਂ ਆਪਣੀਆਂ ਇਨ੍ਹਾਂ ਅੱਖਾਂ ਨਾਲ ਮੈਨੂੰ ਨਹੀਂ ਦੇਖ ਸਕਦੇ ਇਸ ਕਰਕੇ ਤੁਹਾਨੂੰ ਦੈਵੀ ਅੱਖਾਂ ਦੇ ਰਿਹਾ ਹਾਂ। ਹੁਣ ਮੇਰੇ ਯੋਗ ਐਸ਼ਵਰਜ ਨੂੰ ਦੇਖੋ॥8॥

संजय उवाच

**एवमुक्त्वा ततो राजन्महायोगेश्वरो हरिः ।**

**दर्शयामास पार्थाय परमं रूपमैश्वरम् ॥ ९॥**

ਸੰਜੇ ਉਵਾਚ

ਏਵਮੁਕ੍ਤ੍ਵਾ ਤਤੋ ਰਾਜਨ੍ਮਹਾਯੋਗੇਸ੍ਵਰੋ ਹਰਿਹ।

ਦਰ੍ਸ਼ਯਾਮਾਸ ਪਾਰ੍ਥਾਯ ਪਰਮਮ੍ ਰੂਪਮੈਸ੍ਵਰਮ੍।।9।।

ਸੰਜੇ ਨੇ ਕਿਹਾ- ਹੇ ਰਾਜਾ ਇਹ ਕਹਿਕੇ ਮਹਾਂਯੋਗੇਸ਼ਵਰ ਭਗਵਾਨ ਨੇ ਅਰਜਣ ਨੂੰ ਆਪਣਾ ਵਿਰਾਟ ਰੂਪ ਦਿਖਾਇਆ॥9॥

**अनेकवक्त्रनयनमनेकाद्भुतदर्शनम् ।**

**अनेकदिव्याभरणं दिव्यानेकोद्यतायुधम् ॥ १० ॥**

ਅਨੇਕਵਕ੍ਤ੍ਰ ਨਯਨਮ੍ ਅਨੇਕਾਦ੍ਭੁਤਦਰ੍ਸ਼ਨਮ੍।

ਅਨੇਕ ਦਿਵ੍ਜਾਭਰਣਮ੍ ਦਿਵ੍ਜਾਨੇਕੋਦ੍ਜਤਾਯੁਧਮ੍।।10।।

**दिव्यमाल्याम्बरधरं दिव्यगन्धानुलेपनम् ।**

**सर्वाश्चर्यमयं देवमनन्तं विश्वतोमुखम् ॥ ११ ॥**

ਦਿਵ੍ਜਮਾਲਜਾਮ੍ਬਰਧਰਮ੍ ਦਿਵ੍ਜਗਨ੍ਧਾਨੁਲੇਪਨਮ੍।

ਸਰ੍ਵ ਆਸ਼੍ਚਰਜਮ੍ ਦੇਵਮ੍ ਅਨਨ੍ਤਮ੍ ਵਿਸ੍ਵਤੋ ਮੁਖਮ੍।।11।।

ਇਸ ਵਿਸ਼ਵਰੂਪ ਵਿੱਚ ਅਰਜਣ ਨੇ ਅਸੰਖ ਮੁਖ, ਅਸੰਖ ਅੱਖਾਂ ਅਤੇ ਅਸੰਖ ਹੈਰਾਨੀਜਨਕ ਦ੍ਰਿਸ਼ ਦੇਖੇ। ਇਹ ਰੂਪ ਅਨੇਕ ਦੈਵੀ ਸਜਾਵਟਾਂ ਨਾਲ ਸਜੇ ਹੋਏ ਸਨ ਅਤੇ ਹਰੇਕ ਨੇ ਦੈਵੀ ਹਥਿਆਰ ਚੁੱਕਿਆ ਹੋਇਆ ਸੀ। ਦੈਵੀ ਮਾਲਾਂ ਅਤੇ ਪੁਸ਼ਾਕਾਂ ਪਹਿਨੀਆਂ ਹੋਈਆਂ ਸਨ ਤੇ ਹਰੇਕ ਵਿੱਚੋਂ ਦੈਵੀ ਸੁਗੰਧ ਆ ਰਹੀ ਸੀ। ਇਹ ਸਭ ਕੁਝ ਹੈਰਾਨੀਜਨਕ, ਤੇਜੱਸਵੀ, ਅਸੀਮ ਅਤੇ ਸਰਬ ਵਿਆਪਕ ਸੀ॥10॥ ॥11॥

**दिवि सूर्यसहस्रस्य भवेद्युगपदुत्थिता ।**

**यदि भाः सदृशी सा स्याद्भासस्तस्य महात्मनः ।। १२ ।।**

ਦਿਵਿ ਸੂਰਜ ਸਹਸ੍ਰਸਜ ਭਵੇਤ੍ ਯੁਗਪਤ੍ ਉਤ੍ਥਿਤਾ।

ਯਦਿ ਭਾਹ ਸਦ੍ਰਿਸ਼ੀ ਸਾ ਸਜਾਤ੍ ਭਾਸਸ੍ਤਸਜ ਮਹਾਤ੍ਮਨਹ।12।।

ਇਕੋ ਵਾਰ ਅਸਮਾਨ ਵਿੱਚ ਜੇ ਹਜਾਰ ਸੂਰਜ ਉਦੈ ਹੋ ਜਾਣ ਤਦ ਉਨ੍ਹਾਂ ਦੀ ਰੋਸ਼ਨੀ ਸ਼ਾਇਦ ਪਰਮਪੁਰਖ ਦੇ ਇਸ ਵਿਸ਼ਵਰੂਪ ਦੇ ਤੇਜ ਤੁੱਲ ਹੋ ਸਕੇ॥12॥

**तत्रैकस्थं जगत्कृत्स्नं प्रविभक्तमनेकधा ।**

**अपश्यद्देवदेवस्य शरीरे पाण्डवस्तदा ॥ १३ ॥**

ਤਤ੍ਰ ਏਕਸ੍ਥਮ੍ ਜਗਤ੍ਕ੍ਰਿਤ੍ਸਨ੍ਨ ਪ੍ਰਵਿਭਕ੍ਤਮਨੇਕਧਾ।

ਅਪਸ਼ਜਤ੍ ਦੇਵਦੇਵਸਜ ਸ਼ਰੀਰੇ ਪਾਂਡਵਸ੍ਤਦਾ।।13।।

ਉਸ ਵਕਤ ਅਰਜਣ, ਭਗਵਾਨ ਨੂੰ ਵਿਸ਼ਵਰੂਪ ਵਿੱਚ ਇਕੋ ਥਾਂ ਤੇ ਮੌਜੂਦ ਹਜਾਰਾਂ ਹਿੱਸਿਆਂ ਵਿੱਚ ਵੰਡਿਆ ਬ੍ਰਹਿਮੰਡ, ਅਨੰਤ ਭਾਗਾਂ ਵਿੱਚ ਦੇਖ ਸਕਿਆ॥13॥

**ततः स विस्मयाविष्टो हृष्टरोमा धनञ्जयः ।**

**प्रणम्य शिरसा देवं कृताञ्जलिरभाषत ॥ १४ ॥**

ਤਤਹ ਸ ਵਿਸ੍ਮਯਾਵਿਸ਼੍ਟੋ ਹ੍ਰਿਸ਼੍ਟਰੋਮਾ ਧਨੰਜਯਹ।

ਪ੍ਰਣਮਜ ਸ਼ਿਰਸਾ ਦੇਵਮ੍ ਕ੍ਰਿਤਾਂਜਲਿਰਭਾਸ਼ਤ।।14।।

ਤਦ ਮੋਹਗ੍ਰਸਤ, ਵਿਸਮਾਦਿਤ ਅਤੇ ਰੋਮਾਂਚਿਤ ਹੋਏ ਅਰਜਣ ਨੇ ਪ੍ਰਣਾਮ ਕਰਨ ਵਾਸਤੇ ਸੀਸ ਝੁਕਾਇਆ ਅਤੇ ਹੱਥ ਜੋੜ ਕੇ ਭਗਵਾਨ ਅੱਗੇ ਪ੍ਰਾਰਥਨਾ ਕਰਨ ਲੱਗਾ॥14॥

**पश्यामि देवांस्तव देव देहे सर्वांस्तथा भूतविशेषसङ्घान् ।**

**ब्रह्माणमीशं कमलासनस्थ  मृषींश्च सर्वानुरगांश्च दिव्यान् ॥ १५ ॥**

ਪਸ਼ਜਾਮਿ ਦੇਵਾਂਸ੍ਤਵ ਦੇਵ ਦੇਹੇ ਸਰ੍ਵਾਨ੍ ਤਥਾ ਭੂਤਵਿਸ਼ੇਸ਼ ਸੰਘਾਨ੍।

ਬ੍ਰਹ੍ਮਾਣਮ੍ ਈਸ਼ਮ੍ ਕਮਲਾਸਨਸ੍ਥ ਮ੍ਰਿਸ਼ੀਂਸ਼੍ਚ ਸਰ੍ਵਾਨੁਰਗਾਂਸ਼੍ਚ ਦਿਵਜਾਨ੍।।15।।

ਅਰਜਣ ਨੇ ਕਿਹਾ- ਹੇ ਭਗਵਾਨ ਕ੍ਰਿਸ਼ਨ! ਆਪਦੇ ਸਰੀਰ ਵਿੱਚ ਮੈਂ ਸਾਰੇ ਦੇਵਤੇ ਅਤੇ ਹੋਰ ਅਨੇਕ ਜੀਵਾਂ ਨੂੰ ਇਕੱਠੇ ਦੇਖ ਰਿਹਾ ਹਾਂ। ਕਮਲ ਉੱਪਰ ਬਿਰਾਜਮਾਨ ਬ੍ਰਹਮਾ, ਸ਼ਿਵਜੀ, ਸਾਰੇ ਰਿਸ਼ੀਆਂ ਅਤੇ ਸਾਰੇ ਦੈਵੀ ਨਾਗਾਂ ਨੂੰ ਦੇਖ ਰਿਹਾ ਹਾਂ॥15॥

**अनेकबाहूदरवक्त्रनेत्रं पश्यामि त्वां सर्वतोऽनन्तरूपम् ।**

**नान्तं न मध्यं न पुनस्तवादिं पश्यामि विश्वेश्वर विश्वरूप ॥ १६ ॥**

ਅਨੇਕਬਾਹੂਦਰਵਕਤ੍ਰ ਨੇਤ੍ਰਮ੍ ਪਸ਼ਜਾਮਿ ਤ੍ਵਾਮ੍ ਸਰ੍ਵਤਹ ਅਨਨ੍ਤਰੂਪਮ੍।

ਨ ਅਨ੍ਤਮ੍ ਨ ਮਧਜਮ੍ ਨ ਪੁਨਸ੍ਤਵਾਦਿਮ੍ ਪਸ਼ਯਾਮਿ ਵਿਸ਼੍ਵੇਸ਼੍ਵਰ ਵਿਸ਼੍ਵਰੂਪ।।16।।

ਹੇ ਵਿਸ਼ਵੇਸ਼ਵਰ, ਹੇ ਵਿਸ਼ਵਰੂਪ! ਆਪ ਦੇ ਸਰੀਰ ਵਿੱਚ ਮੈਂ ਅਨੇਕ ਹੱਥ, ਪੇਟ, ਮੂੰਹ ਅਤੇ ਅੱਖਾਂ ਦੇਖ ਰਿਹਾ ਹਾਂ ਜੋ ਸਭ ਪਾਸੇ ਫੈਲੇ ਹੋਏ ਹਨ ਅਤੇ ਜਿਨਾਂ ਦਾ ਕੋਈ ਅੰਤ ਨਹੀਂ। ਤੁਹਾਡੇ ਵਿੱਚ ਨਾ ਅੰਤ ਦਿਸਦਾ ਹੈ ਨਾ ਮੱਧ ਨਾ ਆਦਿ॥16॥

**किरीटिनं गदिनं चक्रिणं च तेजोराशिं सर्वतो दीप्तिमन्तम् ।**

**पश्यामि त्वां दुर्निरीक्ष्यं समन्ता द्दीप्तानलार्कद्युतिमप्रमेयम् ।। १७ ।।**

ਕਿਰੀਟਿਨਮ੍ ਗਦਿਨਮ੍ ਚਕ੍ਰਿਣਮ੍ ਚ ਤੇਜੋਰਾਸ਼ਿਮ੍ ਸਰ੍ਵਤੋ ਦੀਪ੍ਤਿਮਨ੍ਤਮ੍।

ਪਸ਼ਜਾਮਿ ਤ੍ਵਾਮ੍ ਦੁਰ੍ ਨਿਰੀਕ੍ਸ਼ਯਮ੍ ਸਮਨ੍ਤਾ ਦੀਪ੍ਤ ਅਨਲ ਅਰ੍ਕ ਦਜੁਤਿਮ੍ ਅਪ੍ਰਮੇਯਮ੍।।17।।

ਚਕਾਚੌਂਧ ਰੋਸ਼ਨੀ ਕਾਰਨ ਆਪਦੇ ਰੂਪ ਨੂੰ ਦੇਖ ਸਕਣਾ ਮੁਸ਼ਕਿਲ ਹੈ ਕਿਉਂਕਿ ਪ੍ਰਚੰਡ ਅਗਨੀ ਵਾਂਗ ਜਾਂ ਸੂਰਜ ਦੇ ਅਨੰਤ ਪ੍ਰਕਾਸ਼ ਵਾਂਗ ਇਹ ਚਾਰੇ ਪਾਸੇ ਫੈਲ ਰਿਹਾ ਹੈ। ਤਾਂ ਵੀ ਮੈਂ ਇਸ ਤੇਜਸਵੀ ਰੂਪ ਨੂੰ ਪੂਰਾ ਵੇਖ ਰਿਹਾ ਹਾਂ ਜੋ ਅਨੇਕ ਮੁਕਟਾਂ, ਗਦਾਵਾਂ ਅਤੇ ਚੱਕਰਾਂ ਨਾਲ ਸਜਿਆ ਹੋਇਆ ਹੈ॥17॥

**त्वमक्षरं परमं वेदितव्यं त्वमस्य विश्वस्य परं निधानम् ।**

**त्वमव्ययः शाश्वतधर्मगोप्ता सनातनस्त्वं पुरुषो मतो मे ॥ १८ ॥**

ਤ੍ਵਮਕ੍ਸ਼ਰਮ੍ ਪਰਮਮ੍ ਵੇਦਿਤਵਜਮ੍ ਤ੍ਵਮਸਜ ਵਿਸ਼੍ਵਸਜ ਪਰਮ੍ ਨਿਧਾਨਮ੍।

ਤ੍ਵਮਵਜਯਹ ਸ਼ਾਸ਼੍ਵਤ ਧਰ੍ਮ ਗੋਪ੍ਤਾ ਸਨਾਤਨ ਸ੍ਤ੍ਵਮ੍ ਪੁਰੁਸ਼ੋ ਮਤੋ ਮੇ।।18।।

ਆਪ ਅਖੰਡ, ਆਦਿ, ਮਨੁੱਖੀ ਚਿੰਤਨ ਤੋਂ ਸਰਵੁਚ, ਸਾਰਿਆਂ ਤੋਂ ਉੱਤਮ, ਬ੍ਰਹਿਮੰਡ ਦੇ ਪਰਮ ਆਧਾਰ ਹੋ। ਤੁਸੀਂ ਅਕੱਥ ਪੁਰਾਣ ਪੁਰਖ ਹੋ। ਤੁਸੀਂ ਸਨਾਤਨ ਧਰਮ ਦੇ ਪਾਲਕ ਭਗਵਾਨ ਹੋ। ਇਹੀ ਮੇਰੀ ਸਮਝ ਹੈ॥18॥

**अनादिमध्यान्तमनन्तवीर्यमनन्तबाहुं शशिसूर्यनेत्रम् ।**

**पश्यामि त्वां दीप्तहुताश वक्त्रं स्वतेजसा विश्वमिदं तपन्तम् ॥ १९ ॥**

ਅਨਾਦਿਮਧਜਾਨ੍ਤਮਨਨ੍ਤਵੀਰਜਮ੍ ਅਨਨ੍ਤਬਾਹੂਮ੍ ਸ਼ਸ਼ਿਸੂਰਜਨੇਤ੍ਰਮ੍।

ਪਸ਼ਜਾਮਿ ਤ੍ਵਾਮ੍ ਦੀਪ੍ਤ ਹੁਤਾਸ਼ ਵਕ੍ਤ੍ਰਮ੍ ਸ੍ਵਤੇਜਸਾ ਵਿਸ਼੍ਵਮਿਦਮ੍ ਤਪਨ੍ਤਮ੍।।19।।

ਤੁਸੀਂ ਆਦਿ, ਮੱਧ ਅਤੇ ਅੰਤ ਤੋਂ ਮੁਕਤ ਹੋ। ਤੁਹਾਡਾ ਜਸ ਅਨੰਤ ਹੈ। ਤੁਹਾਡੀਆਂ ਅਸੰਖ ਬਾਹਵਾਂ ਹਨ, ਸੂਰਜ ਚੰਦ ਤੁਹਾਡੀਆਂ ਅੱਖਾਂ ਹਨ। ਮੈਂ ਤੁਹਾਡੇ ਮੁਖ ਵਿੱਚੋਂ ਪਰਜਵੱਲਤ ਅਗਨੀ ਨਿਕਲਦੀ ਅਤੇ ਤੁਹਾਡੇ ਤੇਜ ਨਾਲ ਸੰਪੂਰਣ ਬ੍ਰਹਿਮੰਡ ਨੂੰ ਜਲਦਾ ਹੋਇਆ ਦੇਖ ਰਿਹਾ ਹਾਂ॥19॥

**द्यावापृथिव्योरिदमन्तरं हि व्याप्तं त्वयैकेन दिशश्च सर्वाः ।**

**दृष्ट्वाद्भुतं रूपमुग्रं तवेदं लोकत्रयं प्रव्यथितं महात्मन् ॥ २० ॥**

ਦਜਾਵਾ ਪ੍ਰਿਥੀਵਜੋਰਿਦਮਨ੍ਤਰਮ੍ ਹਿ ਵਜਾਪ੍ਤਮ੍ ਤ੍ਵਯੈਕੇਨ ਦਿਸ਼ਹ ਚ ਸਰ੍ਵਾਹ।

ਦ੍ਰਿਸ਼੍ਟ੍ਵਾ ਅਦ੍ਭੁਤਮ੍ ਰੂਪਮ੍ ਉਗ੍ਰਮ੍ ਤਵੇਦਮ੍ ਲੋਕ ਤ੍ਰਯਮ੍ ਪ੍ਰਵਜਥਿਤਮ੍ ਮਹਾਤ੍ਮਨ੍।।20।।

ਬੇਸ਼ਕ ਤੁਸੀਂ ਇਕ ਹੋ ਪਰ ਆਕਾਸ਼, ਸਾਰੇ ਲੋਕਾਂ ਅਤੇ ਉਨ੍ਹਾਂ ਵਿਚਕਾਰ ਹਰੇਕ ਥਾਂ ਤੁਸੀਂ ਮੌਜੂਦ ਹੋ। ਹੇ ਮਹਾਂਪੁਰਖ! ਆਪਦੇ ਇਸ ਅਜੀਬ ਅਤੇ ਭਿਆਨਕ ਰੂਪ ਨੂੰ ਦੇਖਕੇ ਸਾਰੇ ਲੋਕ ਭੈਭੀਤ ਹਨ॥20॥

**अमी हि त्वां सुरसङ्घा विशन्ति केचिद्भीताःप्राञ्जलयो गृणन्ति ।**

**स्वस्तीत्युक्त्वा महर्षिसिद्धसङ्घाः स्तुवन्ति त्वां स्तुतिभिः पुष्कलाभिः ॥ २१ ॥**

ਅਮੀ ਹਿ ਤ੍ਵਾਮ੍ ਸੁਰਸੰਘਾ ਵਿਸ਼ਨ੍ਤਿ ਕੇਚਿਤ੍ ਭੀਤਾਹ ਪ੍ਰਾਂਜਲਜੋ ਗ੍ਰਿਣਨ੍ਤਿ।

ਸ੍ਵਸ੍ਤੀਤਜੁਕ੍ਤ੍ਵਾ ਮਹਰਿਸ਼ੀ ਸਿਦ੍ਧਸੰਘਾਹ ਸ੍ਤੁਵਨ੍ਤਿ ਤ੍ਵਾਮ੍ ਸਤੁਤਿਭਿਹ ਪੁਸ਼੍ਕਲਾਭਿਹ।।21।।

ਸਾਰੇ ਦੇਵ ਆਪਦੀ ਸ਼ਰਨ ਲੈ ਰਹੇ ਹਨ, ਆਪ ਵਿੱਚ ਸਮਾਅ ਰਹੇ ਹਨ। ਉਨ੍ਹਾਂ ਵਿੱਚੋਂ ਕੁਝ ਭੈਭੀਤ ਹੋ ਕੇ ਹੱਥ ਬੰਨ੍ਹੀ ਆਪ ਅੱਗੇ ਪ੍ਰਾਰਥਨਾ ਕਰ ਰਹੇ ਹਨ। ਮਹਾਂਰਿਸ਼ੀ ਅਤੇ ਸਿੱਧ ਸਮੂਹ, "ਕਲਿਆਣ ਹੋਵੇ", ਕਹਿਕੇ ਵੈਦਿਕ ਸਤੋਤ੍ਰਾਂ ਦਾ ਪਾਠ ਕਰਦਿਆਂ ਆਪ ਦੀ ਉਸਤਤਿ ਕਰ ਰਹੇ ਹਨ॥21॥

**रुद्रादित्या वसवो ये च साध्या विश्वेऽश्विनौ मरुतश्चोष्मपाश्च ।**

**गन्धर्वयक्षासुरसिद्धसङ्घा वीक्षन्ते त्वां विस्मिताश्चैव सर्वे ॥ २२ ॥**

ਰੁਦ੍ਰਾਦਿਤਜਾ ਵਸਵੋ ਯੇ ਚ ਸਾਧਜਾ ਵਿਸ਼੍ਵੇ ਅਸ਼੍ਵਿਨੌ ਮਰੁਤਹ ਚ ਉਸ਼੍ਮ ਪਾਹ ਚ।

ਗਨ੍ਧਰ੍ਵ ਯਕ੍ਸ਼ ਅਸੁਰ ਸਿਦ੍ਧਸੰਘਾ ਵੀਕ੍ਸ਼ਨ੍ਤੇ ਤ੍ਵਾਮ੍ ਵਿਸ੍ਮਿਤਾਹ ਚ ਏਵ ਸਰ੍ਵੇ।।22।।

ਸ਼ਿਵ ਦੇ ਭਿੰਨ ਭਿੰਨ ਰੂਪ, ਅਦਿੱਤੀਗਣ, ਵਸੂ, ਸਾਧਯ, ਵਿਸ਼ਵਦੇਵ, ਦੋਵੇਂ ਅਸ਼ਵਿਨੀ ਕੁਮਾਰ, ਮਰੁਤਗਣ, ਪਿਤਰਗਣ, ਗੰਧਰਵ, ਯੱਕਸ਼, ਅਸੁਰ ਅਤੇ ਸਿੱਧਦੇਵ ਸਭ ਆਪਨੂੰ ਹੈਰਾਨ ਹੋ ਹੋ ਦੇਖ ਰਹੇ ਹਨ॥22॥

**रूपं महत्ते बहुवक्त्रनेत्रं महाबाहो बहुबाहूरुपादम्।**

**बहूदरं बहुदंष्ट्राकरालं दृष्ट्वा लोकाः प्रव्यथितास्तथाहम् ॥ २३ ॥**

ਰੂਪਮ੍ ਮਹਤ੍ਤੇ ਬਹੁਵਕ੍ਤ੍ਰਨੇਤ੍ਰਮ੍ ਮਹਾਬਾਹੋ ਬਹੁਬਾਹੂਰੁਪਾਦਮ੍।

ਬਹੂਦਰਮ੍ ਬਹੁ ਦੰਸ਼੍ਟ੍ਰਾਕਰਾਲਮ੍ ਦ੍ਰਿਸ਼੍ਟ੍ਵਾ ਲੋਕਾਹ ਪ੍ਰਵਜਥਿਤਾਸ੍ਤਥਾਹਮ੍।।23।।

ਹੇ ਬਲਵਾਨ ਬਾਹਾਂ ਵਾਲੇ! ਤੁਹਾਡੇ ਅਨੇਕ ਮੁਖ, ਬਾਹਾਂ, ਪੱਟ, ਪੈਰ, ਪੇਟ ਅਤੇ ਭਿਆਨਕ ਦੰਦਾਂ ਵਾਲੇ ਵਿਰਾਟ ਰੂਪ ਨੂੰ ਦੇਖਕੇ ਦੇਵਤਿਆਂ ਸਣੇ ਸਭ ਲੋਕ ਬੇਚੈਨ ਹਨ ਤੇ ਉਨ੍ਹਾਂ ਵਾਂਗ ਮੈਂ ਵੀ ਡਾਵਾਂਡੋਲ ਹਾਂ॥23॥

**नभःस्पृशं दीप्तमनेकवर्णं व्यात्ताननं दीप्तविशालनेत्रम्।**

**दृष्ट्वा हि त्वां प्रव्यथितान्तरात्मा धृतिं न विन्दामि शमं च विष्णो ॥ २४ ॥**

ਨਭਹ ਸਪ੍ਰਿਸ਼ਮ੍ ਦੀਪ੍ਤਮਨੇਕਵਰ੍ਣਮ੍ ਵਜਾਤ੍ਤਾਨਨਮ੍ ਦੀਪ੍ਤਵਿਸ਼ਾਲਨੇਤ੍ਰਮ੍।

ਦ੍ਰਿਸ਼੍ਟ੍ਵਾ ਹਿ ਤ੍ਵਾਮ੍ ਪ੍ਰਵ੍ਜਥਿਤਾਨ੍ਤਰਾਤ੍ਮਾ ਧ੍ਰਿਤਿ ਨ ਵਿਨ੍ਦਾਮਿ ਸ਼ਮਮ੍ ਚ ਵਿਸ਼੍ਣੋ।।24।।

ਹੇ ਸਰਬ ਵਿਆਪਕ ਵਿਸ਼ਣੂ! ਅਨੇਕ ਜੋਤ ਰੰਗਾਂ ਵਿੱਚ ਘਿਰੇ, ਆਕਾਸ਼ ਨੂੰ ਛੂਹ ਰਹੇ, ਮੁੱਖ ਫੈਲਾਏ, ਵੱਡੀਆਂ ਲਿਸ਼ਕਦੀਆਂ ਅੱਖਾਂ ਖੁੱਲ੍ਹੀਆਂ ਦੇਖ ਕੇ ਮੇਰਾ ਮਨ ਡਾਵਾਂਡੋਲ ਹੈ। ਮੇਰੇ ਵਿੱਚ ਨਾ ਧੀਰਜ ਰਿਹਾ ਨਾ ਮਾਨਸਿਕ ਸੰਤੁਲਨ॥24॥

**दंष्ट्राकरालानि च ते मुखानि दृष्ट्वैव कालानलसन्निभानि ।**

**दिशो न जाने न लभे च शर्म प्रसीद देवेश जगन्निवास ॥ २५ ॥**

ਦੰਸ਼੍ਟ੍ਰਾਕਰਾਲਾਨਿ ਚ ਤੇ ਮੁਖਾਨਿ ਦ੍ਰਿਸ਼੍ਟਵੈਵ ਕਾਲਾਨਲਸਨ੍ਨਿਭਾਨਿ।

ਦਿਸ਼ੋ ਚ ਜਾਨੇ ਨ ਲਭੇ ਚ ਸ਼ਰ੍ਮ ਪ੍ਰਸੀਦ ਦੇਵੇਸ਼ ਜਗਨ੍ ਨਿਵਾਸ।।25।।

ਹੇ ਦੇਵੇਸ਼! ਹੇ ਜਗਤ ਦੇ ਆਸਰੇ, ਤੁਸੀਂ ਮੇਰੇ ਉੱਪਰ ਪ੍ਰਸੰਨ ਹੋ। ਤੁਹਾਡੀ ਪਰਲੋ, ਅਗਨੀ ਸਰੂਪ ਮੁਖੜਿਆਂ ਨੂੰ, ਵਿਕਰਾਲ ਦੰਦਾਂ ਨੂੰ ਦੇਖ ਕੇ ਮੈਂ ਸੰਤੁਲਨ ਖੋ ਬੈਠਾ ਹਾਂ। ਮੈਂ ਸਭ ਪਾਸਿਓਂ ਮੋਹਗ੍ਰਸਤ ਹੋ ਰਿਹਾ ਹਾਂ॥25॥

**अमी च त्वां धृतराष्ट्रस्य पुत्राः सर्वे सहैवावनिपाल सङ्घैः।**

**भीष्मो द्रोणः सूतपुत्रस्तथासौ सहास्मदीयैरपि योधमुख्यैः ॥ २६ ॥**

ਅਮੀ ਚ ਤ੍ਵਾਮ੍ ਧ੍ਰਿਤਰਾਸ਼੍ਟ੍ਰਸਜ ਪੁਤ੍ਰਾਹ ਸਰ੍ਵੇ ਸਹੈਵਾਵਨਿਪਾਲ ਸੰਘੇਹ।

ਭੀਸ਼੍ਮੋ ਦ੍ਰੋਣਹ ਸੂਤਪੁਤ੍ਰਸ੍ਤਥਾਸੌ ਸਹਾਸ੍ਮਦੀਯੈਰਪਿ ਯੋਧਮੁਖਜੈਹ।।26।।

**वक्त्राणि ते त्वरमाणा विशन्ति दंष्ट्राकरालानि भयानकानि ।**

**केचिद्विलग्ना दशनान्तरेषु सन्दृश्यन्ते चूर्णितैरुत्तमाङ्गैः ॥ २७ ॥**

ਵਕ੍ਤ੍ਰਾਣਿ ਤੇ ਤ੍ਵਰਮਾਣਾ ਵਿਸ਼ਨ੍ਤਿ ਦੰਸ਼੍ਟ੍ਰਾਕਰਾਲਾਨਿ ਭਯਾਨਕਾਨਿ।

ਕੇਚਿਤ੍ ਵਿਲ੍ਗਨਾ ਦਸ਼ਨਾਨ੍ਤਰੇਸ਼ੁ ਸਨ੍ਦ੍ਰਿਸ਼ਜਨ੍ਤੇ ਚੂਰ੍ਣਿਤੈਹ ਉਤ੍ਤਮਾਂਗੈਹ।।27।।

ਧ੍ਰਿਤਰਾਸ਼ਟ੍ਰ ਦੇ ਸਾਰੇ ਪੁੱਤਰ ਆਪਣੇ ਸਹਾਇਕ ਰਾਜਿਆਂ ਸਣੇ ਅਤੇ ਭੀਸ਼ਮ, ਦਰੋਣ, ਕਰਣ ਦੇ ਸਾਰੇ ਪ੍ਰਮੁੱਖ ਯੋਧੇ ਆਪਦੇ ਪ੍ਰਜਵੱਲਿਤ ਮੁੱਖ ਵਿੱਚ ਪ੍ਰਵੇਸ਼ ਕਰ ਰਹੇ ਹਨ। ਇਨ੍ਹਾਂ ਵਿੱਚੋਂ ਕੁਝ ਕੁ ਦੇ ਸਿਰ ਮੈਂ ਆਪ ਦੇ ਦੰਦਾਂ ਵਿੱਚ ਚਰਮਰਾਂਦੇ ਦੇਖ ਰਿਹਾ ਹਾਂ॥26॥॥27॥

**यथा नदीनां बहवोऽम्बुवेगाः समुद्रमेवाभिमुखा द्रवन्ति ।**

**तथा तवामी नरलोकवीरा विशन्ति वक्त्राण्यभिविज्वलन्ति ।। २८ ।।**

ਯਥਾ ਨਦੀਨਾਮ੍ ਬਹਵੋ ਅਮ੍ਬੁਵੇਗਾਹ ਸਮੁਦ੍ਰਮੇਵਾਭਿਮੁਖਾ ਦ੍ਰਵੰਤਿ।

ਤਥਾ ਤਵਾਮੀ ਨਰਲੋਕਵੀਰਾ ਵਿਸ਼ੰਤਿ ਵਕ੍ਤ੍ਰਾਣਜ ਭਿਵਿਜ੍ਵਲੰਤਿ।।28।।

ਨਦੀਆਂ ਦੀਆਂ ਅਨੇਕ ਲਹਿਰਾਂ ਜਿਵੇਂ ਸਮੁੰਦਰ ਵਿੱਚ ਦਾਖਲ ਹੁੰਦੀਆਂ ਹਨ, ਉਸੇ ਤਰਾਂ ਇਹ ਸਾਰੇ ਮਹਾਨ ਯੋਧੇ ਆਪਦੇ ਪ੍ਰਜਵੱਲਿਤ ਮੁਖ ਵਿੱਚ ਪ੍ਰਵੇਸ਼ ਕਰ ਰਹੇ ਹਨ॥28॥

**यथा प्रदीप्तं ज्वलनं पतङ्गा विशन्ति नाशाय समृद्धवेगाः ।**

**तथैव नाशाय विशन्ति लोका स्तवापि वक्त्राणि समृद्धवेगाः ॥ २९ ॥**

ਯਥਾ ਪ੍ਰਦੀਪ੍ਤਮ੍ ਜ੍ਵਲਨਮ੍ ਪਤੰਗਾ ਵਿਸ਼ੰਤਿ ਨਾਸ਼ਾਯ ਸਮ੍ਰਿਦ੍ਧਵੇਗਾਹ।

ਤਥੈਵ ਨਾਸ਼ਾਯ ਵਿਸ਼ੰਤਿ ਲੋਕਾ ਸ੍ਤਵਾਪਿ ਵਕ੍ਤ੍ਰਾਣਿ ਸਮ੍ਰਿਦ੍ਧਵੇਗਾਹ।।29।।

ਪੂਰੀ ਗਤੀ ਨਾਲ ਸਮਸਤ ਲੋਕ ਆਪ ਦੇ ਮੁਖ ਵਿੱਚ ਇਸ ਤਰ੍ਹਾਂ ਜਾਂਦੇ ਦੇਖ ਰਿਹਾ ਹਾਂ, ਜਿਵੇਂ ਪਤੰਗੇ ਆਪਣੇ ਵਿਨਾਸ਼ ਵਾਸਤੇ ਬਲਦੀ ਅਗਨੀ ਵਿੱਚ ਕੁੱਦਣ ਜਾਂਦੇ ਹਨ॥29॥

**लेलिह्यसे ग्रसमानः समन्ताल्लोकान्समग्रान्वदनैर्ज्वलद्भिः ।**

**तेजोभिरापूर्य जगत्समग्रं भासस्तवोग्राः प्रतपन्ति विष्णो ॥ ३० ॥**

ਲੇਲਿਹਜਾਸੇ ਗ੍ਰਸਮਾਨਹ ਸਮਨ੍ਤਾਲ੍ਲੋਕਾਨ੍ਸਮਗ੍ਰਾਨ੍ ਵਦਨੈਰ੍ ਜ੍ਵਲਦ੍ਭਿਹ।

ਤੇਜੋਭਿਰਾਪੂਰਜ ਜਗਤ੍ਸਮਗ੍ਰਮ੍ ਭਾਸਸ੍ਤਵ੍ ਉਗ੍ਰਾਹ ਪ੍ਰਤਪੰਤਿ ਵਿਸ਼੍ਣੋ।30।।

ਹੇ ਵਿਸ਼ਣੂ ! ਮੈਂ ਦੇਖ ਰਿਹਾਂ ਹਾਂ ਕਿ ਸਭ ਦਿਸ਼ਾਵਾਂ ਵੱਲੋਂ ਆਉਣ ਵਾਲੇ ਸਾਰੇ ਲੋਕ ਆਪਦੇ ਰੌਸ਼ਨ ਮੁੱਖਾਂ ਵਿਚ ਨਿਗਲੇ ਜਾ ਰਹੇ ਹਨ। ਆਪਣੇ ਤੇਜ ਨਾਲ ਸਾਰੇ ਬ੍ਰਹਿਮੰਡ ਨੂੰ ਭਰਪੂਰ ਕਰਕੇ ਆਪਣੀਆਂ ਵਿਕਰਾਲ ਝੁਲਸਦੀਆਂ ਕਿਰਨਾਂ ਨਾਲ ਤੁਸੀਂ ਪ੍ਰਗਟ ਹੋ ਰਹੇ ਹੋ॥30॥

**आख्याहि मे को भवानुग्ररूपो नमोऽस्तु ते देववर प्रसीद ।**

**विज्ञातुमिच्छामि भवन्तमाद्यं न हि प्रजानामि तव प्रवृत्तिम् ॥ ३१ ॥**

ਆਖਜਾਹਿ ਮੇ ਕੋ ਭਵਾਨੁਗ੍ਰਰੂਪੋ ਨਮੋ ਅਸ੍ਤੁ ਤੇ ਦੇਵਵਰ ਪ੍ਰਸੀਦ।

ਵਿਗਜਾਤੁਮ੍ ਇਚ੍ਛਾਮਿ ਭਵਨ੍ਤਮਾਦਜਮ੍ ਨ ਹਿ ਪ੍ਰਜਾਨਾਮਿ ਤਵ ਪ੍ਰਵ੍ਰਿੱਤਿਮ੍।।31।।

ਹੇ ਦੇਵੇਸ਼! ਕਿਰਪਾ ਕਰਕੇ ਮੈਨੂੰ ਦੱਸੋ ਇੰਨੇ ਤਾਕਤਵਰ ਰੂਪ ਵਿੱਚ ਆਪ ਕੌਣ ਹੋ ? ਮੈਂ ਆਪ ਨੂੰ ਨਮਸਕਾਰ ਕਰਦਾ ਹਾਂ। ਕਿਰਪਾ ਕਰਕੇ ਮੈਰੇ ਉੱਪਰ ਪ੍ਰਸੰਨ ਹੋਵੋ। ਤੁਸੀਂ ਆਦਿ ਭਗਵਾਨ ਹੋ। ਮੈਂ ਤੁਹਾਨੂੰ ਜਾਣਨਾ ਚਾਹੁੰਦਾ ਹਾਂ ਕਿਉਂਕਿ ਮੈਨੂੰ ਪਤਾ ਨਹੀਂ ਲੱਗ ਰਿਹਾ ਤੁਹਾਡਾ ਮਨੋਰਥ ਕੀ ਹੈ॥31॥

श्रीभगवानुवाच

**कालोऽस्मि लोकक्षयकृत्प्रवृद्धो लोकान्समाहर्तुमिह प्रवृत्तः ।**

**ऋतेऽपि त्वां न भविष्यन्ति सर्वे येऽवस्थिताः प्रत्यनीकेषु योधाः ॥ ३२ ॥**

ਸ੍ਰੀ ਭਗਵਾਨ ਉਵਾਚ

ਕਾਲੋ ਅਸਮਿ ਲੋਕ ਕ੍ਸ਼ਯ ਕ੍ਰਿਤ੍ ਪ੍ਰਵ੍ਰਿਦ੍ਧੋ ਲੋਕਾਨ੍ਸਮਾਹਰ੍ਤੁਮ੍ ਇਹ ਪ੍ਰਵ੍ਰਿਤਹ।

ਰਿਤੇ ਅਪਿ ਤ੍ਵਾਮ੍ ਨ ਭਵਿਸ਼੍ ਯੰਤਿ  ਸਰ੍ਵੇ ਯੇ ਅਵ੍ਸਥਿਤਾਹ ਪ੍ਰਤਯਨੀਕੇਸ਼ੁ ਯੋਧਾਹ।।32।।

ਭਗਵਾਨ ਨੇ ਕਿਹਾ- ਸਰਬਤ ਸੰਸਾਰਾਂ ਨੂੰ ਖਤਮ ਕਰਨ ਵਾਲਾ ਕਾਲ ਮੈਂ ਹਾਂ। ਇੱਥੇ ਮੈਂ ਸਭ ਦਾ ਵਿਨਾਸ਼ ਕਰਨ ਵਾਸਤੇ ਆਇਆ ਹਾਂ। ਤੁਹਾਥੋਂ (ਪਾਂਡਵਾਂ ਤੋਂ) ਇਲਾਵਾ ਦੋਵਾਂ ਪਾਸਿਆਂ ਦੇ ਸਭ ਯੋਧੇ ਮਾਰੇ ਜਾਣਗੇ॥32॥

**तस्मात्त्वमुत्तिष्ठ यशो लभस्व जित्वा शत्रून् भुङ्क्ष्व राज्यं समृद्धम्।**

**मयैवैते निहताः पूर्वमेव निमित्तमात्रं भव सव्यसाचिन् ॥ ३३ ॥**

ਤਸ੍ਮਾਤ੍ ਤ੍ਵਮ੍ ਉਤਿਸ਼੍ਠ ਯਸ਼ੋ ਲਭਸ੍ਵ ਜਿਤ੍ਵਾ ਸ਼ਤ੍ਰੂਨ੍ ਭੁੰਕ੍ਸ਼੍ਵ ਰਾਜਜਮ੍ ਸਮ੍ਰਿਦ੍ਦਮ੍।

ਮਯੈਵੈਤੇ ਨਿਹਤਾਹ ਪੂਰ੍ਵਮੇਵ ਨਿਮਿਤ੍ਤ ਮਾਤ੍ਰਮ੍ ਭਵ ਸਵ੍ਯਸਾਚਿਨ੍।।33।।

ਇਸ ਕਰਕੇ ਉੱਠੋ। ਲੜਨ ਵਾਸਤੇ ਤਿਆਰ ਹੋਵੇ, ਜਸ ਕਮਾਉ। ਆਪਣੇ ਦੁਸ਼ਮਣਾਂ ਉੱਪਰ ਫਤਿਹ ਹਾਸਲ ਕਰਕੇ ਰਾਜ ਭਾਗ ਭੋਗੋ। ਇਹ ਸਭ ਤਾਂ ਮੇਰੇ ਦੁਆਰਾ ਪਹਿਲੋਂ ਹੀ ਮਾਰੇ ਜਾ ਚੁੱਕੇ ਹਨ। ਹੇ ਸਵੈਸਾਚੀ (ਅਰਜਣ)! ਤੁਸੀਂ ਤਾਂ ਯੁੱਧ ਦਾ ਸਿਰਫ ਨਮਿੱਤ ਕਾਰਣ ਹੋ॥33॥

**द्रोणं च भीष्मं च जयद्रथं कर्णं तथान्यानपि योधवीरान्।**

**मया हतांस्त्वं जहि मा व्यथिष्ठा युध्यस्व जेतासि रणे सपत्नान्।।३४।।**

ਦ੍ਰੋਣਮ੍ ਚ ਭੀਸ਼੍ਮਮ੍ ਚ ਜਯਦ੍ਰਥਮ੍ ਕਰ੍ਣਮ੍ ਤਥਾਨਜਾਨਪਿ ਯੋਧਵੀਰਾਨ੍।

ਮਯਾ ਹਤਾਂਸ੍ਤ੍ਵਮ੍ ਜਹਿ ਮਾ ਵਜਥਿਸ਼੍ਠਾ ਯੁਧਜਸ੍ਵ ਜੇਤਾਸਿ ਰਣੇ ਸਪਤ੍ਨਾਨ੍।।34।।

ਦਰੋਣ, ਭੀਸ਼ਮ, ਜੈਦਰਥ, ਕਰਣ ਅਤੇ ਦੂਜੇ ਮਹਾਨ ਯੋਧੇ ਪਹਿਲਾਂ ਹੀ ਮੈਂ ਮਾਰ ਚੁੱਕਾ ਹਾਂ ਇਸ ਕਰਕੇ ਉਨ੍ਹਾਂ ਨੂੰ ਕਤਲ ਕਰੋ, ਭੋਰਾ ਬੇਚੈਨ ਨਾ ਹੋਵੋ। ਕੇਵਲ ਯੁੱਧ ਕਰੋ। ਯੁੱਧ ਵਿੱਚ ਤੁਸੀਂ ਆਪਣੇ ਵੈਰੀਆਂ ਨੂੰ ਹਰਾਉਗੇ॥34॥

संजय उवाच

**एतच्छ्रुत्वा वचनं केशवस्य कृताञ्जलिर्वेपमानः किरीटी।**

**नमस्कृत्वा भूय एवाह कृष्णं सगद्गदं भीतभीतः प्रणम्य ॥ ३५ ॥**

ਸੰਜੇ ਉਵਾਚ

ਏਤਚ੍ਛ੍ਰੁਤ੍ਵਾ ਵਚਨਮ੍ ਕੇਸ਼ਵਸਜ ਕ੍ਰਿਤਾਂਜਲਿਨ੍ ਵੇਪਮਾਨਹ ਕਿਰੀਟੀ।

ਨਮਸ੍ਕ੍ਰਿਤ੍ਵਾ ਭੂਯ ਏਵਾਹ ਕ੍ਰਿਸ਼੍ਣਮ੍ ਸ ਗਦਗਦਮ੍ ਭੀਤਭੀਤਹ ਪ੍ਰਣਮਜ।।35।।

ਸੰਜੇ ਨੇ ਧ੍ਰਿਤਰਾਸ਼ਟਰ ਨੂੰ ਕਿਹਾ- ਹੇ ਰਾਜਨ! ਭਗਵਾਨ ਦੇ ਮੁਖੋਂ ਇਹ ਬਚਨ ਸੁਣਕੇ ਕੰਬਦੇ ਹੋਏ ਅਰਜਣ ਨੇ ਹੱਥ ਜੋੜ ਕੇ ਉਨ੍ਹਾਂ ਨੂੰ ਬਾਰੰਬਾਰ ਨਸਮਕਾਰ ਕੀਤੀ। ਫਿਰ ਉਸਨੇ ਭੈਭੀਤ ਹੋ ਕੇ ਲੜਖੜਾਂਦੀ ਜ਼ਬਾਨ ਨਾਲ ਕ੍ਰਿਸ਼ਨ ਨੂੰ ਇਉਂ ਕਿਹਾ॥35॥

अर्जुन उवाच

**स्थाने हृषीकेश तव प्रकीर्त्या जगत्प्रहृष्यत्यनुरज्यते च ।**

**रक्षांसि भीतानि दिशो द्रवन्ति सर्वे नमस्यन्ति च सिद्धसङ्घाः ॥ ३६ ॥**

ਅਰਜੁਨ ਉਵਾਚ

ਸ੍ਥਾਨੇ ਹ੍ਰਿਸ਼ੀਕੇਸ਼ ਤਵ ਪ੍ਰਕੀਰ੍ਤਜਾ ਜਗਤ੍ ਪ੍ਰਹ੍ਰਿਸ਼ਜਤਜਨੁਰਜਜਤੇ ਚ।

ਰਕ੍ਸ਼ਾਂਸਿ ਭੀਤਾਨਿ ਦਿਸ਼ੋ ਦ੍ਰਵੰਤਿ ਸਰ੍ਵੇ ਨਮਸ੍ਯੰਤਿ ਚ ਸਿਦ੍ਧ ਸੰਘਾਹ।।36।।

ਅਰਜਣ ਨੇ ਕਿਹਾ- ਹੇ ਰਿਸ਼ੀਕੇਸ਼! ਆਪਦਾ ਨਾਮ ਸੁਣਕੇ ਸਾਰਾ ਸੰਸਾਰ ਪ੍ਰਸੰਨ ਹੁੰਦਾ ਹੈ ਤੇ ਸਭ ਲੋਕ ਆਪਦੀ ਉਸਤਿਤ ਕਰਦੇ ਹਨ। ਸਿੱਧਪੁਰਖ ਤੁਹਾਨੂੰ ਨਮਸਕਾਰ ਕਰਦੇ ਹਨ ਪਰ ਅਸੁਰ ਭੈਭੀਤ ਹੋ ਕੇ ਇਧਰ ਉਧਰ ਦੌੜ ਰਹੇ ਹਨ। ਇਹ ਠੀਕ ਹੀ ਹੋਇਆ ਹੈ॥36॥

**कस्माच्च ते न नमेरन्महात्मन् गरीयसे ब्रह्मणोऽप्यादिकत्रे ।**

**अनन्त देवेश जगन्निवास त्वमक्षरं सदसत्तत्परं यत् ॥ ३७ ॥**

ਕਸ੍ਮਾਤ੍ ਚ ਤੇ ਨ ਨਮੇਰਨ੍ ਮਹਾਤ੍ਮਨ੍ ਗਰੀਯਸੇ ਬ੍ਰਹ੍ਮਣਹ ਅਪਿ ਆਦਿਕਤ੍ਰੇ।

ਅਨਨ੍ਤ ਦੇਵੇਸ਼ ਜਗਨ੍ ਨਿਵਾਸ ਤ੍ਵਮ੍ ਅਕ੍ਸ਼ਰਮ੍ ਸਦਸੱਤਤ੍ਪਰਮ੍ ਯਤ੍।।37।।

ਹੇ ਮਹਾਤਮਾ! ਤੁਸੀਂ ਬ੍ਰਹਮਾ ਤੋਂ ਵੀ ਵਧਕੇ ਹੋ, ਤੁਸੀਂ ਆਦਿ ਸਿਰਜਣਹਾਰ ਹੋ, ਫਿਰ ਉਹ ਆਦਰ ਨਾਲ ਤੁਹਾਨੂੰ ਨਮਸਕਾਰ ਕਿਉਂ ਨਾ ਕਰਨ? ਹੇ ਅਨੰਤ, ਹੇ ਦੇਵੇਸ਼, ਹੇ ਜਗਤ ਦੇ ਆਸਰੇ, ਤੁਸੀਂ ਪਰਮ ਸਰੋਤ, ਅੱਖਰ, ਕਾਰਨਾਂ ਦੇ ਕਾਰਨ ਇਸ ਭੌਤਿਕ ਜਗਤ ਦੇ ਪਾਰੰਪਾਰ ਹੋ॥37॥

**त्वमादिदेवः पुरुषः पुराण स्त्वमस्य विश्वस्य परं निधानम् ।**

**वेत्तासि वेद्यं च परं च धाम त्वया ततं विश्वमनन्तरूप ॥ ३८ ॥**

ਤ੍ਵਮਾਦਿਦੇਵਹ ਪੁਰੁਸ਼ਹ ਪੁਰਾਣ ਸ੍ਤ੍ਵਮਸ੍ਯ ਵਿਸ਼੍ਵਸ੍ਯ ਪਰਮ੍ ਨਿਧਾਨਮ੍।

ਵੇਤ੍ਤਾਸਿ ਵੇਦਜਮ੍ ਚ ਪਰਮ੍ ਚ ਧਾਮ ਤ੍ਵਯਾ ਤਤਮ੍ ਵਿਸ਼੍ਵਮਨਨ੍ਤਰੂਪ।।38।।

ਆਪ ਆਦਿ ਦੇਵ, ਸਨਾਤਨ ਪੁਰਖ ਅਤੇ ਇਸ ਦ੍ਰਿਸ਼ਟਮਾਨ ਸੰਸਾਰ ਦੇ ਪਰਮ ਆਸਰੇ ਹੋ। ਆਪ ਸਰਬ ਗਿਆਤਾ ਹੋ ਤੇ ਜੋ ਵੀ ਜਾਣਨਯੋਗ ਹੈ ਉਹ ਵੀ ਤੁਸੀਂ ਖੁਦ ਹੋ। ਭੌਤਿਕ ਗੁਣਾਂ ਤੋਂ ਪਾਰ ਤੁਸੀਂ ਪਰਮ ਆਸਰਾ ਹੋ। ਹੇ ਅਨੰਤ ਰੂਪ! ਇਹ ਦ੍ਰਿਸ਼ਟਮਾਨ ਸੰਪੂਰਨ ਜਗਤ ਤੁਹਾਡੇ ਸਦਕਾ ਮੌਜੂਦ ਹੈ॥38॥

**वायुर्यमोऽग्निर्वरुणः शशाङ्कः प्रजापतिस्त्वं प्रपितामहश्च ।**

**नमो नमस्तेऽस्तु सहस्रकृत्वः पुनश्च भूयोऽपि नमो नमस्ते ॥ ३९ ॥**

ਵਾਯੁਰ੍ ਯਮਹ ਅਗ੍ਨਿਰ੍ ਵਰੁਣਹ ਸ਼ਸ਼ਾਂਕਹ ਪ੍ਰਜਾਪਤਿਸ੍ਤ੍ਵਮ੍ ਪ੍ਰਪਿਤਾਮਹਹ ਚ ।

ਨਮੋ ਨਮਸ੍ਤੇ ਅਸ੍ਤੁ ਸਹਸ੍ਰ ਕ੍ਰਿਤ੍ਵਹ ਪੁਨਹ ਚ ਭੂਯਹ ਅਪਿ ਨਮੋ ਨਮਸ੍ਤੇ।।39।।

ਆਪ ਵਾਯੂ ਹੋ ਅਤੇ ਯਮਰਾਜ ਹੋ। ਆਪ ਅਗਨੀ ਹੋ, ਜਲ ਹੋ, ਚੰਦ੍ਰਮਾ ਹੋ। ਆਪ ਆਦਿ ਜੀਵ ਬ੍ਰਹਮਾ ਹੋ ਅਤੇ ਪਿਤਾਮਾ ਹੋ। ਇਸ ਕਰਕੇ ਆਪ ਨੂੰ ਹਜਾਰ ਬਾਰ ਨਮਸਕਾਰ, ਬਾਰੰਬਾਰ ਨਮਸਕਾਰ॥39॥

**नमः पुरस्तादथ पृष्ठतस्ते नमोऽस्तु ते सर्वत एव सर्व ।**

**अनन्तवीर्यामितविक्रमस्त्वं सर्वं समाप्नोषि ततोऽसि सर्वः ॥ ४० ॥**

ਨਮਹ ਪੁਰਸ੍ਤਾਦਥ ਪ੍ਰਿਸ਼੍ਠਤਸ੍ਤੇ ਨਮਹ ਅਸ੍ਤੁ ਤੇ ਸਰ੍ਵਤ ਏਵ ਸਰ੍ਵ।

ਅਨਨ੍ਤਵੀਰਜ ਅਮਿਤ ਵਿਕ੍ਰਮਸ੍ਤ੍ਵਮ੍ ਸਰ੍ਵਮ੍ ਸਮਾਪ੍ਨੋਸ਼ਿ ਤਤਹ ਅਸਿ ਸਰ੍ਵਹ।।40।।

ਅੱਗਿਓਂ ਪਿਛਿਓਂ, ਚਾਰੇ ਪਾਸਿਓਂ ਆਪ ਨੂੰ ਨਮਸਕਾਰ। ਹੇ ਅਸੀਮ ਸ਼ਕਤੀ! ਤੁਸੀਂ ਅਨੰਤ ਪਰਾਕਰਮ ਦੇ ਮਾਲਿਕ ਹੋ, ਸਰਬਵਿਆਪੀ ਹੋ ਅਤੇ ਸਭ ਕੁਝ ਹੋ॥40॥

**सखेति मत्वा प्रसभं यदुक्तं हे कृष्ण हे यादव हे सखेति ।**

**अजानता महिमानं तवेदं मया प्रमादात्प्रणयेन वापि ॥ ४१ ॥**

ਸਖੇਤਿ ਮਤ੍ਵਾ ਪ੍ਰਸਭਮ੍ ਯਦੁਕ੍ਤਮ੍ ਹੇ ਕ੍ਰਿਸ਼੍ਣ ਹੇ ਯਾਦਵ ਹੇ ਸਖੇਤਿ।

ਅਜਾਨਤਾ ਮਹਿਮਾਨਮ੍ ਤਵੇਦਮ੍ ਮਯਾ ਪ੍ਮਾਦਾਤ੍ ਪ੍ਰਣਯੇਨ ਵਾਪਿ।।41।।

**यच्चावहासार्थमसत्कृतोऽसि विहारशय्यासनभोजनेषु ।**

**एकोऽथवाप्यच्युत तत्समक्षं तत्क्षामये त्वामहमप्रमेयम् ॥ ४२ ॥**

ਯਚ੍ਚਾ ਵਹਾਸਾਰ੍ਥਮ੍ ਅਸਤ੍ਕ੍ਰਿਤਹ ਅਸਿ ਵਿਹਾਰ ਸ਼ਯਜਾਸਨਭੋਜਨੇਸ਼ੁ।

ਏਕਹ ਅਥਵਾਪਜਚਜੁਤ ਤਤ੍ਸਮਕ੍ਸ਼ਮ੍ ਤਤ੍ਕ੍ਸ਼ਾਮਯੇ ਤ੍ਵਾਮਹਮ ਪ੍ਰਮੇਯਮ੍।।42।।

ਆਪਨੂੰ ਆਪਣਾ ਮਿੱਤਰ ਮੰਨਦਿਆਂ ਹਠਪੂਰਨ ਮੈਂ ਤੁਹਾਨੂੰ ਹੇ ਕ੍ਰਿਸ਼ਨ, ਹੇ ਯਾਦਵ, ਹੇ ਸਖੇ ਵਰਗੇ ਸ਼ਬਦਾਂ ਨਾਲ ਬੁਲਾਇਆ ਕਿਉਂਕਿ ਮੈਂ ਤੁਹਾਡੀ ਮਹਿਮਾ ਜਾਣਦਾ ਨਹੀਂ ਸਾਂ। ਮੂਰਖਤਾ ਵਸ ਜਾਂ ਪ੍ਰੇਮਵਸ ਜੋ ਵੀ

ਮੈਂ ਕੀਤਾ ਕਿਰਪਾ ਕਰਕੇ ਉਸ ਵਾਸਤੇ ਮੈਨੂੰ ਖਿਮਾ ਕਰੋ। ਇਹੋ ਨਹੀਂ, ਕਈ ਵਾਰ ਆਰਾਮ ਰਕਦਿਆਂ, ਇਕੱਠੇ ਲੇਟਿਆਂ, ਖਾਂਦਿਆਂ, ਪੀਂਦਿਆਂ, ਕਦੀ ਇਕੱਲਿਆਂ ਕਦੀ ਦੋਸਤਾਂ ਸਾਹਮਣੇ ਆਪ ਦਾ ਨਿਰਾਦਰ ਕੀਤਾ। ਹੇ ਅਜੂਨੀ, ਮੇਰੇ ਇਨ੍ਹਾਂ ਸਭ ਗੁਨਾਹਾਂ ਨੂੰ ਖਿਮਾ ਕਰ ਦਿਉ॥41॥ ॥42॥

**पितासि लोकस्य चराचरस्य त्वमस्य पूज्यश्च गुरुर्गरीयान् ।**

**न त्वत्समोऽस्त्यभ्यधिकः कुतोऽन्यो लोकत्रयेऽप्यप्रतिमप्रभाव ॥४३॥**

ਪਿਤਾਸਿ ਲੋਕਸਜ ਚਰਾਚਰਸਜ ਤ੍ਵਮਸਜ ਪੁਜਜਹ ਚ ਗੁਰੁਰ੍ ਗਰੀਯਾਨ੍।

ਨ ਤ੍ਵਤ੍ਮਸਹ ਅਸਤਿ ਅਭਜਧਿਕਹ ਕੁਤਹ ਅਨਜਹ ਲੋਕ ਤ੍ਰਯੇ ਅਪਿ ਅਪ੍ਰਤਿਮ ਪ੍ਰਭਾਵ।।43।।

ਇਸ ਚੱਲ ਅਤੇ ਅਚੱਲ ਸੰਪੂਰਨ ਦ੍ਰਿਸ਼ਟਮਾਨ ਜਗਤ ਦੇ ਕਰਤਾਰ ਤੁਸੀਂ ਹੋ। ਪਰਮ ਪੂਜਨੀਕ ਮਹਾਨ ਅਧਿਆਤਮਕ ਗੁਰੂ ਹੋ। ਤੁਹਾਡੇ ਬਰਾਬਰ ਨਾ ਕੋਈ ਹੈ ਨਾ ਹੋ ਸਕਦਾ ਹੈ। ਹੇ ਅਤੁੱਲ ਸ਼ਕਤੀਮਾਨ ਪ੍ਰਭੂ! ਤਿੰਨ ਲੋਕਾਂ ਵਿੱਚ ਤੁਹਾਥੋਂ ਵੱਧ ਭਲਾ ਕੋਈ ਕਿਵੇਂ ਹੋ ਸਕਦਾ ਹੈ? ॥43॥

**तस्मात्प्रणम्य प्रणिधाय कायं प्रसादये त्वामहमीशमीड्यम् ।**

**पितेव पुत्रस्य सखेव सख्युः प्रियः प्रियायार्हसि देव सोढुम् ॥ ४४ ॥**

ਤਸ੍ਮਾਤ੍ ਪ੍ਰਣਮਜ ਪ੍ਰਣਿਧਾਯ ਕਾਯਮ੍ ਪ੍ਰਸਾਦਯੇ ਤ੍ਵਾਮ੍ ਅਹਮ੍ ਈਸ਼ਮ੍ ਈਡਜਮ੍।

ਪਿਤੇਵ ਪੁਤ੍ਰਸਜ  ਸਖੇਵ ਸਖਜੁਹ ਪ੍ਰਿਯਹ ਪ੍ਰਿਯਾਯਾ ਅਰ੍ਹਸਿ ਦੇਵ ਸੋਢੁਮ੍।।44।।

ਹਰੇਕ ਜੀਵ ਵਾਸਤੇ ਤੁਸੀਂ ਪੂਜਨੀਕ ਭਗਵਾਨ ਹੋ ਇਸ ਕਰਕੇ ਮੈਂ ਆਪ ਨੂੰ ਡੰਡਾਉਤ ਪ੍ਰਣਾਮ ਕਰਦਾ ਹਾਂ ਤੇ ਆਪਦੀ ਕ੍ਰਿਪਾਲਤਾ ਦੀ ਜਾਚਨਾ ਕਰਦਾ ਹਾਂ। ਪਿਤਾ ਜਿਵੇਂ ਆਪਣੇ ਪੁੱਤ ਦੀ ਢੀਠਤਾ ਬਰਦਾਸ਼ਤ ਕਰ ਲੈਂਦਾ ਹੈ, ਮਿੱਤਰ ਆਪਣੇ ਮਿੱਤਰ ਦੀ ਕਠੋਰਤਾ ਸਹਿ ਲੈਂਦਾ ਹੈ ਜਾਂ ਪ੍ਰੇਮੀ ਆਪਣੀ ਪ੍ਰੇਮਕਾ ਦਾ ਅਪਰਾਧ ਸਹਿਨ ਕਰ ਲੈਂਦਾ ਹੈ ਉਸੇ ਤਰਾਂ ਕਿਰਪਾ ਕਰਕੇ ਤੁਸੀਂ ਮੇਰੀਆਂ ਉਣਤਾਈਆਂ ਸਹਿਨ ਕਰ ਲਵੋ॥44॥

**अदृष्टपूर्वं हृषितोऽस्मि दृष्ट्वा भयेन च प्रव्यथितं मनो मे ।**

**तदेव मे दर्शय देव रूपं प्रसीद देवेश जगन्निवास ॥ ४५ ॥**

ਅਦ੍ਰਿਸ਼੍ਟਪੂਰ੍ਵਮ੍ ਹ੍ਰਿਸ਼ਿਤਹ ਅਸਮਿ ਦ੍ਰਿਸ਼੍ਟ੍ਵਾ ਭਯੇਨ ਚ ਪ੍ਰਵ੍ਯਥਿਤਮ੍ ਮਨੋ ਮੇ।

ਤਦੇਵ ਮੇ ਦਰ੍ਸ਼ਯ ਦੇਵ ਰੂਪਮ੍ ਪ੍ਰਸੀਦ ਦੇਵੇਸ਼ ਜਗਨ੍ ਨਿਵਾਸ।।45।।

ਪਹਿਲਾਂ ਕਦੀ ਨਾ ਦੇਖਿਆ ਤੁਹਾਡਾ ਵਿਰਾਟ ਰੂਪ ਦੇਖਕੇ ਮੈਂ ਆਨੰਦਿਤ ਹੋ ਰਿਹਾ ਹਾਂ ਪਰ ਨਾਲ ਦੀ ਨਾਲ ਮੇਰਾ ਮਨ ਡਰ ਵੀ ਰਿਹਾ ਹੈ, ਇਸ ਲਈ ਮੇਰੇ ਉੱਪਰ ਕਿਰਪਾ ਕਰੋ ਹੇ ਦੇਵੇਸ਼! ਹੇ ਕਰਤਾਰ! ਆਪਣਾ ਪੁਰਸ਼ੋਤਮ ਭਗਵਾਨ ਸਰੂਪ ਦੁਬਾਰਾ ਦਿਖਾਉ॥45॥

**किरीटिनं गदिनं चक्रहस्तमिच्छामि त्वां द्रष्टुमहं तथैव ।**

**तेनैव रूपेण चतुर्भुजेन सहस्रबाहो भव विश्वमूर्ते ॥ ४६॥**

ਕਿਰੀਟਨਮ੍ ਗਦਿਨਮ੍ ਚਕ੍ਰ ਹਸ੍ਤਮਿਚ੍ਛਾਮਿ ਤ੍ਵਾਮ੍ ਦ੍ਰਸ਼੍ਟੁਮ੍ ਅਹਮ੍ ਤਥੈਵ।

ਤੇਨੈਵ ਰੂਪੇਣ ਚਤੁਰ੍ ਭੁਜੇਨ ਸਹਸ੍ਰ ਬਾਹੋ ਭਵ ਵਿਸ੍ਵਮੁਰ੍ਤੇ।।46।।

ਹੇ ਵਿਰਾਟ ਰੂਪ! ਹੇ ਹਜਾਰਾਂ ਬਾਹਵਾਂ ਵਾਲੇ ਭਗਵਾਨ! ਆਪਦੇ ਮੁਕਟਧਾਰੀ ਚਤੁਰਭੁਜ ਰੂਪ ਦਾ ਮੈਂ ਦਰਸ਼ਨ ਅਭਿਲਾਖੀ ਹਾਂ, ਉਹ ਰੂਪ ਜਿਸ ਵਿੱਚ ਆਪ ਨੇ ਆਪਣੇ ਚਾਰੇ ਹੱਥਾਂ ਵਿੱਚ ਸੰਖ, ਚੱਕਰ, ਗਦਾ ਅਤੇ ਕੰਵਲ ਫੁੱਲ ਫੜੇ ਹੋਏ ਹਨ। ਮੈਂ ਇਹ ਰੂਪ ਦੇਖਣ ਦਾ ਚਾਹਵਾਨ ਹਾਂ॥46॥

श्रीभगवानुवाच

**मया प्रसन्नेन तवार्जुनेदं रूपं परं दर्शितमात्मयोगात् ।**

**तेजोमयं विश्वमनन्तमाद्यं यन्मे त्वदन्येन न दृष्टपूर्वम् ॥ ४७ ॥**

ਸ਼੍ਰੀ ਭਗਵਾਨ ਉਵਾਚ

ਮਯਾ ਪ੍ਰਸਨ੍ਨੇਨ ਤਵ ਅਰ੍ਜੁਨੇਦਮ੍ ਰੂਪਮ੍ ਪਰਮ੍ ਦਰ੍ਸ਼ਿਤਮਾਤ੍ਮਯੋਗਾਤ੍।

ਤੇਜੋਮਯਮ੍ ਵਿਸ੍ਵਮਨਨ੍ਤਮ੍ ਆਦਜਮ੍ ਯਨ੍ਮੇ ਤ੍ਵਦਨਜੇਨ ਨ ਦ੍ਰਿਸ਼੍ਟਪੂਰ੍ਵਮ੍।।47।।

ਭਗਵਾਨ ਨੇ ਕਿਹਾ- ਹੇ ਅਰਜਣ! ਪ੍ਰਸੰਨ ਹੋ ਕੇ ਆਪਣੀ ਅੰਤਰੰਗ ਸ਼ਕਤੀ ਸਦਕਾ ਮੈਂ ਤੁਹਾਨੂੰ ਇਸ ਸੰਸਾਰ ਵਿੱਚ ਆਪਣੇ ਪਰਮ ਵਿਸ਼ਵਰੂਪ ਦਾ ਦਰਸ਼ਨ ਕਰਾਇਆ ਹੈ। ਇਸ ਤੋਂ ਪਹਿਲਾਂ ਕਿਸੇ ਹੋਰ ਨੇ ਇਸ ਅਸੀਮ ਅਤੇ ਤੇਜਮਈ ਆਦਿ ਰੂਪ ਨੂੰ ਕਦੀ ਨਹੀਂ ਦੇਖਿਆ ਸੀ॥47॥

**न वेदयज्ञाध्ययनैर्न दानै र्न च क्रियाभिर्न तपोभिरुग्रैः ।**

**एवंरूपः शक्य अहं नृलोके द्रष्टुं त्वदन्येन कुरुप्रवीर ॥ ४८॥**

ਨ ਵੇਦ ਯਗਜ ਅਧਜਯਨੈਰ੍ ਨ ਦਾਨੈਰ੍ ਨ ਚ ਕ੍ਰਿਯਾਭਿਰ੍ ਨ ਤਪੋਭਿਹ ਉਗ੍ਰੈਹ।

ਏਵਮ੍ ਰੂਪਹ ਸ਼ਕਜ ਅਹਮ੍ ਨ੍ਰਿਲੋਕੇ ਦ੍ਰਸ਼੍ਟੁਮ੍ ਤ੍ਵਦਨਜੇਨ ਕੁਰੁ ਪ੍ਰਵੀਰ।।48।।

ਹੇ ਕੁਰੂ ਸ੍ਰੇਸ਼ਟ! ਤੁਹਾਥੋਂ ਪਹਿਲਾਂ ਮੇਰੇ ਇਸ ਵਿਸ਼ਵਰੂਪ ਨੂੰ ਕਿਸੇ ਨੇ ਨਹੀਂ ਦੇਖਿਆ ਕਿਉਂਕਿ ਮੈਨੂੰ ਨਾ ਵੇਦ ਅਧਿਐਨ ਦੁਆਰਾ, ਨਾ ਯੱਗ, ਦਾਨ, ਪੁੰਨ ਜਾਂ ਕਠਿਨ ਤਪੱਸਿਆ ਨਾਲ ਇਸ ਰੂਪ ਵਿੱਚ ਇਸ ਸੰਸਾਰ ਵਿੱਚ ਦੇਖਿਆ ਜਾ ਸਕਦਾ ਹੈ॥48॥

**मा ते व्यथा मा च विमूढभावो दृष्ट्वा रूपं घोरमीदृङ् ममेदम् ।**

**व्यपेतभीः प्रीतमनाः पुनस्त्वं तदेव मे रूपमिदं प्रपश्य ।। ४९ ।।**

ਮਾ ਤੇ ਵਜਥਾ ਮਾ ਚ ਵਿਮੁਢਭਾਵੋ ਦ੍ਰਿਸ਼੍ਟ੍ਵਾ ਰੂਪਮ੍ ਘੋਰਮੀਦ੍ਰਿੰਮਮੇਦਮ੍।

ਵਜਪੇਤਭੀਹ ਪ੍ਰੀਤਮਨਾਹ ਪੁਨਸ੍ਤ੍ਵਮ੍ ਤਦੇਵ ਮੇ ਰੂਪਮਿਦਮ੍ ਪ੍ਰਪਸ਼ਜ।।49।।

ਮੇਰੇ ਇਸ ਭਿਆਨਕ ਰੂਪ ਨੂੰ ਦੇਖ ਕੇ ਤੁਸੀਂ ਅਤਿਅੰਤ ਬੇਚੈਨ ਅਤੇ ਸੰਮੋਹਿਤ ਹੋ ਗਏ ਹੋ। ਹੁਣ ਇਸ ਨੂੰ ਖਤਮ ਕਰਦੇ ਹਾਂ। ਹੇ ਮੇਰੇ ਭਗਤ! ਤੁਸੀਂ ਸਭ ਚਿੰਤਾਵਾਂ ਤੋਂ ਮੁਕਤ ਹੋ ਜਾਉ। ਸ਼ਾਂਤ ਚਿੱਤ ਨਾਲ ਤੁਸੀਂ ਹੁਣ ਆਪਣਾ ਇੱਛਿਤ ਰੂਪ ਦੇਖ ਸਕਦੇ ਹੋ॥49॥

संजय उवाच

**इत्यर्जुनं वासुदेवस्तथोक्त्वा स्वकं रूपं दर्शयामास भूयः ।**

**आश्वासयामास च भीतमेनं भूत्वा पुनः सौम्यवपुर्महात्मा ॥ ५० ॥**

ਸੰਜੇ ਉਵਾਚ

ਇਤਿ ਅਰ੍ਜੁਨਮ੍ ਵਾਸੁਦੇਵਹ ਤਥਾ ਉਕ੍ਤ੍ਵਾ ਸ੍ਵਕਮ੍ ਰੂਪਮ੍ ਦਰ੍ਸ਼ਯਾਮਾਸ ਭੂਯਹ।

ਆਸ਼੍ਵਾਸਯਾਮਾਸ ਚ ਭੀਤਮੇਨਮ੍ ਭੂਤ੍ਵਾ ਪੁਨਹ ਸੌਮਜ ਵਪੁਰ੍ ਮਹਾਤ੍ਮਾ।।50।।

ਸੰਜੇ ਨੇ ਧ੍ਰਿਤਰਾਸ਼ਟਰ ਨੂੰ ਕਿਹਾ- ਅਰਜਣ ਨੂੰ ਇਹ ਕਹਿਣ ਪਿੱਛੋਂ ਭਗਵਾਨ ਕ੍ਰਿਸ਼ਨ ਨੇ ਆਪਣਾ ਅਸਲੀ ਚਤੁਰਭੁਜ ਰੂਪ ਪ੍ਰਗਟ ਕੀਤਾ ਅਤੇ ਅੰਤ ਨੂੰ ਦੋ ਬਾਹਾਂ ਵਾਲਾ ਆਪਣਾ ਰੂਪ ਦਿਖਾ ਕੇ ਡਰੇ ਹੋਏ ਅਰਜਣ ਦੀ ਹੌਂਸਲਾ ਅਫਜ਼ਾਈ ਕੀਤੀ॥50॥

अर्जुन उवाच

**दृष्ट्वेदं मानुषं रूपं तव सौम्यं जनार्दन ।**

**इदानीमस्मि संवृत्तः सचेताः प्रकृतिं गतः ॥५१॥**

ਅਰਜੁਨ ਉਵਾਚ

ਦ੍ਰਿਸ਼੍ਟ੍ ਵੇਦਮ੍ ਮਾਨੁਸ਼ਮ੍ ਰੂਪਮ੍ ਤਵ ਸੌਮਜਮ੍ ਜਨਾਰ੍ਦਨ।

ਇਦਾਨੀਮ੍ ਅਸਮਿ ਸੰਵ੍ਰਿਤ੍ਤਹ ਸਚੇਤਾਹ ਪ੍ਰਕ੍ਰਿਤਿਮ੍ ਗਤਹ।।51।।

ਜਦ ਅਰਜਣ ਨੇ ਕ੍ਰਿਸ਼ਨ ਨੂੰ ਆਦਿ ਰੂਪ ਵਿੱਚ ਦੇਖਿਆ ਤਾਂ ਕਿਹਾ- ਹੇ ਜਨਾਰਦਨ! ਆਪ ਦਾ ਅਤਿ ਸੁੰਦਰ ਮਾਨਵੀ ਰੂਪ ਦੇਖ ਕੇ ਮੈਂ ਹੁਣ ਨਿਸਚਿੰਤ ਹੋ ਗਿਆ ਹਾਂ ਅਤੇ ਮੈਂ ਆਪਣੀ ਕੁਦਰਤੀ ਹਾਲਤ ਵਿੱਚ ਪਰਤ ਆਇਆ ਹਾਂ॥51॥

श्रीभगवानुवाच

**सुदुर्दर्शमिदं रूपं दृष्टवानसि यन्मम ।**

**देवा अप्यस्य रूपस्य नित्यं दर्शनकाङ्क्षिणः ॥ ५२ ॥**

ਸ਼੍ਰੀ ਭਗਵਾਨ ਉਵਾਚ

ਸੁਦੁਰ੍ ਦਰ੍ਸ਼ਮ੍ ਇਦ੍ਮ੍ ਰੂਪਮ੍ ਦ੍ਰਿਸ਼੍ਟ੍ਵਾਨਸਿ ਯਨ੍ਮਮ।

ਦੇਵਾ ਅਪਜਸਜ ਰੂਪਸਜ ਨਿਤਜਮ੍ ਦਰ੍ਸ਼ਨਕਾਂਕ੍ਸ਼ਿਣਹ।।52।।

ਸ਼੍ਰੀ ਭਗਵਾਨ ਨੇ ਕਿਹਾ- ਹੇ ਅਰਜਣ! ਮੇਰੇ ਜਿਸ ਰੂਪ ਨੂੰ ਤੁਸੀਂ ਇਸ ਵਕਤ ਦੇਖ ਰਹੇ ਹੋ ਇਸਨੂੰ ਦੇਖਣਾ ਅਤਿਅੰਤ ਦੁਸ਼ਵਾਰ ਹੈ। ਇੱਥੋਂ ਤਕ ਕਿ ਦੇਵਤੇ ਵੀ ਇਹ ਅਤਿਅੰਤ ਪਿਆਰਾ ਰੂਪ ਦੇਖਣ ਦੀ ਉਡੀਕ ਕਰਦੇ ਰਹਿੰਦੇ ਹਨ॥52॥

**नाहं वेदैर्न तपसा न दानेन न चेज्यया ।**

**शक्य एवंविधो द्रष्टुं दृष्टवानसि मां यथा ॥ ५३॥**

ਨ ਅਹਮ੍ ਵੇਦੈਰ੍ ਨ ਤਪਸਾ ਨ ਦਾਨੇਨ ਨ ਚੇਜਜਯਾ।

ਸ਼ਕਜ ਏਵਮ੍ ਵਿਧੋ ਦ੍ਰਸ਼੍ਟੁਮ੍ ਦ੍ਰਿਸ਼੍ਟ੍ਵਾਨਸਿ ਮਾਮ੍ ਯਥਾ।।53।।

ਆਪਣੇ ਦੈਵੀ ਨੇਤਰਾਂ ਨਾਲ ਜਿਸ ਰੂਪ ਦਾ ਦੀਦਾਰ ਤੁਸੀਂ ਕਰ ਰਹੋ ਹੇ ਉਸ ਨੂੰ ਨਾ ਵੇਦਾਂ ਦੇ ਅਧਿਐਨ ਨਾਲ, ਨਾ ਕਠਿਨ ਤਪ ਨਾਲ, ਨਾ ਦਾਨ ਨਾਲ, ਨਾ ਪੂਜਾ ਨਾਲ ਜਾਣਿਆ ਜਾ ਸਕਦਾ ਹੈ। ਇਨ੍ਹਾਂ ਸਾਧਨਾਂ ਨਾਲ ਕੋਈ ਮੈਨੂੰ ਮੇਰੇ ਅਸਲ ਰੂਪ ਵਿੱਚ ਨਹੀਂ ਦੇਖ ਸਕਦਾ॥53॥

**भक्त्या त्वनन्यया शक्य अहमेवंविधोऽर्जुन।**

**ज्ञातुं द्रष्टुं च तत्त्वेन प्रवेष्टुं च परन्तप ॥ ५४॥**

ਭਕ੍ਤਜਾ ਤ੍ਵਨਨਜਯਾ ਸ਼ਕਜ ਅਹਮ੍ ਏਵਮ੍ ਵਿਧਹ ਅਰ੍ਜੁਨ।

ਗਜਾਤੁਮ੍ ਦ੍ਰਸ਼੍ਟੁਮ੍ ਚ ਤਤ੍ਤ੍ਵੇਨ ਪ੍ਰਵੇਸ਼੍ਟੁਮ੍ ਚ ਪਰਨ੍ਤਪ।।54।।

ਹੇ ਅਰਜਣ! ਕੇਵਲ ਅਨਿੰਨ ਭਗਤੀ ਨਾਲ ਮੇਰੇ ਇਸ ਰੂਪ ਨੂੰ ਸਮਝਿਆ ਜਾ ਸਕਦਾ ਹੈ ਜਿਸ ਰੂਪ ਵਿੱਚ ਮੈਂ ਸਾਹਮਣੇ ਖਲੋਤਾਂ ਹਾਂ ਅਤੇ ਇਸੇ ਤਰਾਂ ਮੇਰਾ ਸਾਖਿਆਤ ਦਰਸ਼ਨ ਕੀਤਾ ਜਾ ਸਕਦਾ ਹੈ। ਕੇਵਲ ਇਸ ਬਿਧ ਤੁਸੀਂ ਮੇਰੇ ਗਿਆਨ ਦੇ ਭੇਦ ਨੂੰ ਪ੍ਰਾਪਤ ਕਰ ਸਕਦੇ ਹੋ॥54॥

**मत्कर्मकृन्मत्परमो मद्भक्तः सङ्गवर्जितः ।**

**निर्वैरः सर्वभूतेषु यः स मामेति पाण्डव ॥ ५५ ॥**

ਮਤ੍ ਕਰ੍ਮ ਕ੍ਰਿਨ੍ਮਤ੍ਪਰਮੋ ਮਤ੍ ਭਕ੍ਤਹ ਸੰਗ ਵਰ੍ਜਿਤਹ।

ਨਿਰ੍ਵੈਰਹ ਸਰ੍ਵਭੂਤੇਸ਼ੁ ਯਹ ਸ ਮਾਮੇਤਿ ਪਾਣ੍ਡਵ।।55।।

ਹੇ ਅਰਜਣ! ਜਿਹੜਾ ਬੰਦਾ ਸਕਾਮ ਕਾਰਜਾਂ ਅਤੇ ਮਨਚਾਹੇ ਕਲੇਸ਼ ਤੋਂ ਮੁਕਤ ਹੋ ਕੇ ਮੇਰੀ ਸ਼ੁੱਧ ਭਗਤੀ ਵਿੱਚ ਤਤਪਰ ਰਹਿੰਦਾ ਹੈ, ਜੋ ਮੇਰੇ ਵਾਸਤੇ ਕਰਮ ਕਰਦਾ ਹੈ, ਜਿਸਦਾ ਜੀਵਨ ਲਕਸ਼ ਮੈਂ ਹੀ ਹਾਂ ਅਤੇ ਜੋ ਹਰੇਕ ਜੀਵ ਨਾਲ ਮਿੱਤਰਤਾ ਭਾਵ ਰਖਦਾ ਹੈ ਉਹ ਯਕੀਨਨ ਮੈਨੂੰ ਪ੍ਰਾਪਤ ਕਰ ਲੈਂਦਾ ਹੈ॥55॥

ਓਮ॥

ਇਸ ਤਰਾਂ ਸ੍ਰੀਮਦਭਗਵਦਗੀਤਾ ਦੇ ਗਿਆਰ੍ਹਵੇਂ ਅਧਿਆਇ, ‘ਵਿਰਾਟ ਰੂਪ’, ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

# ਅਧਿਆਇ ਬਾਰ੍ਹਵਾਂ
# ਭਗਤੀ ਯੋਗ

अर्जुन उवाच

**एवं सततयुक्ता ये भक्तास्त्वां पर्युपासते।**

**ये चाप्यक्षरमव्यक्तं तेषां के योगवित्तमाः ॥ १ ॥**

ਅਰਜੁਨ ਉਵਾਚ

ਏਵਮ੍ ਸਤਤਯੁਕ੍ਤਾ ਯੇ ਭਕ੍ਤਾ ਸ੍ਤ੍ਵਾਮ੍ ਪਰਜੁਪਾਸਤੇ।

ਯੇ ਚਾਪਜਕ੍ਸ਼ਰਮ੍ ਅਵ੍ਯਕ੍ਤਮ੍ ਤੇਸ਼ਾਮ੍ ਕੇ ਯੋਗਵਿਤ੍ਤਮਾਹ।।1।।

ਅਰਜਣ ਨੇ ਕਿਹਾ- ਤੁਹਾਡੀ ਸੇਵਾ ਵਿੱਚ ਜਿਹੜੇ ਹਮੇਸ਼ਾ ਬਰ ਤਿਆਰ ਰਹਿੰਦੇ ਹਨ ਉਹ, ਕਿ ਜਿਹੜੇ ਅਕੱਥ ਨਿਰਾਕਾਰ ਦੀ ਪੂਜਾ ਕਰਦੇ ਹਨ ਉਹ ? ਇਨ੍ਹਾਂ ਦੋਵਾਂ ਵਿੱਚੋਂ ਕਿਹੜੇ ਵਧੀਕ ਸਹੀ ਮੰਨੀਏਂ ਮਹਾਰਾਜ ?॥1॥

श्री भगवानुवाच

**मय्यावेश्य मनो ये मां नित्ययुक्ता उपासते।**

**श्रद्धया परयोपेतास्ते मे युक्ततमा मताः ॥ २॥**

ਸ਼੍ਰੀ ਭਗਵਾਨ ਉਵਾਚ

ਮਯ੍ਯਾਵੇਸ਼ਜ ਮਨੋ ਯੇ ਮਾਮ੍ ਨਿਤਜਯੁਕ੍ਤਾ ਉਪਾਸਤੇ।

ਸ਼੍ਰਦ੍ਧਯਾ ਪਰਯੋਪੇਤਾਸ੍ਤੇ ਮੇ ਯੁਕ੍ਤਤਮਾ ਮਤਾਹ।।2।।

ਸ਼੍ਰੀ ਭਗਵਾਨ ਨੇ ਕਿਹਾ- ਆਪਣੇ ਮਨ ਨੂੰ ਜਿਹੜੇ ਮੇਰੇ ਸਾਕਾਰ ਰੂਪ ਵਿੱਚ ਇਕਾਗਰ ਰਕਦੇ ਹਨ ਅਤੇ ਅਤਿਅੰਤ ਸ਼ਰਧਾਪੂਰਵਕ ਸਦਾ ਮੇਰੀ ਪੂਜਾ ਵਿੱਚ ਲੱਗੇ ਰਹਿੰਦੇ ਹਨ, ਮੈਂ ਉਨ੍ਹਾਂ ਨੂੰ ਪਰਮ ਸਿੱਧ ਮੰਨਦਾ ਹਾਂ॥2॥

**ये त्वक्षरमनिर्देश्यमव्यक्तं पर्युपासते।**

**सर्वत्रगमचिन्त्यं च कूटस्थमचलं ध्रुवम् ॥ ३ ॥**

ਯੇ ਤੁ ਅਕ੍ਸ਼ਰਮ੍ ਨਿਰਦੇਸ਼ਜਮਵਜਕ੍ਤਮ੍ ਪਰਜੁਪਾਸਤੇ।

ਸਰ੍ਵਤ੍ਰਗਮ ਚਿਨ੍ਤਜਮ੍ ਚ ਕੁਟਸ੍ਥਮਚਲਮ੍ ਧ੍ਰੁਵਮ੍।।3।।

**सन्नियम्येन्द्रियग्रामं सर्वत्र समबुद्धयः ।**

**ते प्राप्नुवन्ति मामेव सर्वभूतहिते रताः ॥ ४ ॥**

ਸਨ੍ਨਿਯਮ੍ਯ ਇੰਦ੍ਰਿਯ ਗ੍ਰਾਮਮ੍ ਸਰ੍ਵਤ੍ਰ ਸਮਬੁਦ੍ਧਯਹ।

ਤੇ ਪ੍ਰਾਪ੍ਨੁਵੰਤਿ ਮਾਮੇਵ ਸਰ੍ਵਭੂਤਹਿਤੇ ਰਤਾਹ।।4।।

ਪਰ ਜਿਹੜੇ ਆਪਣੀਆਂ ਇੰਦਰੀਆਂ ਵਸ ਵਿੱਚ ਕਰਕੇ ਸਭ ਨਾਲ ਸਦਭਾਵ ਰੱਖ ਕੇ ਪਰਮ ਸਤਿ ਦੀ ਨਿਰਾਕਾਰ ਕਲਪਨਾ ਅੰਤਰਗਤ ਅਵਿਅਕਤ ਦੀ ਸੰਪੂਰਣ ਪੂਜਾ ਕਰਦੇ ਹਨ ਜੋ ਇੰਦਰੀਆਂ ਦੀ ਪਕੜ ਤੋਂ ਪਰੇ ਹੈ, ਅਕਲਪਨੀਯ ਹੈ, ਅਪਰਿਵਰਤਨੀਯ ਹੈ, ਅਚਲ ਹੈ ਅਤੇ ਕੇਂਦਰ ਹੈ, ਸਭ ਦੇ ਕਲਿਆਣ ਵਿੱਚ ਲੱਗੇ ਰਹਿਣ ਵਾਲੇ ਸਾਰੇ ਲੋਕ ਵੀ ਮੈਨੂੰ ਪ੍ਰਾਪਤ ਕਰ ਲੈਂਦੇ ਹਨ॥3॥॥4॥

**क्लेशोऽधिकतरस्तेषामव्यक्तासक्तचेतसाम् ।**

**अव्यक्ता हि गतिर्दुःखं देहवद्भिरवाप्यते ॥ ५ ॥**

ਕ੍ਲੇਸ਼ਹ ਅਧਿਕਰਤਰਮ੍ਤੇਸ਼ਾਮਵ੍ਯਕ੍ਤਾਸਕ੍ਤ ਚੇਤਸਾਮ੍।

ਅਵ੍ਯਕ੍ਤਾ ਹਿ ਗਤਿਰ੍ ਦੁਖਮ੍ ਦੇਹ ਵਦ੍ਭਿਰ੍ ਵਾਪ੍ਯਤੇ।।5।।

ਜਿਨ੍ਹਾਂ ਲੋਕਾਂ ਦੇ ਮਨ ਪਰਮੇਸਰ ਦੇ ਅਕੱਥ, ਨਿਰਾਕਾਰ ਸਰੂਪ ਉੱਪਰ ਟਿਕੇ ਰਹਿਣ ਉਨ੍ਹਾਂ ਵਾਸਤੇ ਪ੍ਰਗਤੀ ਕਰਨੀ ਬਹੁਤ ਕਸ਼ਟਦਾਇਕ ਹੈ। ਦੇਹਧਾਰੀਆਂ ਵਾਸਤੇ ਉਸ ਖੇਤਰ ਵਿੱਚ ਪ੍ਰਾਪਤੀ ਕਰਨੀ ਸਦਾ ਔਖਾ ਕੰਮ ਹੈ॥5॥

**ये तु सर्वाणि कर्माणि मयि संन्यस्य मत्पराः।**

**अनन्येनैव योगेन मां ध्यायन्त उपासते ॥ ६॥**

ਯੇ ਤੁ ਸਰ੍ਵਾਣਿ ਕਰ੍ਮਾਣਿ ਮਯਿ ਸੰਨ੍ਯਸ੍ਯ ਮਤ੍ਪਰਾਹ।

ਅਨਨ੍ਯੇਨੈਵ ਯੋਗੇਨ ਮਾਮ੍ ਧ੍ਯਾਯਨ੍ਤ ਉਪਾਸਤੇ।।6।।

**तेषामहं समुद्धर्ता मृत्युसंसारसागरात् ।**

**भवामि न चिरात्पार्थ मय्यावेशितचेतसाम् ॥ ७ ॥**

ਤੇਸ਼ਾਮ੍ ਅਹਮ੍ ਸਮੁਦ੍ਧਰ੍ਤਾ ਮ੍ਰਿਤ੍ਯੁਸੰਸਾਰਸਾਗਰਾਤ੍।

ਭਵਾਮਿ ਨ ਚਿਰਾਤ੍ ਪਾਰ੍ਥ ਮਯ੍ਯਾਵੇਸ਼ਿਤ ਚੇਤਸਾਮ੍।।7।।

ਆਪਣੇ ਸਾਰੇ ਕਾਰਜ ਜਿਹੜੇ ਮੈਨੂੰ ਅਰਪਿਤ ਕਰਕੇ ਅਡੋਲ ਭਾਵ ਨਾਲ ਮੇਰੀ ਭਗਤੀ, ਪੂਜਾ ਕਰਦੇ ਹਨ, ਆਪਣਾ ਚਿਤ ਮੇਰੇ ਉੱਪਰ ਟਿਕਾ ਕੇ ਨਿਰੰਤਰ ਮੇਰਾ ਧਿਆਨ ਧਰਦੇ ਹਨ ਉਨ੍ਹਾਂ ਦਾ ਹੇ ਪਾਰਥ! ਮੈ ਜੰਮਣ ਮਰਨ ਦੇ ਭਵਸਾਗਰ ਤੋਂ ਜਲਦੀ ਛੁਟਕਾਰਾ ਕਰ ਦਿੰਦਾ ਹਾਂ॥6॥ ॥7॥

**मय्येव मन आधत्स्व मयि बुद्धिं निवेशय ।**

**निवसिष्यसि मय्येव अत ऊर्ध्वं न संशयः ॥ ८ ॥**

ਮਯਜੇਵ ਮਨ ਆਧਤ੍ਸ੍ਵ ਮਯਿ ਬੁਦ੍ਧਿਮ੍ ਨਿਵੇਸ਼ਯ।

ਨਿਵਸਿਸ਼ਜਸਿ ਮਯਜੇਵ ਅਤ ਊਧ੍ਰਵਮ੍ ਨ ਸੰਸ਼ਯਹ।।8।।

ਮੇਰੇ ਵਿੱਚ, ਭਗਵਾਨ ਵਿੱਚ, ਆਪਣਾ ਚਿੱਤ ਥਿਰ ਕਰੋ ਅਤੇ ਆਪਣੀ ਸਾਰੀ ਬੁੱਧੀ ਮੇਰੇ ਉੱਤੇ ਕੇਂਦ੍ਰਿਤ ਕਰੋ। ਨਿਰਸੰਦੇਹ ਇਸ ਤਰਾਂ ਤੁਸੀਂ ਮੇਰੇ ਵਿੱਚ ਨਿਵਾਸ ਕਰ ਸਕੋਗੇ॥8॥

**अथ चित्तं समाधातुं न शक्नोषि मयि स्थिरम् ।**

**अभ्यासयोगेन ततो मामिच्छाप्तुं धनञ्जय ॥ ९ ॥**

ਅਥ ਚਿਤ੍ਤਮ੍ ਸਮਾਧਾਤੁਮ੍ ਨ ਸ਼ਕ੍ਨੋਸ਼ਿ ਮਯਿ ਸਥਿਰਮ੍।

ਅਭਜਾਸਯੋਗੇਨ ਤਤੋ ਮਾਮ੍ ਇਚ੍ਛ ਆਪ੍ਤੁਮ੍ ਧਨੰਜਯ।।9।।

ਹੇ ਧਨ ਵਿਜੇਤਾ ਅਰਜਣ! ਆਪਣਾ ਚਿਤ ਜੇ ਅਡੋਲ ਤੁਸੀਂ ਮੇਰੇ ਉੱਪਰ ਨਹੀਂ ਟਿਕਾ ਸਕਦੇ ਤਦ ਤੁਸੀਂ ਭਗਤੀਯੋਗ ਦੇ ਵਿਧੀ ਵਿਧਾਨਾਂ ਦਾ ਪਾਲਣ ਕਰੋ। ਇਸ ਤਰਾਂ ਕਰਦਿਆਂ ਮੈਨੂੰ ਪ੍ਰਾਪਤ ਕਰਨ ਦੀ ਇੱਛਾ ਪੈਦਾ ਕਰੋ॥9॥

**अभ्यासेऽप्यसमर्थोऽसि मत्कर्मपरमो भव ।**

**मदर्थमपि कर्माणि कुर्वन्सिद्धिमवाप्स्यसि ।। १० ।।**

ਅਭਜਾਸੇ ਅਪਿ ਅਸਮਰ੍ਥਹ ਅਸਿ ਮਤ੍ਕਰ੍ਮਪਰਮੋ ਭਵ।

ਮਤ੍ ਅਰ੍ਥਮ੍ ਅਪਿ ਕਰ੍ਮਾਣਿ ਕੁਰ੍ਵਣ ਸਿਦ੍ਧਿਮ੍ ਅਵਾਪ੍ਸਜਸਿ।।10।।

ਜੇ ਤੁਸੀਂ ਭਗਤੀਯੋਗ ਦੇ ਵਿਧੀ ਵਿਧਾਨਾਂ ਦਾ ਅਭਿਆਸ ਵੀ ਨਹੀਂ ਕਰ ਸਕਦੇ ਤਾਂ ਮੇਰੇ ਵਾਸਤੇ ਕਰਮ ਕਰਨ ਦਾ ਯਤਨ ਕਰੋ ਕਿਉਂਕਿ ਮੇਰੇ ਵਾਸਤੇ ਕਰਮ ਕਰਨ ਨਾਲ ਤੁਸੀਂ ਪੂਰਨ ਸਿੱਧ ਅਵਸਥਾ ਪ੍ਰਾਪਤ ਕਰ ਸਕੋਗੇ॥10॥

**अथैतदप्यशक्तोऽसि कर्तुं मद्योगमाश्रितः ।**

**सर्वकर्मफलत्यागं ततः कुरु यतात्मवान् ॥ ११ ॥**

ਅਥੈਤਦਪਜਸ਼ਕ੍ਤਹ ਅਸਿ ਕਰ੍ਤੁਮ੍ ਮਤ੍ ਯੋਗਮ੍ ਆਸ਼੍ਰਿਤਹ।

ਸਰ੍ਵਕਰ੍ਮਫਲ ਤਜਾਗਮ੍ ਤਤਹ ਕੁਰੁ ਯਤਾਤ੍ਮਵਾਨ੍।।11।।

ਪਰ ਜੇ ਤੁਸੀਂ ਮੇਰੇ ਇਸ ਭਾਵਨਾ ਅੰਮ੍ਰਿਤ ਵਿੱਚ ਕੰਮ ਕਰਨ ਦੇ ਕਾਬਲ ਨਹੀਂ ਤਦ ਆਪਣੇ ਕਰਮਾਂ ਦੇ ਸਾਰੇ ਫਲ ਤਿਆਗ ਕੇ ਕਰਮ ਕਰਨ ਦਾ ਅਤੇ ਆਤਮ ਵਿਚ ਸਥਿਤ ਹੋਣ ਦਾ ਯਤਨ ਕਰੋ॥11॥

**श्रेयो हि ज्ञानमभ्यासाज्ज्ञानाद्ध्यानं विशिष्यते।**

**ध्यानात्कर्मफलत्यागस्त्यागाच्छान्तिरनन्तरम् ॥ १२॥**

ਸ਼੍ਰੇਯੋ ਹਿ ਗਯਾਨਮ੍ ਅਭਯਾਸਾਤ੍ ਗਯਾਨਾਤ੍ ਧਯਾਨਮ੍ ਵਿਸ਼ਿਸ਼ਯਤੇ।

ਧਯਾਨਾਤ੍ ਕਰ੍ਮਫਲ ਤਯਾਗਹ ਤਯਾਗਾਤ੍ ਛਾਂਤਿਰਨਨ੍ਤਰਮ੍।।12।।

ਜੇ ਤੁਸੀਂ ਇਹ ਅਭਿਆਸ ਨਹੀਂ ਕਰ ਸਕਦੇ ਤਦ ਗਿਆਨ ਦਾ ਮਾਰਗ ਅਪਣਾਉ। ਪਰ ਗਿਆਨ ਤੋਂ ਉੱਤਮ ਧਿਆਨ ਹੈ ਤੇ ਧਿਆਨ ਤੋਂ ਵੀ ਉੱਪਰ ਹੈ ਕਰਮ ਫਲਾਂ ਦਾ ਤਿਆਗ ਕਿਉਂਕਿ ਅਜਿਹੇ ਤਿਆਗ ਸਦਕਾ ਮਨ ਨੂੰ ਸ਼ਾਂਤੀ ਮਿਲ ਸਕਦੀ ਹੈ॥12॥

**अद्वेष्टा सर्वभूतानां मैत्रः करुण एव च ।**

**निर्ममो निरहंकारः समदुःखसुखः क्षमी ॥ १३ ॥**

ਅਦ੍ਵੇਸ਼੍ਟਾ ਸਰ੍ਵਭੂਤਾਨਾਮ੍ ਮੈਤ੍ਰਹ ਕਰੁਣ ਏਵ ਚ।

ਨਿਰ੍ਮਮੋ ਨਿਰਹੰਕਾਰਹ ਸਮਦੁਖਸੁਖਹ ਕ੍ਸ਼ਮੀ।।13।।

**संतुष्टः सततं योगी यतात्मा दृढनिश्चयः ।**

**मय्यर्पितमनोबुद्धिर्यो मद्भक्तः स मे प्रियः ॥ १४ ॥**

ਸੰਤੁਸ਼੍ਟਹ ਸਤਤਮ੍ ਯੋਗੀ ਯਤਾਤ੍ਮਾ ਦ੍ਰਿੜਨਿਸ਼੍ਚਯਹ।

ਮਯਿ ਅਰ੍ਪਿਤ ਮਨੋਬੁਦ੍ਧਿਰ੍ ਯੋ ਮਦ੍ ਭਕ੍ਤਹ ਸ ਮੇ ਪ੍ਰਿਯਹ।।14।।

ਜਿਹੜਾ ਕਿਸੇ ਦਾ ਬੁਰਾ ਨਹੀਂ ਕਰਦਾ, ਸਭ ਜੀਵਾਂ ਦਾ ਦਿਆਲੂ ਮਿੱਤਰ ਹੈ, ਜਿਹੜਾ ਖੁਦ ਨੂੰ ਮਾਲਕ ਨਹੀਂ ਮੰਨਦਾ ਅਤੇ ਮਿਥਿਆ ਹੰਕਾਰ ਤੋਂ ਮੁਕਤ ਹੈ, ਜੋ ਸੁਖ ਦੁਖ ਵਿੱਚ ਸਮਾਨ ਭਾਵ ਰਹਿੰਦਾ ਹੈ, ਸਹਿਣਸ਼ੀਲ ਹੈ, ਸਦਾ ਸੰਤੁਸ਼ਟ ਰਹਿੰਦਾ ਹੈ, ਆਤਮ ਸੰਜਮੀ ਹੈ ਅਤੇ ਜੋ ਨਿਸ਼ਚੇ ਨਾਲ ਮੇਰੇ ਵਿਚ ਮਨ ਅਤੇ ਬੁੱਧੀ ਨੂੰ ਥਿਰ ਕਰਕੇ ਭਗਤੀ ਵਿਚ ਲੱਗਾ ਰਹਿੰਦਾ ਹੈ, ਅਜਿਹਾ ਭਗਤ ਮੈਨੂੰ ਬਹੁਤ ਪਿਆਰਾ ਹੈ॥13॥॥14॥

**यस्मान्नोद्विजते लोको लोकान्नोद्विजते च यः ।**

**हर्षामर्षभयोद्वेगैर्मुक्तो यः स च मे प्रियः ॥ १५ ।।**

ਯਸ੍ਮਾਨ੍ ਨ ਉਦ੍ਵਿਜਤੇ ਲੋਕੋ ਲੋਕਾਨ੍ ਨ ਉਦ੍ਵਿਜਤੇ ਚ ਯਹ।

ਹਰ੍ਸ਼ ਅਮਰ੍ਸ਼ ਭਯਹ ਉਦ੍ਵੇਗੈਰ੍ ਮੁਕ੍ਤੋ ਯਹ ਸ ਚ ਮੇ ਪ੍ਰਿਯਹ।।15।।

ਜਿਹੜਾ ਕਿਸੇ ਨੂੰ ਦੁਖ ਨਹੀਂ ਦਿੰਦਾ ਤੇ ਕਿਸੇ ਦੂਜੇ ਤੋਂ ਬੇਚੈਨ ਨਹੀਂ ਹੁੰਦਾ, ਜੋ ਦੁਖ ਸੁਖ ਵਿੱਚ, ਡਰ ਅਤੇ ਚਿੰਤਾ ਦੌਰਾਨ ਸੰਤੁਲਿਤ ਰਹਿੰਦਾ ਹੈ, ਉਹ ਮੈਨੂੰ ਬਹੁਤ ਪਿਆਰਾ ਹੈ॥15॥

**अनपेक्षः शुचिर्दक्ष उदासीनो गतव्यथः ।**

**सर्वारम्भपरित्यागी यो मद्भक्तः स मे प्रियः ।।१६।।**

ਅਨਪੇਕ੍ਸ਼ਹ ਸ਼ੁਚਿਰ੍ ਦਕ੍ਸ਼ ਉਦਾਸੀਨੋ ਗਤਵ੍ਜਥਹ।

ਸਰ੍ਵਾਰਮ੍ਭ ਪਰਿਤ੍ਜਾਗੀ ਯੋ ਮਦ੍ ਭਕ੍ਤਹ ਸ ਮੇ ਪ੍ਰਿਯਹ।।16।।

ਜਿਸਨੂੰ ਕੋਈ ਤ੍ਰਿਸ਼ਨਾ ਨਹੀਂ, ਸ਼ੁੱਧ ਹੈ, ਸਕ੍ਰਿਯ ਹੈ, ਬੇਪ੍ਰਵਾਹ ਹੈ, ਸਭ ਕਸ਼ਟਾਂ ਤੋਂ ਮੁਕਤ ਹੈ, ਕਿਸੇ ਫਲ ਵਾਸਤੇ ਯਤਨਸ਼ੀਲ ਨਹੀਂ ਰਹਿੰਦਾ, ਉਹ ਮੈਨੂੰ ਅਤਿਅੰਤ ਪਿਆਰਾ ਹੈ॥16॥

**यो न हृष्यति न द्वेष्टि न शोचति न काङ्क्षति ।**

**शुभाशुभपरित्यागी भक्तिमान्यः स मे प्रियः ॥ १७ ॥**

ਯੋ ਨ ਹ੍ਰਿਸ਼੍ਜਤਿ ਨ ਦ੍ਵੇਸ਼੍ਟਿ ਨ ਸ਼ੋਚਤਿ ਨ ਕਾਂਕ੍ਸ਼ਤਿ।

ਸ਼ੁਭ ਅਸ਼ੁਭ ਪਰਿਤ੍ਜਾਗੀ ਭਕ੍ਤਿਮਾਨਜਹ ਸ ਮੇ ਪ੍ਰਿਯਹ।।17।।

ਨਾ ਕਦੇ ਖੁਸ਼ ਹੁੰਦਾ ਹੈ ਨਾ ਉਦਾਸ, ਨਾ ਪਛਤਾਉਂਦਾ ਹੈ ਨਾ ਇੱਛਾ ਕਰਦਾ ਹੈ, ਜੋ ਸ਼ੁਭ ਅਸ਼ੁਭ ਦੋਵਾਂ ਦਾ ਤਿਆਗ ਕਰ ਦਿੰਦਾ ਹੈ ਅਜਿਹਾ ਭਗਤ ਮੈਨੂੰ ਬਹੁਤ ਪਿਆਰਾ ਹੈ॥17॥

**समः शत्रौ च मित्रे च तथा मानापमानयोः ।**

**शीतोष्णसुखदुःखेषु समः सङ्गविवर्जितः ॥ १८ ॥**

ਸਮ ਸ਼ਤ੍ਰੌ ਚ ਮਿਤ੍ਰੇ ਚ ਤਥਾ ਮਾਨਾਪਮਾਨਯੋਹ।

ਸ਼ੀਤ ਉਸ਼੍ਣ ਸੁਖਦੁਖੇਸ਼ੁ ਸਮਹ ਸੰਗਵਿਵਰ੍ਜਿਤਹ।।18।।

**तुल्यनिन्दास्तुतिर्मौनी सन्तुष्टो येन केनचित् ।**

**अनिकेतः स्थिरमतिर्भक्तिमान्मे प्रियो नरः ॥ १९ ॥**

ਤੁਲਜ ਨਿਨ੍ਦਾ ਸ੍ਤੁਤਿਰ੍ ਮੌਨੀ ਸਨ੍ਤੁਸ਼੍ਟੋ ਯੇਨ ਕੇਨਚਿਤ੍।

ਅਨਿਕੇਤਹ ਸਥਿਰਮਤਿਰ੍ ਭਕ੍ਤਿਮਾਨ੍ ਮੇ ਪ੍ਰਿਯੋ ਨਰਹ।।19।।

ਜੋ ਮਿੱਤਰਾਂ ਵੈਰੀਆਂ ਵਾਸਤੇ ਇਕੋ ਜਿਹਾ ਹੈ, ਜੋ ਮਾਨ ਅਪਮਾਨ, ਗਰਮੀ, ਸਰਦੀ, ਸੁਖ ਦੁਖ, ਇਜ਼ਤ ਬੇਇਜ਼ਤੀ ਦੌਰਾਨ ਸੰਤੁਲਿਤ ਰਹਿੰਦਾ ਹੈ, ਜੋ ਬੁਰੀ ਸੰਗਤ ਤੋਂ ਸਦਾ ਮੁਕਤ ਰਹਿੰਦਾ ਹੈ, ਜੋ ਖਾਮੋਸ਼ ਹੈ, ਕਿਸੇ ਵੀ ਚੀਜ਼ ਨਾਲ ਸੰਤੁਸ਼ਟ ਰਹਿੰਦਾ ਹੈ, ਜੋ ਕਿਸੇ ਪ੍ਰਕਾਰ ਦੇ ਘਰ ਬਾਰ ਦੀ ਪਰਵਾਹ ਨਹੀਂ ਕਰਦਾ, ਜੋ ਗਿਆਨ ਵਿੱਚ ਦ੍ਰਿੜ੍ਹ ਹੈ ਤੇ ਭਗਤੀ ਵਿੱਚ ਲੀਨ ਹੈ, ਅਜਿਹਾ ਪੁਰਖ ਮੈਨੂੰ ਬਹੁਤ ਪਿਆਰਾ ਹੈ॥18॥ ॥19॥

**ये तु धर्मामृतमिदं यथोक्तं पर्युपासते।**

**श्रद्दधाना मत्परमा भक्तास्तेऽतीव मे प्रियाः ॥ २० ॥**

ਯੇ ਤੁ ਧਰ੍ਮ ਅਮ੍ਰਿਤਮ੍ ਇਦਮ੍ ਯਥਾ ਉਕ੍ਤਮ੍ ਪਰਜੁਪਾਸਤੇ।

ਸ਼੍ਰੱਦਧਾਨਾ ਮਤ੍ਪਰਮਾ ਭਕ੍ਤਾਹ ਤੇ ਅਤੀਵ ਮੇ ਪ੍ਰਿਯਾਹ।।20।।

ਭਗਤੀ ਦੇ ਇਸ ਅਮਰ ਪਥ ਉੱਪਰ ਚੱਲਣ ਵਾਲਾ, ਮੈਨੂੰ ਆਪਣੀ ਮੰਜ਼ਿਲ ਬਣਾ ਕੇ ਸ਼ਰਧਾ ਸਹਿਤ ਪੂਰੇ ਰੂਪ ਵਿੱਚ ਰੰਗਿਆ ਰਹਿੰਦਾ ਹੈ, ਉਹ ਭਗਤ ਮੈਨੂੰ ਬਹੁਤ ਜਿਆਦਾ ਪਿਆਰਾ ਹੈ॥20॥

ਓਮ॥

ਇਸ ਤਰਾਂ ਸ਼੍ਰੀਮਦਭਗਵਦਗੀਤਾ ਦੇ ਬਾਹਰਵੇਂ ਅਧਿਆਇ, ‘ਭਗਤੀ ਯੋਗ’, ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

# ਅਧਿਆਇ ਤੇਰ੍ਹਵਾਂ
# ਪ੍ਰਕ੍ਰਿਤੀ, ਪੁਰਖ ਅਤੇ ਚੇਤਨਾ

अर्जुन उवाच

**प्रकृतिं पुरुषं चैव क्षेत्रं क्षेत्रज्ञमेव च ।**

**एतद्वेदितुमिच्छामि ज्ञानं ज्ञेयं च केशव ॥ १ ॥**

ਪ੍ਰਕ੍ਰਿਤਿਮ੍ ਪੁਰੁਸ਼ਮ੍ ਚੈਵ ਕ੍ਸ਼ੇਤ੍ਰਮ੍ ਕ੍ਸ਼ੇਤ੍ਰਗਜਮੇਵ ਚ।

ਏਤਤ ਵੇਦਿਤੁਮ੍ ਇਚ੍ਛਾਮਿ ਗਜਾਨਮ੍ ਗੇਯਮ੍ ਚ ਕੇਸ਼ਵ।।1।।

श्रीभगवानुवाच

**इदं शरीरं कौन्तेय क्षेत्रमित्यभिधीयते ।**

**एतद्यो वेत्ति तं प्राहुः क्षेत्रज्ञ इति तद्विदः ॥ २ ॥**

ਇਦਮ੍ ਸ਼ਰੀਰਮ੍ ਕੌਂਨ੍ਤੇਯ ਕ੍ਸ਼ੇਤ੍ਰਮ੍ ਇਤਿ ਅਭਿਧੀਯਤੇ।

ਏਤਤ੍ ਯ ਵੇਤ੍ਤਿ ਤਮ੍ ਪ੍ਰਾਹੁਹ ਕ੍ਸ਼ੇਤ੍ਰਗਜ ਇਤਿ ਤਦ੍ ਵਿਦਹ।।2।।

ਅਰਜਣ ਨੇ ਕਿਹਾ- ਹੇ ਕ੍ਰਿਸ਼ਨ! ਮੈਂ ਪ੍ਰਕ੍ਰਿਤੀ ਅਤੇ ਪੁਰਖ, ਖੇਤ ਅਤੇ ਖੇਤ ਨੂੰ ਜਾਣਨ ਵਾਲਾ, ਗਿਆਨ ਅਤੇ ਗਿਆਤਾ ਦੇ ਵਿਸ਼ਿਆਂ ਬਾਰੇ ਜਾਣਨ ਦਾ ਇਛੁਕ ਹਾਂ। ਸ਼੍ਰੀ ਭਗਵਾਨ ਨੇ ਕਿਹਾ- ਹੇ ਕੁੰਤੀ ਪੁੱਤਰ! ਇਹ ਸਰੀਰ ਖੇਤ ਹੈ ਤੇ ਇਸ ਖੇਤ ਨੂੰ ਜਾਣਨ ਵਾਲਾ ਖੇਤ੍ਰਗ (ਗਿਆਨਵਾਨ) ਹੈ॥1॥ ॥2॥

**क्षेत्रज्ञं चापि मां विद्धि सर्वक्षेत्रेषु भारत ।**

**क्षेत्रक्षेत्रज्ञयोर्ज्ञानं यत्तज्ज्ञानं मतं मम ॥ ३ ॥**

ਕ੍ਸ਼ੇਤ੍ਰਗਜਮ੍ ਚਾਪਿ ਮਾਮ੍ ਵਿਦ੍ਧਿ ਸਰ੍ਵਕ੍ਸ਼ੇਤ੍ਰੇਸ਼ੁ ਭਾਰਤ।

ਕ੍ਸ਼ੇਤ੍ਰ ਕ੍ਸ਼ੇਤ੍ਰ ਗਜੋਰ੍ ਗਜਾਨਮ੍ ਯਤ੍ ਤਤ੍ ਗਜਾਨਮ੍ ਮਤਮ੍ ਮਮ।।3।।

ਹੇ ਭਾਰਤ! ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੈਂ ਸਾਰੇ ਸਰੀਰਾਂ ਦਾ ਗਿਆਤਾ ਵੀ ਹਾਂ ਅਤੇ ਇਸ ਸਰੀਰ ਅਤੇ ਇਸਦੇ ਜਾਣਕਾਰ ਨੂੰ ਜਾਣ ਲੈਣਾ ਗਿਆਨ ਅਖਵਾਉਂਦਾ ਹੈ, ਇਹ ਮੇਰਾ ਮੰਨਣਾ ਹੈ॥3॥

**तत्क्षेत्रं यच्च यादृक्च यद्विकारि यतश्च यत् ।**

**स च यो यत्प्रभावश्च तत्समासेन मे शृणु ॥ ४ ॥**

ਤਤ੍ ਕ੍ਸ਼ੇਤ੍ਰਮ੍ ਯਤ੍ ਚ ਯਾਦ੍ਰਿਕ੍ ਚ ਯਤ੍ ਵਿਕਾਰੀ ਯਤਹ ਚ ਯਤ੍।

ਸ ਚ ਯੋ ਯਤ੍ ਪ੍ਰਭਾਵਹ ਚ ਤਤ੍ਸਮਾਸੇਨ ਮੇ ਸ਼੍ਰਿਣੁ।।4।।

ਹੁਣ ਤੁਸੀਂ ਸੰਖੇਪ ਵਿੱਚ ਮੈਥੋਂ ਇਹ ਸਭ ਸੁਣੋ ਕਿ ਕਰਮਖੇਤ੍ਰ ਕੀ ਹੈ, ਕਿਸ ਤਰਾਂ ਬਣਿਆ ਹੈ, ਇਸ ਵਿੱਚ ਕੀ ਤਬਦੀਲੀਆਂ ਹੁੰਦੀਆਂ ਹਨ, ਕਿਥੋਂ ਪੈਦਾ ਹੁੰਦਾ ਹੈ, ਇਸ ਕਰਮਖੇਤ੍ਰ ਨੂੰ ਜਾਣਨ ਵਾਲਾ ਕੌਣ ਹੈ ਅਤੇ ਉਸਦੇ ਕੀ ਅਸਰ ਹਨ॥4॥

**ऋषिभिर्बहुधा गीतं छन्दोभिर्विविधैः पृथक् ।**

**ब्रह्मसूत्रपदैश्चैव हेतुमद्भिर्विनिश्चितैः॥ ५ ॥**

ਰਿਸ਼ੀਭਿਰ੍ ਬਹੁਧਾ ਗੀਤਮ੍ ਛਨ੍ਦੋਭਿਰ੍ ਵਿਵਿਧੈਹ ਪ੍ਰਿਥਕ੍।

ਬ੍ਰਹ੍ਮਸੂਤ੍ਰਮ੍ ਪਦੈਹ ਚ ਏਵ ਹੇਤੁਮਦ੍ਭਿਰ੍ ਵਿਨਿਸ਼੍ਚਤੈਹ।।5।।

ਭਿੰਨ ਭਿੰਨ ਵੈਦਿਕ ਗ੍ਰੰਥਾਂ ਵਿੱਚ ਅੱਡੋ ਅੱਡ ਰਿਸ਼ੀਆਂ ਨੇ ਕਾਰਯਕਲਾਪਾਂ ਦੇ ਖੇਤ੍ਰ ਅਤੇ ਉਨ੍ਹਾਂ ਕਾਰਯਕਲਾਪਾਂ ਦੇ ਗਿਆਤਾ ਦੇ ਗਿਆਨ ਦਾ ਵਰਣਨ ਕੀਤਾ ਹੈ। ਇਸਨੂੰ ਖਾਸ ਰੂਪ ਵਿੱਚ ਵੇਦਾਂਤਸੂਤ੍ਰ ਵਿੱਚ ਕਾਰਜ-ਕਾਰਣ ਦੇ ਸਾਰੇ ਤਰਕ ਸਮੇਤ ਪੇਸ਼ ਕੀਤਾ ਗਿਆ ਹੈ॥5॥

**महाभूतान्यहङ्कारो बुद्धिरव्यक्तमेव च ।**

**इन्द्रियाणि दशैकं च पञ्च चेन्द्रियगोचराः ॥ ६ ॥**

ਮਹਾਭੂਤਾਨਜਹੰਕਾਰੋ ਬੁਦ੍ਧਿਰਵ੍ਜਕ੍ਤਮੇਵ ਚ।

ਇੰਦ੍ਰਿਯਾਣਿ ਦਸ਼ੈਕਮ੍ ਚ ਪੰਚ ਚ ਇੰਦ੍ਰਿਯਗੋਚਰਾਹ।।6।।

**इच्छा द्वेषः सुखं दुःखं सङ्घातश्चेतना धृतिः ।**

**एतत्क्षेत्रं समासेन सविकारमुदाहृतम् ॥ ७ ॥**

ਇਚ੍ਛਾ ਦ੍ਵੇਸ਼ਹ ਸੁਖਮ੍ ਦੁਖਮ੍ ਸੰਘਾਤਹ ਚੇਤਨਾ ਧ੍ਰਿਤਿਹ।

ਏਤਤ੍ ਕ੍ਸ਼ੇਤ੍ਰਮ੍ ਸਮਾਸੇਨ ਸਵਿਕਾਰਮੁਦਾਹ੍ਰਿਤਮ੍।।7।।

ਪੰਜ ਮਹਾਂਭੂਤ, ਹੰਕਾਰ, ਬੁਧੀ, ਅਵਿਅਕਤ (ਤਿੰਨੇ ਗੁਣਾਂ ਦੀ ਗੁਪਤ ਅਵਸਥਾ) ਦਸੇ ਇੰਦਰੀਆਂ ਅਤੇ ਮਨ, ਪੰਜ ਇੰਦਰੀ ਵਿਸ਼ੇ, ਇੱਛਾ, ਦਵੈਸ਼, ਸੁਖ, ਦੁਖ, ਸੰਘਾਤ, ਜੀਵਨ ਦੇ ਲੱਛਣ ਅਤੇ ਧੀਰਜ, ਇਨ੍ਹਾਂ ਸਾਰਿਆਂ ਨੂੰ ਸੰਖੇਪ ਵਿੱਚ ਕਰਮ ਦਾ ਖੇਤ੍ਰ ਅਤੇ ਉਸਦੀਆਂ ਅੰਤ ਕ੍ਰਿਆਵਾਂ (ਵਿਕਾਰ) ਕਿਹਾ ਜਾਂਦਾ ਹੈ॥6॥॥7॥

**अमानित्वमदम्भित्वमहिंसा क्षान्तिरार्जवम् ।**

**आचार्योपासनं शौचं स्थैर्यमात्मविनिग्रहः ॥ ८ ॥**

ਅਮਾਨਿਤ੍ਵਮ੍ ਅਦੰਭਿਤ੍ਵਮ੍ ਅਹਿੰਸਾ ਕ੍ਸ਼ਾਂਤਿਰਾਰ੍ਜਵਮ੍।

ਆਚਾਰਜ ਉਪਾਸਨਮ੍ ਸ਼ੌਚਮ੍ ਸ੍ਥੈਰਜਮ੍ ਆਤ੍ਮ ਵਿਨਿਗ੍ਰਹਹ।।8।।

**इन्द्रियार्थेषु वैराग्यमनहंकार एव च।**

**जन्ममृत्युजराव्याधिदुःखदोषानुदर्शनम् च। ॥९॥**

ਇੰਦ੍ਰਿਯ ਅਰ੍ਥੇਸ਼ੁ ਵੈਰਾਗ੍ਯਮ੍ ਅਨਹੰਕਾਰ ਏਵ ਚ।

ਜਨ੍ਮ ਮ੍ਰਿਤ੍ਯੁ ਜਰਾ ਵ੍ਯਾਧਿਦੁਖ ਦੋਸ਼ ਅਨੁਦਰ੍ਸ਼ਨਮ੍ ਚ।।9।।

**असक्तिरनभिष्वङ्गः पुत्रदारगृहादिषु ।**

**नित्यं च समचित्तत्वमिष्टानिष्टोपपत्तिषु ॥ १० ॥**

ਅਸਕ੍ਤਿਰਨਭਿਸ਼੍ ਵੰਗਹ ਪੁਤ੍ਰਦਾਰ ਗ੍ਰਿਹਾਦਿਸ਼ੁ।

ਨਿਤ੍ਯਮ੍ ਚ ਸਮਚਿਤ੍ਤਤ੍ਵਮ੍ ਇਸ਼੍ਟ ਅਨਿਸ਼੍ਟ ਉਪਪੱਤਿਸ਼ੁ।।10।।

**मयि चानन्ययोगेन भक्तिरव्यभिचारिणी ।**

**विविक्तदेशसेवित्वमरतिर्जनसंसदि ॥ ११ ॥**

ਮਯਿ ਚਾਨਨ੍ਯਯੋਗੇਨ ਭਕ੍ਤਿ ਵ੍ਯਭਿਚਾਰਿਣੀ।

ਵਿਵਿਕ੍ਤ ਦੇਸ਼ ਸੇਵਿਤ੍ਵਮ੍ ਅਰਤਿਰ੍ ਜਨ ਸੰਸਦਿ।।11।।

**अध्यात्मज्ञाननित्यत्वं तत्त्वज्ञानार्थदर्शनम् ।**

**एतज्ज्ञानमिति प्रोक्तमज्ञानं यदतोऽन्यथा ॥ १२ ॥**

ਅਧ੍ਯਾਤ੍ਮ ਗ੍ਯਾਨਨਿਤ੍ਯਤ੍ਵਮ੍ ਤਤ੍ਵਗ੍ਯਾਨ ਅਰ੍ਥ ਦਰ੍ਸ਼ਨਮ੍।

ਏਤਜ੍ ਗ੍ਯਾਨਮ੍ ਇਤਿ ਪ੍ਰੋਕ੍ਤਮ੍ ਅਗ੍ਯਾਨਮ੍ ਯਦਤੋ ਅਨ੍ਯਥਾ।।12।।

ਨਿਮਰਤਾ, ਸਪਸ਼ਟਤਾ, ਅਹਿੰਸਾ, ਸਹਿਣਸ਼ੀਲਤਾ, ਸਰਲਤਾ, ਪ੍ਰਮਾਣਿਕ ਗੁਰੂ ਦੀ ਸੰਗਤ, ਪਵਿੱਤਰਤਾ, ਥਿਰਤਾ, ਆਤਮ-ਸੰਜਮ, ਇੰਦਰੀ ਤ੍ਰਿਪਤੀ ਦਾ ਤਿਆਗ, ਹੰਕਾਰ ਤੋਂ ਮੁਕਤੀ, ਜਨਮ, ਮੌਤ, ਬਿਰਧ ਅਵਸਥਾ ਅਤੇ ਰੋਗ ਦੇ ਦੋਸ਼ਾਂ ਦਾ ਅਹਿਸਾਸ, ਵੈਰਾਗ, ਸੰਤਾਨ, ਇਸਤਰੀ, ਘਰ ਅਤੇ ਹੋਰ ਵਸਤਾਂ ਦੀ ਮਮਤਾ ਤੋਂ ਮੁਕਤੀ, ਚੰਗੀਆਂ ਬੁਰੀਆਂ ਘਟਨਾਵਾਂ ਬਾਰੇ ਸੰਤੁਲਨ, ਮੇਰੀ ਨਿਰੰਤਰ ਅਨਿੰਨ ਭਗਤੀ, ਇਕਾਂਤਵਾਸ ਦੀ ਇੱਛਾ, ਜਨਸਮੂਹ ਤੋਂ ਵਿਰੱਕਤਤਾ, ਆਪਾ ਚੀਨਣ ਦੀ ਮਹੱਤਤਾ ਨੂੰ ਸਵੀਕਾਰਨ ਅਤੇ ਪਰਮਸਤਿ ਦੀ ਦਾਰਸ਼ਨਿਕ ਖੋਜ, ਇਨ੍ਹਾਂ ਸਾਰਿਆਂ ਨੂੰ ਮੈਂ ਗਿਆਨ ਐਲਾਨਦਾ ਹਾਂ ਅਤੇ ਇਨ੍ਹਾਂ ਨੂੰ ਛੱਡ ਕੇ ਜੋ ਵੀ ਬਾਕੀ ਹੈ ਸੋ ਅਗਿਆਨ ਹੈ ॥8॥॥9॥ ॥10॥॥11॥॥12॥

**ज्ञेयं यत्तत्प्रवक्ष्यामि यज्ज्ञात्वामृतमश्नुते ।**

**अनादिमत्परं ब्रह्म न सत्तन्नासदुच्यते ॥ १३ ॥**

ਗ੍ਯੇਮ ਯਤ੍ ਤਤ੍ ਪ੍ਰਵਕ੍ਸ਼੍ਯਾਮਿ ਯਜ੍ ਗ੍ਯਾਤ੍ਵਾ ਅਮ੍ਰਿਤਮ੍ ਅਸ਼੍ਨੁਤੇ।

ਅਨਾਦਿਮਤ੍ਪਰਮ੍ ਬ੍ਰਹ੍ਮ ਨ ਸਤ੍ ਤਤ੍ ਨ ਅਸਤ ਉਚ੍ਯਤੇ।13।।

ਜਾਣਨਯੋਗ ਕੀ ਹੈ, ਹੁਣ ਮੈਂ ਤੁਹਾਨੂੰ ਇਸ ਵਿਸ਼ੇ ਬਾਰੇ ਦੱਸਾਂਗਾ ਜਿਸਨੂੰ ਜਾਣਕੇ ਤੁਸੀਂ ਨਿੱਤ ਬ੍ਰਹਮ ਦਾ ਸੁਆਦ ਚਖ ਸਕੋਗੇ। ਇਹ ਬ੍ਰਹਮ ਜਾਂ ਆਤਮਾ ਜੋ ਅਨਾਦੀ ਹੈ ਅਤੇ ਮੇਰੇ ਅਧੀਨ ਹੈ, ਇਸ ਭੌਤਿਕ ਜਗਤ ਦੇ ਕਾਰਜ-ਕਰਣ ਤੋਂ ਪਰੇ ਸਥਿਤ ਹੈ॥13॥

**सर्वतः पाणिपादं तत्सर्वतोऽक्षिशिरोमुखम् ।**

**सर्वतः श्रुतिमल्लोके सर्वमावृत्य तिष्ठति ॥ १४ ॥**

ਸਰ੍ਵਤਹ ਪਾਣਿਪਾਦਮ੍ ਤਤ੍ ਸਰ੍ਵਤਹ ਅਕ੍ਸ਼ਿ ਸ਼ਿਰੋਮੁਖਮ੍।

ਸਰ੍ਵਤਹ ਸ਼੍ਰੁਤਿਮਲ੍ਲੋਕੇ ਸਰ੍ਵਮਾਵ੍ਰਿਤ੍ਯ ਤਿਸ਼੍ਠਤਿ।।14।।

ਉਸਦੇ ਹੱਥ, ਪੈਰ, ਅੱਖਾਂ, ਮੂੰਹ ਅਤੇ ਕੰਨ ਹਰ ਥਾਂ ਹਨ। ਇਸ ਤਰਾਂ ਪਰਮਾਤਮਾ ਸਾਰੀਆਂ ਜੀਜ਼ਾਂ ਵਿੱਚ ਰਮਿਆ ਹੋਇਆ ਹੈ॥14॥

**सर्वेन्द्रियगुणाभासं सर्वेन्द्रियविवर्जितम् ।**

**असक्तं सर्व भृच्चैव निर्गुणं गुणभोक्तृ च ॥ १५ ॥**

ਸਰ੍ਵ ਇੰਦ੍ਰਿਯ ਗੁਣਾਭਾਸਮ੍ ਸਰ੍ਵ ਇੰਦ੍ਰਿਯ ਵਿਵਰ੍ਜਿਤਮ੍।

ਅਸਕ੍ਤਮ੍ ਸਰ੍ਵ ਭ੍ਰਿਤ੍ ਚ ਏਵ ਨਿਰ੍ਗੁਣਮ੍ ਗੁਣ ਭੋਕ੍ਤ੍ਰਿ ਚ।।15।।

ਪਰਮਾਤਮਾ ਸਭ ਇੰਦਰੀਆਂ ਦਾ ਮੂਲ ਸਰੋਤ ਹੈ ਫਿਰ ਵੀ ਉਹ ਇੰਦਰੀਆਂ ਤੋਂ ਰਹਿਤ ਹੈ। ਉਹ ਸਾਰੇ ਜੀਵਾਂ ਦਾ ਪਾਲਣਹਾਰ ਹੋ ਕੇ ਵੀ ਵਿਰੱਕਤ ਹੈ। ਉਹ ਪ੍ਰਕ੍ਰਿਤੀ ਦੇ ਗੁਣਾਂ ਤੋਂ ਪਰੇ ਹੈ ਫਿਰ ਵੀ ਉਹ ਭੌਤਿਕ ਪ੍ਰਕ੍ਰਿਤੀ ਦੇ ਸਾਰੇ ਗੁਣਾਂ ਦਾ ਮਾਲਕ ਹੈ॥15॥

**बहिरन्तश्च भूतानामचरं चरमेव च।**

**सूक्ष्मत्वात्तदविज्ञेयं दूरस्थं चान्तिके च तत् ॥ १६॥**

ਬਹਿਰ ਅਨ੍ਤਹ ਚ ਭੂਤਾਨਾਮਚਰਮ੍ ਚਰਮੇਵ ਚ।

ਸੂਕ੍ਸ਼ਮ ਤ੍ਵਾਤ੍ ਤਦ੍ ਵਿਗ੍ਯੇਮ੍ ਦੂਰਸ੍ਥਮ੍ ਚ ਅੰਤਿਕੇ ਚ ਤਤ੍।।16।।

ਪਰਮ ਸਤਿ ਚੱਲ ਅਤੇ ਅਚੱਲ ਸਭ ਜੀਵਾਂ ਦੇ ਬਾਹਰ ਅਤੇ ਅੰਦਰ ਮੌਜੂਦ ਹੈ। ਸੂਖਮ ਹੋਣ ਕਰਕੇ ਭੌਤਿਕ ਇੰਦਰੀਆਂ ਦੁਆਰਾ ਜਾਣਨ ਜਾਂ ਦੇਖਣ ਤੋਂ ਪਰੇ ਹੈ। ਬੇਸ਼ੱਕ ਅਤਿਅੰਤ ਦੂਰ ਰਹਿੰਦਾ ਹੈ ਪਰ ਸਾਡੇ ਸਾਰਿਆਂ ਦੇ ਨੇੜੇ ਵੀ ਹੈ॥16॥

**अविभक्तं च भूतेषु विभक्तमिव च स्थितम् ।**

**भूतभर्तृ च तज्ज्ञेयं ग्रसिष्णु प्रभविष्णु च ॥ १७॥**

ਅਵਿਭਕ੍ਤਮ੍ ਚ ਭੂਤੇਸ਼ੁ ਵਿਭਕ੍ਤਮ੍ ਇਵ ਚ ਸਥਿਤਮ੍।

ਭੂਤ ਭਰ੍ਤ੍ਰਿ ਚ ਤਜ੍ ਗ੍ਯੇਮ੍ ਗ੍ਰਸਿਸ਼੍ਣੁ ਪ੍ਰਭ ਵਿਸ਼੍ਣੁ ਚ।।17।।

ਬੇਸ਼ੱਕ ਪਰਮਾਤਮਾ ਸਾਰੇ ਜੀਵਾਂ ਵਿਚਕਾਰ ਵੰਡਿਆ ਹੋਇਆ ਲਗਦਾ ਹੈ ਪਰ ਉਹ ਅਖੰਡ ਹੈ। ਉਹ ਇਕ ਰੂਪ ਵਿੱਚ ਸਥਿਤ ਹੈ। ਬੇਸ਼ਕ ਉਹ ਸਾਰੇ ਜੀਵਾਂ ਦਾ ਪਾਲਣਹਾਰ ਹੈ ਪਰ ਇਹ ਸਮਝੋ ਕਿ ਸਭ ਦਾ ਖਾਤਮਾ ਵੀ ਉਹੀ ਕਰਦਾ ਹੈ ਜਿਸਨੇ ਜਨਮ ਦਿੱਤਾ॥17॥

**ज्योतिषामपि तज्ज्योतिस्तमसः परमुच्यते ।**

**ज्ञानं ज्ञेयं ज्ञानगम्यं हृदि सर्वस्य विष्ठितम् ॥ १८ ॥**

ਜਯੋਤਿਸ਼ਾਮਪਿ ਤਜ੍ ਜਯੋਤਿਸ੍ਤਮਸਹ ਪਰਮੁਚਜਤੇ।

ਗਜਾਨਮ੍ ਗਜੇਮ ਗਜਾਨ ਗਮਜਮ੍ ਹ੍ਰਿਦਿ ਸਰ੍ਵਸਜ ਵਿਸ਼ਿਠਤਮ੍।।18।।

ਉਹ ਸਭ ਪ੍ਰਕਾਸ਼ਮਾਨ ਵਸਤਾਂ ਦਾ ਸੋਮਾ ਹੈ। ਉਹ ਭੌਤਿਕ ਅੰਧਕਾਰ ਤੋਂ ਪਰੇ ਹੈ ਅਤੇ ਅਗੋਚਰ ਹੈ। ਉਹ ਗਿਆਨ ਹੈ, ਗਿਆਨ ਦੀ ਵਸਤੂ ਹੈ ਅਤੇ ਗਿਆਨ ਦਾ ਲਖਸ਼ ਹੈ। ਉਹ ਸਭ ਦੇ ਦਿਲਾਂ ਵਿੱਚ ਮੌਜੂਦ ਹੈ॥18॥

**इति क्षेत्रं तथा ज्ञानं ज्ञेयं चोक्तं समासतः ।**

**मद्भक्त एतद्विज्ञाय मद्भावायोपपद्यते ।। १९ ।।**

ਇਤਿ ਕ੍ਸ਼ੇਤ੍ਰਮ੍ ਤਥਾ ਗਜਾਨਮ੍ ਗਜੇਮ੍ ਚ ਉਕ੍ਤਮ੍ ਸਮਾਸਤਹ।

ਮਤ੍ ਭਕ੍ਤ ਏਤਤ੍ ਵਿਗਿਯਾਯ ਮਤ੍ ਭਾਵਾਯ ਉਪਪਦਜਤੇ।।19।।

ਇਸ ਤਰਾਂ ਅਸੀਂ ਕਰਮ ਖੇਤ੍ (ਸਰੀਰ), ਗਿਆਨ ਅਤੇ ਜਾਣਨਯੋਗ ਵਸਤੂ ਦਾ ਸੰਖੇਪ ਵਿੱਚ ਵਰਣਨ ਕੀਤਾ ਹੈ। ਇਸ ਨੂੰ ਪੂਰੀ ਤਰ੍ਹਾਂ ਕੇਵਲ ਮੇਰੇ ਭਗਤ ਹੀ ਸਮਝ ਸਕਦੇ ਹਨ ਅਤੇ ਇਉਂ ਕਰਦਿਆਂ ਮੇਰੇ ਵਰਗੇ ਹੋ ਜਾਂਦੇ ਹਨ॥19॥

**प्रकृतिं पुरुषं चैव विद्ध्यनादी उभावपि ।**

**विकारांश्च गुणांश्चैव विद्धि प्रकृतिसम्भवान् ॥ २० ॥**

ਪ੍ਰਕ੍ਰਿਤਿਮ੍ ਪੁਰੁਸ਼ਮ੍ ਚੈਵ ਵਿਦ੍ਧਜਨਾਦੀ ਉਭਾਵਪਿ।

ਵਿਕਾਰਾਨ੍ ਚ ਗੁਣਾਨ੍ ਚ ਏਵ ਵਿਦ੍ਧਿ ਪ੍ਰਕ੍ਰਿਤਿ ਸਮ੍ਭਵਾਨ੍।।20।।

ਪ੍ਰਕ੍ਰਿਤੀ ਅਤੇ ਜੀਵਾਂ ਨੂੰ ਅਨਾਦੀ ਸਮਝਣਾ ਚਾਹੀਦਾ ਹੈ। ਉਨ੍ਹਾਂ ਦੇ ਗੁਣ ਔਗੁਣ ਪ੍ਰਕ੍ਰਿਤੀ ਵਿੱਚੋਂ ਹੀ ਪੈਦਾ ਹੋਏ ਹਨ॥20॥

**कार्यकारणकर्तृत्वे हेतुः प्रकृतिरुच्यते ।**

**पुरुषः सुखदुःखानां भोक्तृत्वे हेतुरुच्यते ॥ २१ ॥**

ਕਾਰਜ ਕਾਰਣ ਕਰ੍ਤ੍ਰਿਤ੍ਵੇ ਹੇਤੁਹ ਪ੍ਰਕ੍ਰਿਤਿਰੁਚਜਤੇ।

ਪੁਰੁਸ਼ਹ ਸੁਖਦੁਖਾਨਾਮ੍ ਭੋਕ੍ਤ੍ਰਿਤ੍ਵੇ ਹੇਤੁਹ ਉਚਜਤੇ।।21।।

ਪ੍ਰਕ੍ਰਿਤੀ ਭੌਤਿਕ ਕਾਰਨਾਂ ਕਾਰਜਾਂ ਦਾ ਆਧਾਰ ਹੈ ਅਤੇ ਜੀਵ (ਪੁਰਖ) ਨੂੰ ਇਸ ਸੰਸਾਰ ਵਿੱਚ ਵਿਭਿੰਨ ਸੁਖ ਦੁਖ ਭੋਗਣ ਦਾ ਕਾਰਨ ਕਿਹਾ ਜਾਂਦਾ ਹੈ॥21॥

**पुरुषः प्रकृतिस्थो हि भुङ्क्ते प्रकृतिजान्गुणान्।**

**कारणं गुणसङ्गोऽस्य सदसद्योनिजन्मसु ॥ २२॥**

ਪੁਰੁਸ਼ਹ ਪ੍ਰਕ੍ਰਿਤਿਸ੍ਥੋ ਹਿ ਭੁੰਕ੍ਤੇ ਪ੍ਰਕ੍ਰਿਤਿਜਾਨ੍ ਗੁਣਾਨ੍।

ਕਾਰਣਮ੍ ਗੁਣ ਸੰਗਹ ਅਸਜ ਸਦਸਦਜੋਨਿ ਜਨ੍ਮਸੁ।।22।।

ਇਸ ਤਰਾਂ ਜੀਵ ਪ੍ਰਕ੍ਰਿਤੀ ਦੇ ਤਿੰਨੇ ਗੁਣ ਭੋਗਦਾ ਹੋਇਆ ਪ੍ਰਕ੍ਰਿਤੀ ਵਿੱਚ ਹੀ ਜੀਵਨ ਬਿਤਾਉਂਦਾ ਹੈ। ਅਜਿਹਾ ਪ੍ਰਕ੍ਰਿਤੀ ਨਾਲ ਉਸਦੀ ਸੰਗਤ ਕਰਕੇ ਹੈ। ਇਸ ਤਰਾਂ ਉਸਨੂੰ ਉੱਤਮ ਅਤੇ ਨੀਵੀਆਂ ਜੂਨਾਂ ਮਿਲਦੀਆਂ ਰਹਿੰਦੀਆਂ ਹਨ॥22॥

**उपद्रष्टानुमन्ता च भर्ता भोक्ता महेश्वरः ।**

**परमात्मेति चाप्युक्तो देहेऽस्मिन्पुरुषः परः ॥ २३ ॥**

ਉਪਦ੍ਰਸ਼੍ਟਾਨੁਮਨ੍ਤਾ ਚ ਭਰ੍ਤਾ ਭੋਕ੍ਤਾ ਮਹੇਸ੍ਰਰਹ।

ਪਰਮਾਤ੍ਮੇਤਿ ਚਾਪ੍ਯੁਕ੍ਤੋ ਦੇਹੇ ਅਸਮਿਨ੍ ਪੁਰੁਸ਼ਹ ਪਰਹ।।23।।

ਤਾਂ ਵੀ ਇਸ ਸਰੀਰ ਵਿੱਚ ਇਕ ਹੋਰ ਦੈਵੀ ਭੁਗਤਾ ਹੈ ਜੋ ਈਸ਼ਵਰ ਹੈ, ਮਾਲਕ ਹੈ ਅਤੇ ਸਾਖੀ, ਆਗਿਆ ਦੇਣ ਵਾਲੇ ਦੇ ਰੂਪ ਵਿੱਚ ਮੌਜੂਦ ਹੈ ਜੋ ਪਰਮਾਤਮਾ ਅਖਵਾਉਂਦਾ ਹੈ॥23॥

**य एवं वेत्ति पुरुषं प्रकृतिं च गुणेः सह।**

**सर्वथा वर्तमानोऽपि न स भूयोऽभिजायते ॥ २४ ॥**

ਯ ਏਵਮ੍ ਵੇਤਿੱ ਪੁਰੁਸ਼ਮ੍ ਪ੍ਰਕ੍ਰਿਤਿਮ੍ ਚ ਗੁਣੇਹ ਸਹ।

ਸਰ੍ਵਥਾ ਵਰ੍ਤਮਾਨਹ ਅਪਿ ਨ ਸ ਭੂਯਹ ਅਭਿਜਾਯਤੇ।।24।।

ਜਿਹੜਾ ਬੰਦਾ ਪ੍ਰਕ੍ਰਿਤੀ, ਜੀਵ ਅਤੇ ਪ੍ਰਕ੍ਰਿਤੀ ਦੇ ਗੁਣਾਂ ਬਾਬਤ ਵਿਚਾਰਧਾਰਾ ਨੂੰ ਸਮਝ ਲੈਂਦਾ ਹੈ ਉਸਨੂੰ ਮੁਕਤੀ ਮਿਲਣੀ ਨਿਸ਼ਚਿਤ ਹੈ। ਉਸਦੀ ਵਰਤਮਾਨ ਸਥਿਤੀ ਬੇਸ਼ਕ ਕਿਹੋ ਜਿਹੀ ਹੋਵੇ ਪਰ ਇੱਥੇ ਉਸਦਾ ਮੁੜ ਜਨਮ ਨਹੀਂ ਹੋਵੇਗਾ॥24॥

**ध्यानेनात्मनि पश्यन्ति केचिदात्मानमात्मना ।**

**अन्ये सांख्येन योगेन कर्मयोगेन चापरे ॥ २५ ॥**

ਧਜਾਨੇਨਾਤ੍ਮਨਿ ਪਸ਼ਯੰਤਿ ਕੇਚਿਦਾਤ੍ਮਾਨਮਾਤ੍ਮਨਾ।

ਅਨਜੇ ਸਾਂਖਜੇਨ ਯੋਗੇਨ ਕਰ੍ਮਯੋਗੇਨ ਚਾਪਰੇ।।25।।

ਧਿਆਨ ਰਾਹੀਂ ਕੁਝ ਲੋਕ ਪਰਮਾਤਮਾ ਨੂੰ ਆਪਣੇ ਅੰਦਰ ਦੇਖਦੇ ਹਨ, ਕੁਝ ਅਜਿਹੇ ਹਨ ਜਿਹੜੇ ਗਿਆਨ ਦੀ ਪਾਲਣਾ ਕਰਦਿਆਂ ਨਿਸ਼ਕਾਮ ਕਰਮਯੋਗ ਰਾਹੀਂ ਦੇਖਦੇ ਹਨ॥25॥

**अन्ये त्वेवमजानन्तः श्रुत्वान्येभ्य उपासते।**

**तेऽपि चातितरन्त्येव मृत्युं श्रुतिपरायणाः ॥ २६ ॥**

ਅਨਜੇ ਤ੍ਵੇਵਮਜਾਨਨ੍ਤਹ ਸ਼੍ਰੁਤ੍ਵਾ ਅਨਜੇਭਯ ਉਪਾਸਤੇ।

ਤੇ ਅਪਿ ਚਾਤਿਤਰਨ੍ਤ੍ਯੇ ਮ੍ਰਿਤ੍ਯੁਮ੍ ਸ਼੍ਰੁਤਿਪਰਾਯਣਾਹ।।26।।

ਅਜਿਹੇ ਲੋਕ ਵੀ ਹਨ ਜਿਹੜੇ ਬੇਸ਼ਕ ਅਧਿਆਤਮਕ ਗਿਆਨ ਤੋਂ ਜਾਣੂ ਨਹੀਂ ਪਰ ਹੋਰ ਪੁਰਖਾਂ ਤੋਂ ਸੁਣਕੇ ਉਨ੍ਹਾਂ ਦੀ ਪੂਜਾ ਕਰਨ ਲਗਦੇ ਹਨ। ਪਰਮਾਣਿਕ ਪੁਰਖਾਂ ਨੂੰ ਸੁਣਨ ਦੀ ਮਨੋਬਿਰਤੀ ਹੋਣ ਕਾਰਨ ਇਹ ਲੋਕ ਵੀ ਜਨਮ ਅਤੇ ਮੌਤ ਦਾ ਰਸਤਾ ਪਾਰ ਕਰ ਜਾਂਦੇ ਹਨ॥26॥

**यावत्सञ्जायते किञ्चित्सत्त्वं स्थावरजङ्गमम् ।**

**क्षेत्रक्षेत्रज्ञसंयोगात्तद्विद्धि भरतर्षभ ।। २७ ।।**

ਯਾਵਤ੍ ਸੰਜਾਯਤੇ ਕਿੰਚਿਤ੍ ਸਤ੍ਤਵਮ੍ ਸ੍ਥਾਵਰ ਜੰਗਮਮ੍।

ਕ੍ਸ਼ੇਤ੍ਰ ਕ੍ਸ਼ੇਤ੍ਰਗਜ ਸੰਯੋਗਾਤ੍ ਤਤ੍ ਵਿਦ੍ਧਿ ਭਰਤ ਰਿਸ਼ਭ।।27।।

ਹੇ ਭਾਰਤਵੰਸ਼ੀਆਂ ਵਿੱਚੋਂ ਸ੍ਰੇਸ਼ਠ! ਇਹ ਜਾਣ ਲਵੋ ਕਿ ਚੱਲ ਅਤੇ ਅਚੱਲ ਜੋ ਵੀ ਤੁਹਾਨੂੰ ਹੋਂਦ ਵਿੱਚ ਦਿਸ ਰਿਹਾ ਹੈ ਉਹ ਕਰਮਖੇਤ੍ਰ ਅਤੇ ਖੇਤ੍ਰ ਦੇ ਗਿਆਤਾ ਦਾ ਸੰਜੋਗ ਮਾਤ੍ਰ ਹੈ॥27॥

**समं सर्वेषु भूतेषु तिष्ठन्तं परमेश्वरम् ।**

**विनश्यत्स्वविनश्यन्तं यः पश्यति स पश्यति ॥ २८ ॥**

ਸਮਮ੍ ਸਰ੍ਵੇਸ਼ੁ ਭੂਤੇਸ਼ੁ ਤਿਸ਼੍ਠਨ੍ਤਮ੍ ਪਰਮੇਸ਼੍ਵਰਮ੍।

ਵਿਨਸ਼੍ਜਤ੍ਸ੍ਵ ਵਿਨਸ਼੍ਜਨ੍ਤਮ੍ ਯਹ ਪਸ਼ਯ੍ਤਿ ਸ ਪਸ਼ਯ੍ਤਿ।।28।।

ਜਿਹੜਾ ਪਰਮਾਤਮਾ ਦੇ ਸਰਬੱਤ ਸਰੀਰਾਂ ਵਿੱਚ ਆਤਮਾ ਦਾ ਸਾਥ ਦੇਖਦਾ ਹੈ ਅਤੇ ਸਮਝਦਾ ਹੈ ਕਿ ਇਸ ਨਾਸ਼ਵਾਨ ਸਰੀਰ ਅੰਦਰ ਨਾ ਤਾਂ ਆਤਮਾ ਅਤੇ ਨਾ ਪਰਮਾਤਮਾ ਕਦੇ ਨਸ਼ਟ ਹੁੰਦਾ ਹੈ, ਸਹੀ ਦ੍ਰਿਸ਼ਟੀਵਾਲਾ ਉਹੀ ਹੈ॥28॥

**समं पश्यन्हि सर्वत्र समवस्थितमीश्वरम् ।**

**न हिनस्त्यात्मनात्मानं ततो याति परां गतिम् ॥ २९ ॥**

ਸਮਮ੍ ਪਸ਼ਜਨ੍ ਹਿ ਸਰ੍ਵਤ੍ਰ ਸਮਵਸਥਿਤਮ੍ ਈਸ਼੍ਵਰਮ੍।

ਨ ਹਿਨਸ੍ਤਜਾਤ੍ਮਨਾਤ੍ਮਾਨਮ੍ ਤਤੋ ਯਾਤਿ ਪਰਾਮ੍ ਗਤਿਮ੍।।29।।

ਜਿਹੜਾ ਬੰਦਾ ਪਰਮਾਤਮਾ ਨੂੰ ਸਰਬੱਤ ਅਤੇ ਹਰੇਕ ਜੀਵ ਵਿੱਚ ਬਰਾਬਰ ਵਰਤਦਾ ਦੇਖਦਾ ਹੈ ਉਹ ਆਪਣੇ ਮਨ ਨਾਲ ਖੁਦ ਨੂੰ ਭ੍ਰਸ਼ਟ ਨਹੀਂ ਕਰਦਾ। ਇਸ ਤਰਾਂ ਉਹ ਦੈਵੀ ਗਤੀ ਹਾਸਲ ਕਰ ਲੈਂਦਾ ਹੈ॥29॥

**प्रकृत्यैव च कर्माणि क्रियमाणानि सर्वशः।**

**यः पश्यति तथात्मानमकर्तारं स पश्यति ॥ ३० ॥**

ਪ੍ਰਕ੍ਰਿਤਜੈਵ ਚ ਕਰ੍ਮਾਣਿ ਕ੍ਰਿਯਮਾਣਾਨਿ ਸਰ੍ਵਸ਼ਹ।

ਯਹ ਪਸ਼ਜਤਿ ਤਥਾਤ੍ਮਾਨਮ੍ ਅਕਰ੍ਤਾਰਮ੍ ਸ ਪਸ਼ਜਤਿ।।30।।

ਜੋ ਦੇਖਦਾ ਹੈ ਸਾਰੇ ਕਾਰਜ ਸਰੀਰ ਰਾਹੀਂ ਪੂਰੇ ਕੀਤੇ ਜਾਂਦੇ ਹਨ, ਜਿਸਦੀ ਉਤਪਤੀ ਪ੍ਰਕ੍ਰਿਤੀ ਤੋਂ ਹੋਈ ਹੈ ਅਤੇ ਜੋ ਦੇਖਦਾ ਹੈ ਆਤਮਾ ਕੁਝ ਨਹੀਂ ਕਰਦੀ ਉਹੀ ਵਾਸਤਵ ਵਿੱਚ ਦ੍ਰਸ਼ਟਾ ਹੈ॥30॥

**यदा भूतपृथग्भावमेकस्थमनुपश्यति ।**

**तत एव च विस्तारं ब्रह्म सम्पद्यते तदा ॥ ३१॥**

ਯਦਾ ਭੂਤ ਪ੍ਰਿਥਗ੍ ਭਾਵਮੇਕਸ੍ਥਮਨੁਪਸ਼ਜਤਿ।

ਤਤ ਏਵ ਚ ਵਿਸ੍ਤਾਰਮ੍ ਬ੍ਰਹ੍ਮ ਸਮ੍ਪਦਜਤੇ ਤਦਾ।।31।।

ਵਿਵੇਕਸ਼ੀਲ ਬੰਦਾ ਭਿੰਨ ਭਿੰਨ ਭੌਤਿਕ ਸਰੀਰਾਂ ਕਾਰਨ ਅਨੇਕ ਸਰੂਪਾਂ ਨੂੰ ਦੇਖਣਾ ਬੰਦ ਕਰ ਦਿੰਦਾ ਹੈ ਅਤੇ ਇਹ ਦੇਖਦਾ ਹੈ ਕਿ ਕਿਵੇਂ ਸਰਬੱਤ ਜੀਵ ਫੈਲੇ ਹੋਏ ਹਨ ਤਦ ਉਹ ਬ੍ਰਹਮਬੋਧ ਹਾਸਲ ਕਰ ਲੈਂਦਾ ਹੈ॥31॥

**अनादित्वान्निर्गुणत्वात्परमात्मायमव्ययः ।**

**शरीरस्थोऽपि कौन्तेय न करोति न लिप्यते ॥ ३२ ॥**

ਅਨਾਦਿ ਤ੍ਵਾਤ੍ ਨਿਰ੍ਗੁਣ ਤ੍ਵਾਤ੍ ਪਰਮਾਤ੍ਮਾਯਮ੍ ਅਵਜਯਹ।

ਸ਼ਰੀਰਸ੍ਥਹ ਅਪਿ ਕੌਨ੍ਤੇਯ ਨ ਕਰੋਤਿ ਨ ਲਿਪਜਤੇ।।32।।

ਦੂਰਦ੍ਰਿਸ਼ਟੀ ਵਾਲੇ ਲੋਕ ਦੇਖ ਸਕਦੇ ਹਨ ਕਿ ਅਬਿਨਾਸੀ ਆਤਮਾ ਦਿੱਬ, ਸ਼ਾਸਵਤ ਅਤੇ ਗੁਣਾਂ ਤੋਂ ਪਾਰ ਹੈ। ਹੇ ਅਰਜਣ! ਭੌਤਿਕ ਸਰੀਰ ਨਾਲ ਸੰਪਰਕ ਹੁੰਦਿਆਂ ਵੀ ਨਾ ਉਹ ਕੁਝ ਕਰਦਾ ਹੈ ਅਤੇ ਨਾ ਲਿਪਤ ਹੁੰਦਾ ਹੈ॥32॥

**यथा सर्वगतं सौक्ष्म्यादाकाशं नोपलिप्यते ।**

**सर्वत्रावस्थितो देहे तथात्मा नोपलिप्यते ॥ ३३॥**

ਯਥਾ ਸਰ੍ਵਗਤਮ੍ ਸੌਕ੍ਸ਼ਮਜਾਦਾਕਾਸ਼ਮ੍ ਨ ਉਪਲਿਪਜਤੇ।

ਸਰ੍ਵਤ੍ਰਾਵਸਥਿਤੋ ਦੇਹੇ ਤਥਾਤ੍ਮਾ ਨ ਉਪਲਿਪਜਤੇ।।33।।

ਭਾਵੇਂ ਆਕਾਸ਼ ਸਰਬਵਿਆਪੀ ਹੈ ਪਰ ਆਪਣੀ ਸੂਖਮ ਪ੍ਰਕ੍ਰਿਤੀ ਕਾਰਨ ਕਿਸੇ ਵਸਤੂ ਵਿੱਚ ਲਿਪਤ ਨਹੀਂ ਹੁੰਦਾ। ਇਸੇ ਤਰਾਂ ਬ੍ਰਹਮਦ੍ਰਿਸ਼ਟੀ ਵਿੱਚ ਸਥਿਤ ਆਤਮਾ ਸਰੀਰ ਵਿੱਚ ਰਹਿੰਦਿਆਂ ਵੀ ਸਰੀਰ ਨਾਲ ਲਿਪਤ ਨਹੀਂ ਹੁੰਦੀ॥33॥

**यथा प्रकाशयत्येकः कृत्स्नं लोकमिमं रविः ।**

**क्षेत्रं क्षेत्री तथा कृत्स्नं प्रकाशयति भारत ॥ ३४ ॥**

ਯਥਾ ਪ੍ਰਕਾਸ਼ਯਤਜੇਕਹ ਕ੍ਰਿਤ੍ਸ੍ਨਮ੍ ਲੋਕਮਿਮਮ੍ ਰਵਿਹ।

ਕ੍ਸ਼ੇਤ੍ਰਮ੍ ਕ੍ਸ਼ੇਤ੍ਰੀ ਤਥਾ ਕ੍ਰਿਤ੍ਸ੍ਨਮ੍ ਪ੍ਰਕਾਸ਼ਯਤਿ ਭਾਰਤ।।34।।

ਹੇ ਭਾਰਤ! ਜਿਵੇਂ ਸੂਰਜ ਇਕੱਲਾ ਸਾਰੇ ਬ੍ਰਹਿਮੰਡ ਨੂੰ ਰੌਸ਼ਨ ਕਰਦਾ ਹੈ ਉਸੇ ਤਰਾਂ ਸਰੀਰ ਵਿੱਚ ਸਥਿਤ ਇਕ ਆਤਮਾ ਸਾਰੇ ਸਰੀਰ ਨੂੰ ਚੇਤਨਾ ਨਾਲ ਪ੍ਰਕਾਸ਼ਿਤ ਕਰਦੀ ਹੈ॥34॥

**क्षेत्रक्षेत्रज्ञयोरेवमन्तरं ज्ञानचक्षुषा ।**

**भूतप्रकृतिमोक्षं च ये विदुर्यान्ति ते परम् ॥ ३५ ॥**

ਕ੍ਸ਼ੇਤ੍ਰ ਕ੍ਸ਼ੇਤ੍ਰ ਗਜੋਹਰ ਏਵਮ੍ ਅਨ੍ਤਰਮ੍ ਗਜਾਨ ਚਕ੍ਸ਼ੁਸ਼ਾ।

ਭੂਤ ਪ੍ਰਕ੍ਰਿਤਿਮੋਕ੍ਸ਼ਮ੍ ਚ ਯੇ ਵਿਦੁਰ੍ ਯਾਂਤਿ ਤੇ ਪਰਮ੍।।35।।

ਜਿਹੜੇ ਗਿਆਨ ਦੀਆਂ ਅੱਖਾਂ ਨਾਲ ਸਰੀਰ ਅਤੇ ਸਰੀਰ ਦੇ ਗਿਆਤਾ ਨੂੰ ਅੰਦਰੋਂ ਦੇਖਦੇ ਹਨ ਅਤੇ ਭਵਬੰਧਨ ਤੋਂ ਮੁਕਤੀ ਦੀ ਵਿਧੀ ਜਾਣਦੇ ਹਨ ਉਨ੍ਹਾਂ ਨੂੰ ਪਰਮ ਉਦੇਸ਼ ਮਿਲ ਜਾਂਦਾ ਹੈ॥35॥

ਓਮ॥

ਇਸ ਤਰਾਂ ਸ਼੍ਰੀਮਦਭਗਵਦਗੀਤਾ ਦੇ ਤੇਰ੍ਹਵੇਂ ਅਧਿਆਇ, 'ਪ੍ਰਕ੍ਰਿਤੀ, ਪੁਰਖ ਅਤੇ ਚੇਤਨਾ', ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

# ਅਧਿਆਇ ਚੌਧਵਾਂ
# ਪ੍ਰਕ੍ਰਿਤੀ ਦੇ ਤਿੰਨ ਗੁਣ

श्रीभगवानुवाच

**परं भूयः प्रवक्ष्यामि ज्ञानानां ज्ञानमुत्तमम्।**

**यज्ज्ञात्वा मुनयः सर्वे परां सिद्धिमितो गताः ॥ १॥**

ਸ਼੍ਰੀ ਭਗਵਾਨ ਉਵਾਚ

ਪਰਮ੍ ਭੂਯਹ ਪ੍ਰਵਕ੍ਸ਼ਯਾਮਿ ਗ੍ਯਾਨਾਨਾਮ੍ ਗਜਾਨਮ੍ ਉਤ੍ਤਮਮ੍।

ਯਜ੍ਗਜਾਤ੍ਵਾ ਮੁਨਯਹ ਸ੍ਰਵੇ ਪਰਾਮ੍ ਸਿਦ੍ਧਿਮਿਤੋ ਗਤਾਹ।।1।।

ਭਗਵਾਨ ਨੇ ਕਿਹਾ- ਹੁਣ ਮੈਂ ਤੁਹਾਡੇ ਅੱਗੇ ਸਾਰੇ ਗਿਆਨਾ ਤੋਂ ਉੱਤਮ ਪਰਮ ਗਿਆਨ ਫਿਰ ਰੱਖਾਂਗਾ ਜਿਸ ਨੂੰ ਜਾਣਕੇ ਸਾਰੇ ਮੁਨੀਆਂ ਨੇ ਪਰਮ ਸਿੱਧੀ ਹਾਸਲ ਕੀਤੀ ਹੈ॥1॥

**इदं ज्ञानमुपाश्रित्य मम साधर्म्यमागताः ।**

**सर्गेऽपि नोपजायन्ते प्रलये न व्यथन्ति च ॥ २ ॥**

ਇਦਮ੍ ਗ੍ਯਾਨਮੁਪਾਸ਼੍ਰਿਤ੍ਯ ਮਮ ਸਾਧਮਰਜਮਾਗਤਾਹ।

ਸਰ੍ਗੇ ਅਪਿ ਨੋਪਜਾਯਨ੍ਤੇ ਪ੍ਰਲਯੇ ਨ ਵਜਥੰਤਿ ਚ।।2।।

ਇਸ ਗਿਆਨ ਵਿੱਚ ਥਿਰ ਹੋ ਕੇ ਮਨੁੱਖ ਮੇਰੇ ਵਰਗਾ, ਦੈਵੀ ਸੁਭਾਅ ਵਾਲਾ ਹੋ ਜਾਂਦਾ ਹੈ। ਇਸ ਤਰਾਂ ਸਥਿਰ ਹੋ ਕੇ ਨਾ ਤਾਂ ਸ੍ਰਿਸ਼ਟੀ ਪੈਦਾ ਹੋਣ ਵੇਲੇ ਉਹ ਜਨਮ ਲੈਂਦਾ ਹੈ ਨਾ ਪਰਲੋ ਆਉਣ ਵਕਤ ਡੋਲਦਾ ਹੈ॥2॥

**मम योनिर्महद्ब्रह्म तस्मिन्गर्भं दधाम्यहम्।**

**सम्भवः सर्वभूतानां ततो भवति भारत ॥ ३ ॥**

ਮਮ ਯੋਨਿਰ੍ ਮਹਦ੍ਬ੍ਰਹ੍ਮ ਤਸ੍ਮਿਨ੍ ਗਰ੍ਭਮ੍ ਦਧਾਮਜਹਮ੍।

ਸਮ੍ਭਵਹ ਸਰ੍ਵਭੂਤਾਨਾਮ੍ ਤਤੋ ਭਵਤਿ ਭਾਰਤ।।3।।

ਹੇ ਭਰਤ ਪੁੱਤਰ! ਬ੍ਰਹਮ ਨਾਮ ਦੀ ਭੌਤਿਕ ਸਮੱਗ੍ਰੀ ਜਨਮ ਦਾ ਸਰੋਤ ਹੈ। ਇਸਦੇ ਪੇਟ ਵਿੱਚ ਮੈਂ ਬੀਜ ਧਰ ਦਿੰਦਾ ਹਾਂ ਜਿੱਥੋਂ ਸਾਰੇ ਜੀਵਾਂ ਦਾ ਜਨਮ ਸੰਭਵ ਹੁੰਦਾ ਹੈ॥3॥

**सर्वयोनिषु कौन्तेय मूर्तयः सम्भवन्ति याः ।**

**तासां ब्रह्म महद्योनिरहं बीजप्रदः पिता ॥ ४ ॥**

ਸਰ੍ਵਯੋਨਿਸ਼ੁ ਕੌਨ੍ਤੇਯ ਮੂਰ੍ਤਯਹ ਸਮ੍ਭਵੰਤਿ ਯਾਹ।

ਤਾਸਾਮ੍ ਬ੍ਰਹ੍ਮ ਮਹਤ੍ ਯੋਨਿਰ੍ ਅਹਮ੍ ਬੀਜ ਪ੍ਰਦਹ ਪਿਤਾ।।4।।

ਹੇ ਕੁੰਤੀਪੁੱਤਰ! ਇਹ ਸਮਝ ਲਵੋ ਕਿ ਸਭ ਪ੍ਰਕਾਰ ਦੀਆਂ ਜੀਵ ਜੂਨਾਂ ਇਸ ਭੌਤਿਕ ਪ੍ਰਕ੍ਰਿਤੀ ਵਿੱਚ ਜਨਮ ਰਾਹੀਂ ਸੰਭਵ ਹਨ, ਬੀਜ ਬੀਜਣ ਵਾਲਾ ਮੈਂ ਉਨ੍ਹਾਂ ਦਾ ਪਿਤਾ ਹਾਂ॥4॥

**सत्त्वं रजस्तम इति गुणाः प्रकृतिसम्भवाः ।**

**निबध्नन्ति महाबाहो देहे देहिनमव्ययम् ॥ ५ ॥**

ਸਤ੍ਤ੍ਵਮ੍ ਰਜਸ੍ਤਮ ਇਤਿ ਗੁਣਾਹ ਪ੍ਰਕ੍ਰਿਤਿਸਮ੍ਭਵਾਹ।

ਨਿਬਧ੍ਨੰਤਿ ਮਹਾਬਾਹੋ ਦੇਹੇ ਦੇਹਿਨਮਵ੍ਜਯਮ੍।।5।।

ਭੌਤਿਕ ਪ੍ਰਕ੍ਰਿਤੀ ਦੇ ਤਿੰਨ ਗੁਣ ਹਨ, ਇਹ ਹਨ ਸਤੋ, ਰਜੋ ਅਤੇ ਤਮੋ ਗੁਣ। ਹੇ ਮਹਾਂ ਬਲਵਾਨ ਅਰਜਣ! ਪ੍ਰਕ੍ਰਿਤੀ ਤੋਂ ਪੈਦਾ ਹੋਏ ਤਿੰਨੇ ਗੁਣ ਅਬਿਨਾਸੀ ਜੀਵਾਤਮਾ ਨੂੰ ਸਰੀਰ ਨਾਲ ਬੰਨ੍ਹ ਦਿੰਦੇ ਹਨ॥5॥

**तत्र सत्त्वं निर्मलत्वात्प्रकाशकमनामयम् ।**

**सुखसङ्गेन बध्नाति ज्ञानसङ्गेन चानघ ॥ ६ ॥**

ਤਤ੍ਰ ਸਤ੍ਤ੍ਵਮ੍ ਨਿਰ੍ਮਲਤ੍ਵਾਤ੍ ਪ੍ਰਕਾਸ਼ਕਮਨਾਮਯਮ੍।

ਸੁਖਸੰਗੇਨ ਬਧ੍ਨਾਤਿ ਗਜਾਨ ਸੰਗੇਨ ਚਾਨਘ।।6।।

ਹੇ ਪਾਪਮੁਕਤ (ਅਰਜਣ)! ਦੂਜੇ ਗੁਣਾਂ ਮੁਕਾਬਲੇ ਸਤੋ ਗੁਣ ਵਧੀਕ ਸ਼ੁੱਧ ਹੁੰਦਾ ਹੈ, ਪ੍ਰਕਾਸ਼ ਦਿੰਦਾ ਹੈ ਇਸ ਕਰਕੇ ਇਹ ਮਨੁੱਖਾਂ ਨੂੰ ਪਾਪ ਤੋਂ ਮੁਕਤ ਕਰ ਦਿੰਦਾ ਹੈ। ਜਿਨ੍ਹਾਂ ਲੋਕਾਂ ਵਿੱਚ ਇਹ ਗੁਣ ਹੁੰਦਾ ਹੈ ਉਹ ਸੁਖ ਅਤੇ ਗਿਆਨ ਪ੍ਰਾਪਤ ਕਰਦੇ ਹਨ॥6॥

**रजो रागात्मकं विद्धि तृष्णासङ्गसमुद्भवम् ।**

**तन्निबध्नाति कौन्तेय कर्मसङ्गेन देहिनम् ॥ ७॥**

ਰਜੋ ਰਾਗਾਤ੍ਮਕਮ੍ ਵਿਦ੍ਧਿ ਤ੍ਰਿਸ਼੍ਣਾ ਸੰਗ ਸਮੁਦ੍ਭਵਮ੍।

ਤਤ੍ ਨਿਬਧ੍ਨਾਤਿ ਕੌਨ੍ਤੇਯ ਕਰ੍ਮ ਸੰਗੇਨ ਦੇਹਿਨਮ੍।।7।।

ਹੇ ਕੁੰਤੀ ਪੁੱਤਰ! ਰਜੋ ਗੁਣ ਦੀ ਉਤਪਤੀ ਅਸੀਮ ਉਮੀਦਾਂ ਅਤੇ ਲੋਭਾਂ ਤੋਂ ਹੁੰਦੀ ਹੈ ਇਸ ਕਰਕੇ ਦੇਹਧਾਰੀ ਜੀਵ ਸਕਾਮ ਕਰਮਾਂ ਦੇ ਬੰਧਨ ਵਿੱਚ ਬੰਨ੍ਹਿਆ ਜਾਂਦਾ ਹੈ॥7॥

**तमस्त्वज्ञानजं विद्धि मोहनं सर्वदेहिनाम।**

**प्रमादालस्यनिद्राभिस्तन्निबध्नाति भारत ॥ ८॥**

ਤਮਸ੍ਤ੍ਵਗਜਾਨਜਮ੍ ਵਿਦ੍ਧਿ ਮੋਹਨਮ੍ ਸਰ੍ਵਦੇਹਿਨਾਮ੍।

ਪ੍ਰਮਾਦਾਲਸਜ ਨਿਦ੍ਰਾਭਿਹ ਤਤ੍ ਨਿਬਧ੍ਨਾਤਿ ਭਾਰਤ।।8।।

ਹੇ ਭਾਰਤ! ਤੁਸੀਂ ਜਾਣ ਲਵੋ ਕਿ ਅਗਿਆਨ ਤੋਂ ਪੈਦਾ ਹੋਇਆ ਤਮੋਗੁਣ ਸਾਰੇ ਦੇਹਧਾਰੀ ਜੀਵਾਂ ਦਾ ਮੋਹ ਹੈ। ਇਸ ਗੁਣ ਦੇ ਫਲ ਪਾਗਲਪਣ, ਆਲਸ ਅਤੇ ਨੀਂਦ ਹਨ ਜੋ ਜੀਵ ਨੂੰ ਬੰਨ੍ਹ ਲੈਂਦੇ ਹਨ॥8॥

**सत्त्वं सुखे सञ्जयति रजः कर्मणि भारत।**

**ज्ञानमावृत्य तु तमः प्रमादे सञ्जयत्युत ॥ ९ ॥**

ਸਤ੍ਤ੍ਵਮ੍ ਸੁਖੇ ਸੰਜਯਤਿ ਰਜਹ ਕਰ੍ਮਣਿ ਭਾਰਤ।

ਗਜਾਨਮ੍ ਆਵ੍ਰਿਤਜ ਤੁ ਤਮਹ ਪ੍ਰਮਾਦੇ ਸੰਜਯਤਜੁਤ।।9।।

ਹੇ ਭਰਤ! ਸਤੋਗੁਣ ਮਨੁੱਖ ਨੂੰ ਸੁਖ ਨਾਲ ਬੰਨ੍ਹਦਾ ਹੈ, ਰਜੋਗੁਣ ਸਕਾਮ ਕਰਮ ਨਾਲ ਤੇ ਤਮੋਗੁਣ ਮਨੁੱਖ ਦੇ ਗਿਆਨ ਨੂੰ ਢਕ ਕੇ ਉਸ ਨੂੰ ਪਾਗਲਪਣ ਨਾਲ ਬੰਨ੍ਹਦਾ ਹੈ॥9॥

**रजस्तमश्चाभिभूय सत्त्वं भवति भारत।**

**रजः सत्त्वं तमश्चैव तमः सत्त्वं रजस्तथा ॥ १० ॥**

ਰਜਹ ਤਮਹ ਚ ਅਭਿਭੂਯ ਸਤ੍ਤ੍ਵਮ੍ ਭਵਤਿ ਭਾਰਤ।

ਰਜਹ ਸਤ੍ਤ੍ਵਮ੍ ਤਮਹ ਚ ਏਵ ਸਤ੍ਤ੍ਵਮ੍ ਰਜਸ੍ਤਥਾ।।10।।

ਹੇ ਭਰਤ ਪੁੱਤਰ! ਕਦੇ ਕਦੇ ਸਤੋਗੁਣ, ਰਜੋਗੁਣ ਅਤੇ ਤਮੋਗੁਣ ਨੂੰ ਹਰਾ ਕੇ ਪ੍ਰਧਾਨ ਬਣ ਜਾਂਦਾ ਹੈ ਤਾਂ ਕਦੇ ਰਜੋਗੁਣ ਸਤੋ ਅਤੇ ਤਮੋਗੁਣ ਨੂੰ ਹਰਾ ਦਿੰਦਾ ਹੈ। ਕਦੀ ਅਜਿਹਾ ਹੁੰਦਾ ਹੈ ਕਿ ਤਮੋਗੁਣ ਸਤੋ ਅਤੇ ਰਜੋਗੁਣਾਂ ਨੂੰ ਹਰਾ ਦਿੰਦਾ ਹੈ। ਇਸ ਤਰ੍ਹਾਂ ਸ੍ਰੇਸ਼ਟਤਾ ਵਾਸਤੇ ਨਿਰੰਤਰ ਸੰਘਰਸ਼ ਚਲਦਾ ਰਹਿੰਦਾ ਹੈ॥10॥

**सर्वद्वारेषु देहेऽस्मिन्प्रकाश उपजायते ।**

**ज्ञानं यदा तदा विद्याद्विवृद्धं सत्त्वमित्युत ।। ११ ।**

ਸਰ੍ਵਦ੍ਵਾਰੇਸ਼ੁ ਦੇਹੇ ਅਸਮਿਨ੍ ਪ੍ਰਕਾਸ਼ ਉਪਜਾਯਤੇ।

ਗਜਾਨਮ੍ ਯਦਾ ਤਦਾ ਵਿਦਜਾਤ੍ ਵਿਵ੍ਰਿਦ੍ਧਮ੍ ਸਤ੍ਤ੍ਵਮਿਤ੍ਯੁਤ।।11।।

ਸਤੋਗੁਣ ਦੀ ਮੌਜੂਦਗੀ ਉਦੋਂ ਪਤਾ ਲੱਗ ਜਾਂਦੀ ਹੈ ਜਦੋਂ ਸਰੀਰ ਦੇ ਸਾਰੇ ਦਰਵਾਜੇ ਗਿਆਨ ਦੇ ਪ੍ਰਕਾਸ਼ ਨਾਲ ਚਮਕ ਉੱਠਦੇ ਹਨ॥11॥

**लोभः प्रवृत्तिरारम्भः कर्मणामशमः स्पृहा ।**

**रजस्येतानि जायन्ते विवृद्धे भरतर्षभ ॥ १२ ॥**

ਲੋਭਹ ਪ੍ਰਵ੍ਰਿਤਿਰਾਰਮ੍ਭਹ ਕਰ੍ਮਣਾਮਸ਼ਮਹ ਸ੍ਪ੍ਰਿਹਾ।

ਰਜਸਜੇਤਾਨਿ ਜਾਯਨ੍ਤੇ ਵਿਵ੍ਰਿਦ੍ਧੇ ਭਰਤਰ੍ਸ਼ਭ।।12।।

ਹੇ ਭਾਰਤਵਾਸੀਆਂ ਵਿੱਚ ਪ੍ਰਮੁੱਖ! ਜਦ ਰਜੋ ਗੁਣ ਵਿੱਚ ਵਾਧਾ ਹੋ ਜਾਂਦਾ ਹੈ ਤਾਂ ਵਧੀਕ ਲੋਭ, ਸਕਾਮ ਕਰਮ, ਗੰਭੀਰ ਉੱਦਮ, ਬੇਕਾਬੂ ਇੱਛਾ ਅਤੇ ਲਾਲਸਾ ਦੇ ਲੱਛਣ ਪ੍ਰਗਟ ਹੋਣ ਲਗਦੇ ਹਨ॥12॥

**अप्रकाशोऽप्रवृत्तिश्च प्रमादो मोह एव च।**

**तमस्येतानि जायन्ते विवृद्धे कुरुनन्दन ॥१३॥**

ਅਪ੍ਰਕਾਸ਼ਹ ਅਪ੍ਰਵ੍ਰਿਤਿਤਹ ਚ ਪ੍ਰਮਾਦੋ ਮੋਹ ਏਵ ਚ।

ਤਮਸ੍ਯੇਤਾਨਿ ਜਾਯਨ੍ਤੇ ਵਿਵ੍ਰਿਦ੍ਧੇ ਕੁਰੁਨਨ੍ਦਨ।।13।।

ਜਦ ਤਮੋ ਗੁਣ ਵਿੱਚ ਵਾਧਾ ਹੋ ਜਾਵੇ ਤਾਂ ਹੇ ਕੁਰੂ ਪੁੱਤਰ! ਹਨੇਰਾ, ਫਰਜ਼ ਪਾਲਣ ਕਰਨ ਵਿੱਚ ਆਲਸ, ਵਿਅਰਥ ਚੇਸ਼ਟਾ, ਨੀਂਦ ਅਤੇ ਮੋਹ ਬਿਰਤੀ ਪੈਦਾ ਹੋ ਜਾਂਦੀ ਹੈ॥13॥

**यदा सत्त्वे प्रवृद्धे तु प्रलयं याति देहभृत् ।**

**तदोत्तमविदां लोकानमलान्प्रतिपद्यते ॥ १४ ॥**

ਯਦਾ ਸਤ੍ਤਵੇ ਪ੍ਰਵ੍ਰਿਦ੍ਧੇ ਤੁ ਪ੍ਰਲਯਮ੍ ਯਾਤਿ ਦੇਹਭ੍ਰਿਤ੍।

ਤਦੋਤ੍ਤਮ ਵਿਦਾਮ੍ ਲੋਕਾਨ੍ ਮਲਾਨ੍ ਪ੍ਰਤਿਪਦਜਤੇ।।14।।

ਜਦੋਂ ਕੋਈ ਸਤੋਗੁਣ ਵਿੱਚ ਮਰਦਾ ਹੈ ਉਸਨੂੰ ਮਹਾਂਰਿਖੀਆਂ, ਉੱਚੇ ਲੋਕਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ॥14॥

**रजसि प्रलयं गत्वा कर्मसङ्गिषु जायते ।**

**तथा प्रलीनस्तमसि मूढयोनिषु जायते ॥ १५ ॥**

ਰਜਸਿ ਪ੍ਰਲਯਮ੍ ਗਤ੍ਵਾ ਕਰ੍ਮਸੰਗਿਸ਼ੁ ਜਾਯਤੇ।

ਤਥਾ ਪ੍ਰਲੀਨਸ੍ਤਮਸਿ ਮੂਢਯੋਨਿਸ਼ੁ ਜਾਯਤੇ।।15।।

ਜਦ ਕੋਈ ਰਜੋਗੁਣ ਵਿੱਚ ਮਰਦਾ ਹੈ ਉਹ ਸਕਾਮ ਕਰਮੀਆਂ ਵਿੱਚ ਜਨਮ ਲੈਂਦਾ ਹੈ ਅਤੇ ਜਦੋਂ ਕੋਈ ਤਮੋ ਗੁਣ ਵਿੱਚ ਮਰਦਾ ਹੈ ਉਹ ਪਸ਼ੂ ਜੂਨਾਂ ਵਿੱਚ ਜਨਮ ਧਾਰਦਾ ਹੈ॥15॥

**कर्मणः सुकृतस्याहुः सात्त्विकं निर्मलं फलम् ।**

**रजसस्तु फलं दुःखमज्ञानं तमसः फलम् ॥ १६ ॥**

ਕਰ੍ਮਣਹ ਸੁਕ੍ਰਿਤਸਜਾਹੁਹ ਸਾਤ੍ਵਿਕਮ੍ ਨਿਰ੍ਮਲਮ੍ ਫਲਮ੍।

ਰਜਸਸ੍ਤੁ ਫਲਮ੍ ਦੁਖਮ ਗਜਾਨਮ੍ ਤਮਸਹ ਫਲਮ੍।।16।।

ਪੁੰਨ ਕਰਮ ਦਾ ਫਲ ਸ਼ੁੱਧ ਹੁੰਦਾ ਹੈ, ਇਸ ਨੂੰ ਸਾਤਵਿਕ ਕਹਿੰਦੇ ਹਨ ਪਰ ਰਜੋਗੁਣ ਵਿੱਚ ਡੁੱਬੇ ਕਰਮ ਦਾ ਫਲ ਦੁੱਖ ਹੁੰਦਾ ਹੈ। ਤਮੋਗੁਣ ਵਿੱਚ ਕੀਤੇ ਕੰਮ ਮੂਰਖਤਾ ਦੀ ਪੈਦਾਵਾਰ ਹਨ॥16॥

**सत्त्वात्सञ्जायते ज्ञानं रजसो लोभ एव च।**

**प्रमादमोहौ तमसो भवतोऽज्ञानमेव च ॥१७॥**

ਸਤ੍ਤਵਾਤ੍ ਸੰਜਾਯਤੇ ਗਜਾਨਮ੍ ਰਜਸੋ ਲੋਭ ਏਵ ਚ।

ਪ੍ਰਮਾਦਮੋਹੌਂ ਤਮਸੋ ਭਵਤਹ ਅਗਜਾਨਮੇਵ ਚ।।17।।

ਸਤੋਗੁਣ ਤੋਂ ਵਾਸਤਵਿਕ ਗਿਆਨ ਪੈਦਾ ਹੁੰਦਾ ਹੈ, ਰਜੋ ਗੁਣ ਤੋਂ ਲੋਭ ਅਤੇ ਤਮੋਗੁਣ ਤੋਂ ਅਗਿਆਨ, ਲੋਭ ਤੇ ਮੋਹ ਪੈਦਾ ਹੁੰਦੇ ਹਨ॥17॥

**ऊर्ध्वं गच्छन्ति सत्त्वस्था मध्ये तिष्ठन्ति राजसाः ।**

**जघन्यगुणवृत्तिस्था अधो गच्छन्ति तामसाः ॥ १८ ॥**

ਊਧ੍ਰਵਮ੍ ਗਚ੍ਛੰਤਿ ਸਤ੍ਵਸ੍ਥਾ ਮਧਜੇ ਤਿਸ਼ਠੰਤਿ ਰਾਜਸਾਹ।

ਜਘਨਜ ਗੁਣ ਵ੍ਰਿਤਿੱਸ੍ਥਾ ਅਧੋ ਗਚ੍ਛੰਤਿ ਤਾਮਸਾਹ।।18।।

ਸਤੋਗੁਣੀ ਬੰਦੇ ਉੱਚੇ ਲੋਕਾਂ ਨੂੰ ਉੱਪਰ ਚੁੱਕਦੇ ਹਨ, ਰਜੋਗੁਣੀ ਇਸੇ ਪ੍ਰਿਥਵੀਲੋਕ ਉੱਪਰ ਰਹਿ ਜਾਂਦੇ ਹਨ ਤੇ ਜਿਹੜੇ ਡੂੰਘੇ ਤਮੋਗੁਣ ਵਿੱਚ ਗ੍ਰਸਤ ਹਨ ਉਹ ਹੇਠਾਂ ਨਰਕ ਲੋਕ ਵਿੱਚ ਜਾਂਦੇ ਹਨ॥18॥

**नान्यं गुणेभ्यः कर्तारं यदा द्रष्टानुपश्यति ।**

**गुणेभ्यश्च परं वेत्ति मद्भावं सोऽधिगच्छति ।। १९ ।।**

ਨਾਨਜਮ੍ ਗੁਣੇਭਜਹ ਕਰ੍ਤਾਰਮ੍ ਯਦਾ ਦ੍ਰਸ਼੍ਟਾਨੁਪਸ਼ਜਤਿ।

ਗੁਣੇਭਜਹ ਚ ਪਰਮ੍ ਵੇਤ੍ਤਿ ਮਦ੍ ਭਾਵਮ੍ ਸਹ ਅਧਿਗਚ੍ਛਤਿ।।19।।

ਜਦੋਂ ਕੋਈ ਚੰਗੀ ਤਰਾਂ ਜਾਣ ਲੈਂਦਾ ਹੈ ਕਿ ਸਾਰੇ ਕਾਰਜਾਂ ਵਿੱਚ ਪ੍ਰਕ੍ਰਿਤੀ ਦੇ ਤਿੰਨਾਂ ਗੁਣਾਂ ਤੋਂ ਇਲਾਵਾ ਹੋਰ ਕੋਈ ਕਰਤਾ ਨਹੀਂ ਅਤੇ ਜਦੋਂ ਉਹ ਪਰਮੇਸ਼ਰ ਨੂੰ ਜਾਣ ਲੈਂਦਾ ਹੋ ਜੋ ਤਿੰਨਾਂ ਗੁਣਾਂ ਤੋ ਪਰੇ ਹੈ, ਉਹ ਮੇਰੇ ਦੈਵੀ ਆਪੇ ਵਿੱਚ ਸਮਾ ਜਾਂਦਾ ਹੈ॥19॥

**गुणानेतानतीत्य त्रीन्देही देहसमुद्भवान्।**

**जन्ममृत्युजरादुःखैर्विमुक्तोऽमृतमश्नुते ।। २० ।।**

ਗੁਣਾਨੇਤਾਨਤੀਤਜ ਤ੍ਰੀਨ੍ਦੇਹੀ ਦੇਹਸਮੁਦ੍ਭਵਾਨ੍।

ਜਨ੍ਮ ਮ੍ਰਿਤੁਜੁਜਰਾ ਦੁਖੈਰ੍ ਵਿਮੁਕ੍ਤਹ ਅਮ੍ਰਿਤਮ੍ ਅਸ਼੍ਨੁਤੇ।।20।।

ਦੇਹਧਾਰੀ ਜੀਵ ਜਦੋਂ ਭੌਤਿਕ ਸਰੀਰ ਨਾਲ ਬੰਨ੍ਹਿਆ ਹੋਇਆ ਤਿੰਨੇ ਗੁਣਾਂ ਨੂੰ ਲੰਘਣ ਦੇ ਸਮਰੱਥ ਹੋ ਜਾਂਦਾ ਹੈ ਤਦ ਉਹ ਜਨਮ, ਮੌਤ, ਬੁਢਾਪਾ ਅਤੇ ਇਨ੍ਹਾਂ ਦੇ ਕਸ਼ਟਾਂ ਤੋਂ ਮੁਕਤ ਹੋ ਸਕਦਾ ਹੈ ਅਤੇ ਇਸੇ ਜੀਵਨ ਵਿੱਚ ਅੰਮ੍ਰਿਤ ਚਖ ਸਕਦਾ ਹੈ॥20॥

अर्जुन उवाच

**कैर्लिङ्गैस्त्रीन्गुणानेतानतीतो भवति प्रभो ।**

**किमाचारः कथं चैतांस्त्रीन्गुणानतिवर्तते ॥ २१ ॥**

ਅਰਜੁਨ ਉਵਾਚ

ਕੈਰ੍ ਲਿੰਗੈਹ ਤ੍ਰੀਨ੍ ਗੁਣਾਨੇਤਾਨਤੀਤੋ ਭਵਤਿ ਪ੍ਰਭੋ।

ਕਿਮਾਚਾਰਹ ਕਥਮ੍ ਚ ਏਤਾਨ੍ ਤ੍ਰੀਨ੍ ਗੁਣਾਨਤਿਵਰ੍ਤਤੇ।।21।।

ਅਰਜਣ ਨੇ ਪੁੱਛਿਆ- ਹੇ ਭਗਵਾਨ! ਜੋ ਇਨ੍ਹਾਂ ਤਿੰਨਾਂ ਗੁਣਾਂ ਤੋਂ ਪਰੇ ਹੈ ਉਹ ਕਿਨ੍ਹਾਂ ਲੱਛਣਾਂ ਕਰਕੇ ਜਾਣਿਆ ਜਾਂਦਾ ਹੈ? ਉਸਦਾ ਆਚਰਣ ਕਿਹੋ ਜਿਹਾ ਹੁੰਦਾ ਹੈ? ਉਹ ਪ੍ਰਕ੍ਰਿਤੀ ਦੇ ਗੁਣਾਂ ਨੂੰ ਕਿਵੇਂ ਪਾਰ ਕਰਦਾ ਹੈ? ॥21॥

**प्रकाशं च प्रवृत्तिं च मोहमेव च पाण्डव।**

**न द्वेष्टि सम्प्रवृत्तानि न निवृत्तानि काङ्क्षति ॥ २२ ॥**

ਪ੍ਰਕਾਸ਼ਮ੍ ਚ ਪ੍ਰਵ੍ਰਿਤਿਤਮ੍ ਚ ਮੋਹਮੇਵ ਚ ਪਾਣ੍ਡਵ।

ਨ ਦ੍ਵੇਸ਼੍ਟਿ ਸਮ੍ਪ੍ਰਵ੍ਰਿਤ੍ਤਾਨਿ ਨ ਨਿਵ੍ਰਿਤ੍ਤਾਨਿ ਕਾਂਕ੍ਸ਼ਤਿ।।22।।

**उदासीनवदासीनो गुणैर्यो न विचाल्यते ।**

**गुणा वर्तन्त इत्येवं योऽवतिष्ठति नेङ्गते ॥ २३ ॥**

ਉਦਾਸੀਨਵਦਾਸੀਨੋ ਗੁਣੈਰ੍ ਯਹ ਨ ਵਿਚਾਲਜਤੇ।

ਗੁਣਾ ਵਰ੍ਤਨ੍ਤ ਇਤਜੇਵਮ੍ ਯਹ ਅਵਤਿਸ਼੍ਠਤਿ ਨ ਇੰਗਤੇ।।23।।

**समदुःखसुखः स्वस्थः समलोष्टाश्मकाञ्चनः ।**

**तुल्यप्रियाप्रियो धीरस्तुल्यनिन्दात्मसंस्तुतिः ॥ २४ ॥**

ਸਮਦੁਖਸੁਖਹ ਸ੍ਵਸ੍ਥਹ ਸਮਲੋਸ਼੍ਟ ਅਸ਼੍ਮ ਕਾਂਚਨਹ।

ਤੁਲਜ ਪ੍ਰਿਯ ਅਪ੍ਰਿਯੋ ਧੀਰਸ੍ਤੁਲਜ ਨਿਨ੍ਦਾਤ੍ਮ੍ ਸੰਸ੍ਤੁਤਿਹ।।24।।

**मानापमानयोस्तुल्यस्तुल्यो मित्रारिपक्षयोः ।**

**सर्वारम्भपरित्यागी गुणातीतः स उच्यते ॥ २५ ॥**

ਮਾਨਾਪਮਾਨਯੋਸ੍ਤੁਲਜਸ੍ਤੁਲਜੋ ਮਿਤ੍ਰਾਰਿਪਕ੍ਸ਼ਯੋਹ।

ਸਰ੍ਵਾਰਮ੍ਭ ਪਰਿਤ੍ਯਾਗੀ ਗੁਣਾਤੀਤਹ ਸ ਉਚ੍ਯਤੇ।।25।।

ਭਗਵਾਨ ਨੇ ਕਿਹਾ- ਹੇ ਪਾਂਡੂਪੁੱਤਰ! ਜੋ ਪੁਰਖ ਸਤੋਗੁਣ ਦੇ ਪ੍ਰਕਾਸ਼ ਨੂੰ, ਰਜੋਗੁਣ ਦੀ ਪ੍ਰਵਿਰਤੀ ਨੂੰ, ਤਮੋਗੁਣ ਦੇ ਮੋਹ ਵਿੱਚ ਪਰਵਿਰਤ ਹੋ ਕੇ ਨਾ ਉਨ੍ਹਾਂ ਨਾਲ ਘਿਰਣਾ ਕਰਦਾ ਹੈ ਨਾ ਨਵਿਰਤ ਹੋ ਕੇ ਉਨ੍ਹਾਂ ਦੀ ਇੱਛਾ ਕਰਦਾ ਹੈ, ਜਿਹੜਾ ਭੌਤਿਕ ਗੁਣਾਂ ਦੀਆਂ ਇਨ੍ਹਾਂ ਸਭ ਪ੍ਰਤੀਕ੍ਰਿਆਵਾਂ ਤੋਂ ਨਿਸ਼ਚਲ ਅਤੇ ਅਡੋਲ ਰਹਿੰਦਾ ਹੈ ਅਤੇ ਇਹ ਜਾਣਕੇ ਕਿ ਗੁਣ ਹੀ ਕ੍ਰਿਆਸ਼ੀਲ ਹਨ, ਉਦਾਸੀਨ ਅਤੇ ਦੈਵੀ ਬਣਿਆ ਰਹਿੰਦਾ ਹੈ, ਜੋ ਆਪਣੇ ਆਪ ਵਿੱਚ ਥਿਰ ਹੈ, ਸੁੱਖ ਦੁੱਖ ਨੂੰ ਇਕ ਸਮਾਨ ਮੰਨਦਾ ਹੈ, ਜੋ ਮਿੱਟੀ ਦੇ ਡਲੇ, ਪੱਥਰ ਅਤੇ ਸੋਨੇ ਦੇ ਟੁਕੜੇ ਨੂੰ ਬਰਾਬਰ ਦੀ ਨਜ਼ਰ ਨਾਲ ਦੇਖਦਾ ਹੈ, ਜਿਹੜਾ ਹੱਕ ਅਤੇ ਵਿਰੋਧ ਵਿੱਚ ਇੱਕੋ ਜਿਹਾ ਹੈ, ਜੋ ਧੀਰਜਵਾਨ ਹੈ, ਨਿੰਦਾ ਉਸਤਤਿ, ਮਾਨ ਅਪਮਾਨ ਵਿੱਚ ਇਕੋ ਜਿਹਾ ਰਹਿੰਦਾ ਹੈ, ਵੈਰੀ, ਮਿੱਤਰ ਨਾਲ ਇਕੋ ਜਿਹਾ ਵਿਹਾਰ ਕਰਦਾ ਹੈ, ਜਿਸਨੇ ਸਾਰੇ ਭੌਤਿਕ ਕਾਰਜਾਂ ਤੋਂ ਖਹਿੜਾ ਛੁਡਾ ਲਿਆ ਹੈ, ਅਜਿਹੇ ਵਿਅਕਤੀ ਪ੍ਰਕ੍ਰਿਤੀ ਦੇ ਗੁਣਾਂ ਤੋਂ ਮੁਕਤ ਰਹਿੰਦੇ ਹਨ॥22॥ ॥25॥

**मां च योऽव्यभिचारेण भक्तियोगेन सेवते ।**

**स गुणान्समतीत्यैतान्ब्रह्मभूयाय कल्पते ॥ २६ ॥**

ਮਾਮ੍ ਚ ਯਹ ਅਵ੍ਜਭਿਚਾਰੇਣ ਭਕ੍ਤਿਯੋਗੇਨ ਸੇਵਤੇ।

ਸ ਗੁਣਾਨ੍ ਸਮਤੀਤ੍ਜ ਏਤਾਨ੍ ਬ੍ਰਹ੍ਮ ਭੂਯਾਯ ਕਲ੍ਪਤੇ।।26।।

ਜੋ ਸਭ ਹਾਲਾਤ ਵਿੱਚ ਅਡੋਲ ਭਾਵਨਾ ਨਾਲ ਪੂਰਨ ਭਗਤੀ ਵਿੱਚ ਪਰਵਿਰਤ ਹੁੰਦਾ ਹੈ ਉਹ ਤੁਰੰਤ ਪ੍ਰਕ੍ਰਿਤੀ ਦੇ ਗੁਣਾਂ ਤੋਂ ਪਾਰ ਲੰਘ ਜਾਂਦਾ ਹੈ ਅਤੇ ਇਸ ਤਰਾਂ ਬ੍ਰਹਮ ਦੀ ਅਵਸਥਾ ਤਕ ਪੁੱਜ ਜਾਂਦਾ ਹੈ॥26॥

**ब्रह्मणो हि प्रतिष्ठाहममृतस्याव्ययस्य च।**

**शाश्वतस्य च धर्मस्य सुखस्यैकान्तिकस्य च ॥ २७॥**

ਬ੍ਰਹ੍ਮਣੋ ਹਿ ਪ੍ਰਤਿਸ਼੍ਠਾਹਮ੍ ਅਮ੍ਰਿਤਸ੍ਜ ਅਵ੍ਜਯਸ੍ਜ ਚ।

ਸ਼ਾਸ੍ਵਤਸ੍ਯ ਚ ਧਰ੍ਮਸ੍ਯ ਸੁਖਸ੍ਜ ਏਕਾਂਤਿਕਸ੍ਜ ਚ।।27।।

ਅਤੇ ਮੈਂ ਹੀ ਇਸ ਨਿਰਾਕਾਰ ਬ੍ਰਹਮ ਦਾ ਆਸਰਾ ਹਾਂ ਜੋ ਅਮਰਤਵ, ਅਬਿਨਾਸੀ ਅਤੇ ਦੈਵੀ ਹੈ ਅਤੇ ਪਰਮ ਆਨੰਦ ਦਾ ਸੁਭਾਵਿਕ ਟਿਕਾਣਾ ਹੈ॥27॥

ੳਮ॥

ਇਸ ਤਰਾਂ ਸ਼੍ਰੀਮਦਭਗਵਦਗੀਤਾ ਦੇ ਚੌਧਵੇਂ ਅਧਿਆਇ, 'ਪ੍ਰਕ੍ਰਿਤੀ ਦੇ ਤਿੰਨ ਗੁਣ', ਦਾ ਭਗਤੀਵੇਦਾਂਤ ਮਨੋਰਥ ਪੂਰਾ ਹੋਇਆ।

# ਅਧਿਆਇ ਪੰਧਰਵਾਂ
# ਪੁਰਸ਼ੋਤਮ ਯੋਗ

श्रीभगवानुवाच

**ऊर्ध्वमूलमधःशाखमश्वत्थं प्राहुरव्ययम् ।**

**छन्दांसि यस्य पर्णानि यस्तं वेद स वेदवित् ॥ १ ॥**

ਸ਼੍ਰੀ ਭਗਵਾਨ ਉਵਾਚ

ਊਧ੍ਰਵਮੁਲਮਧਹ ਸ਼ਾਖਮ੍ ਅਸ਼੍ਵਤ੍ਥਮ੍ ਪ੍ਰਾਹੁਰਵ੍ਯਯਮ੍।

ਛਨ੍ਦਾਂਸਿ ਯਸ੍ਯ ਪਰ੍ਣਾਨਿ ਯਸ੍ਤਮ੍ ਵੇਦ ਸ ਵੇਦਵਿਤ੍।।1।।

ਭਗਵਾਨ ਨੇ ਕਿਹਾ- ਇਕ ਸਦੀਵੀ ਦੈਵੀ ਦਰਖਤ ਹੈ ਜਿਸਦੀਆਂ ਜੜ੍ਹਾਂ ਉੱਪਰ ਵੱਲ ਅਤੇ ਟਾਹਣੀਆਂ ਹੇਠਾਂ ਵੱਲ ਹਨ, ਵੇਦ ਮੰਤਰ ਉਸਦੇ ਪੱਤੇ ਹਨ। ਜੋ ਇਸ ਦਰਖਤ ਨੂੰ ਜਾਣਦਾ ਹੈ ਉਹ ਵੇਦਾਂ ਦਾ ਗਿਆਤਾ ਹੈ॥1॥

**अधश्चोर्ध्वं प्रसृतास्तस्य शाखा गुणप्रवृद्धा विषयप्रवालाः ।**

**अधश्च मूलान्यनुसन्ततानि कर्मानुबन्धीनि मनुष्यलोके ॥ २ ॥**

ਅਧਹ ਉਧ੍ਰਵਮ੍ ਪ੍ਰਸ੍ਰਿਤਾਹ ਤਸ੍ਯ ਸ਼ਾਖਾ ਗੁਣ ਪ੍ਰਵ੍ਰਿਦ੍ਧਾ ਵਿਸ਼ਯ ਪ੍ਰਵਾਲਾਹ।

ਅਧਹ ਚ ਮੁਲਾਨਿ ਅਨੁਸਨ੍ਤਤਾਨਿ ਕਰ੍ਮ ਅਨੁਬਨ੍ਧੀਨਿ ਮਨੁਸ਼੍ਯਲੋਕੇ।।2।।

ਇਸ ਦਰਖਤ ਦੀਆਂ ਟਾਹਣੀਆਂ ਉੱਪਰ ਹੇਠਾਂ ਫੈਲੀਆਂ ਹੋਈਆਂ ਹਨ ਅਤੇ ਪ੍ਰਕ੍ਰਿਤੀ ਦੇ ਤਿੰਨ ਗੁਣ ਉਸਦੀ ਖੁਰਾਕ ਹਨ। ਇੰਦਰੀਆਂ ਦੇ ਵਿਸ਼ੇ ਇਸਦੀਆਂ ਟਾਹਣੀਆਂ ਹਨ। ਇਸਦੀਆਂ ਜੜ੍ਹਾਂ ਹੇਠਾਂ ਵੱਲ ਵੀ ਜਾਂਦੀਆਂ ਹਨ ਜੋ ਮਨੁੱਖੀ ਸਮਾਜ ਦੇ ਸਕਾਮ ਕਰਮਾਂ ਨਾਲ ਬੰਨ੍ਹੀਆਂ ਹੋਈਆਂ ਹਨ॥2॥

**न रूपमस्येह तथोपलभ्यते नान्तो न चादिर्न च सम्प्रतिष्ठा ।**

**अश्वत्थमेनं सुविरूढमूलमसङ्गशस्त्रेण दृढेन छित्त्वा ॥ ३ ॥**

ਨ ਰੂਪਮਸ੍ਯੇਹ ਤਥੋਪਲਭ੍ਯਤੇ ਨ ਅਨ੍ਤਹ ਨ ਚ ਆਦਿਰ੍ ਨ ਸਮ੍ਪ੍ਰਤਿਸ਼੍ਠਾ।

ਅਸ਼੍ਵਤ੍ਥ ਏਨਮ੍ ਸੁਵਿਰੂਢਮੁਲਮਸੰਗਸ਼ਸ੍ਤ੍ਰੇਣ ਦ੍ਰਿਢੇਨ ਛਿਤ੍ਵਾ।।3।।

**ततः पदं तत्परिमार्गितव्यं यस्मिन्गता न निवर्तन्ति भूयः ।**

**तमेव चाद्यं पुरुषं प्रपद्ये यतः प्रवृत्तिः प्रसृता पुराणी ॥ ४ ॥**

ਤਤਹ ਪਦਮ੍ ਤਤ੍ ਪਰਿਮਾਰ੍ਗਿਤਵਜਮ੍ ਯਸ੍ਮਿਨ੍ ਗਤਾ ਨ ਨਿਵਰ੍ਤੰਤਿ ਭੂਯਹ।

ਤਮੇਵ ਚ ਆਦਜਮ੍ ਪੁਰੁਸ਼ਮ੍ ਪ੍ਰਪਦਜੇ ਯਤਹ ਪ੍ਰਵ੍ਰਿਤਿਹ ਪ੍ਰਸ੍ਰਿਤਾ ਪੁਰਾਣੀ।।4।।

ਇਸ ਦਰਖਤ ਦੇ ਵਾਸਤਵਿਕ ਸਰੂਪ ਦਾ ਅਨੁਭਵ ਇਸ ਜਗਤ ਵਿੱਚ ਨਹੀਂ ਕੀਤਾ ਜਾ ਸਕਦਾ। ਕੋਈ ਨਹੀਂ ਸਮਝ ਸਕਦਾ ਇਸਦਾ ਆਦਿ ਕਿੱਥੇ ਹੈ, ਅੰਤ ਕਿੱਥੇ ਹੈ ਜਾਂ ਆਧਾਰ ਕਿੱਥੇ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਮਜਬੂਤ ਜੜ ਵਾਲੇ ਇਸ ਦਰਖਤ ਨੂੰ ਵਿਰੱਕਤੀ ਦੇ ਸ਼ਾਸਤਰ ਨਾਲ ਕੱਟ ਗਿਰਾਏ। ਇਸ ਪਿੱਛੋਂ ਅਜਿਹੇ ਥਾਂ ਦੀ ਖੋਜ ਕਰੇ ਜਿੱਥੋਂ ਵਾਪਸ ਪਰਤਣਾ ਨਾ ਪਵੇ ਅਤੇ ਜਿੱਥੇ ਭਗਵਾਨ ਦੀ ਸ਼ਰਣ ਪ੍ਰਾਪਤ ਕੀਤੀ ਜਾਵੇ ਜਿਸ ਵਿੱਚ ਅਨਾਦਿ ਕਾਲ ਤੋਂ ਹਰੇਕ ਵਸਤੂ ਦਾ ਜਨਮ ਅਤੇ ਵਿਸਥਾਰ ਹੁੰਦਾ ਆਇਆ ਹੈ॥3॥ ॥4॥

**निर्मानमोहा जितसङ्गदोषा अध्यात्मनित्या विनिवृत्तकामाः ।**

**द्वन्द्वैर्विमुक्ताः सुखदुःखसंज्ञैर्गच्छन्त्यमूढाः पदमव्ययं तत् ॥ ५ ॥**

ਨਿਰ੍ਮਾਨ ਮੋਹਾ ਜਿਤਸੰਗਦੋਸ਼ਾ ਅਧਜਾਤ੍ਮਨਿਤਜਾ ਵਿਨਿਵ੍ਰਿਤ੍ਤਕਾਮਾਹ।

ਦ੍ਵਨ੍ਦ੍ਵੈਰ੍ ਵਿਮੁਕ੍ਤਾਹ ਸੁਖਦੁਖ ਸੰਗਜੈਰ੍ ਗਚ੍ਛੰਤਿਅਮੂਢਾਹ ਪਦਮਵਜਯਮ੍ ਤਤ੍।।5।।

ਜਿਹੜੇ ਝੂਠੀ ਇੱਜ਼ਤ, ਮੋਹ ਅਤੇ ਬੁਰੀ ਸੰਗਤ ਤੋਂ ਮੁਕਤ ਹਨ ਉਹ ਦੈਵੀ ਤੱਤ ਨੂੰ ਸਮਝਦੇ ਹਨ। ਜਿਨ੍ਹਾਂ ਨੇ ਭੌਤਿਕ ਕਾਮਨਾ ਨੂੰ ਮੁਕਾ ਦਿੱਤਾ ਹੈ, ਜੋ ਸੁੱਖ ਦੁੱਖ ਦੇ ਦਵੰਦ ਤੋਂ ਮੁਕਤ ਹਨ ਅਤੇ ਮੋਹ ਰਹਿਤ ਹੋ ਕੇ ਪਰਮ ਪੁਰਖ ਅੱਗੇ ਸ਼ਰਣਾਗਤ ਹੋਣਾ ਜਾਣਦੇ ਹਨ ਉਹ ਉਸ ਦੈਵੀ ਰਾਜ ਨੂੰ ਹਾਸਲ ਕਰ ਲੈਂਦੇ ਹਨ॥5॥

**न तद्भासयते सूर्यो न शशाङ्को न पावकः ।**

**यद्गत्वा न निर्वतन्ते तद्धाम परमं मम ॥ ६ ॥**

ਨ ਤਦ੍ਭਾਸਯਤੇ ਸੂਰਜੋ ਨ ਸ਼ਸ਼ਾਂਕੋ ਨ ਪਾਵਕਹ।

ਯਦ੍ ਗਤ੍ਵਾ ਨ ਨਿਰ੍ਵਤਨ੍ਤੇ ਤਦ੍ਧਾਮ ਪਰਮਮ੍ ਮਮ।।6।।

ਮੇਰਾ ਉਹ ਪਰਮ ਮੁਕਾਮ ਨਾ ਸੂਰਜ ਜਾਂ ਚੰਦ ਤੋਂ ਪ੍ਰਕਾਸ਼ਵਾਨ ਹੁੰਦਾ ਹੈ ਨਾ ਅਗਨੀ ਜਾਂ ਬਿਜਲੀ ਤੋਂ। ਜਿਹੜੇ ਲੋਕ ਉੱਥੇ ਪੁੱਜ ਜਾਂਦੇ ਹਨ ਉਹ ਇਸ ਭੌਤਿਕ ਜਗਤ ਵਿੱਚ ਫਿਰ ਵਾਪਸ ਨਹੀਂ ਪਰਤਦੇ॥6॥

**ममैवांशो जीवलोके जीवभूतः सनातनः ।**

**मनःषष्ठानीन्द्रियाणि प्रकृतिस्थानि कर्षति ॥ ७ ॥**

ਮਮੈਵਾਂਸ਼ੋ ਜੀਵਲੋਕੇ ਜੀਵਭੂਤਹ ਸਨਾਤਨਹ।

ਮਨਹ ਸ਼ਸ਼ਠਾਨਿ ਇੰਦ੍ਰਿਯਾਣਿ ਪ੍ਰਕ੍ਰਿਤਿਸ੍ਥਾਨਿ ਕਰ੍ਸ਼ਤਿ।।7।।

ਇਸ ਸਥੂਲ ਜਗਤ ਵਿਚਲੇ ਸਾਰੇ ਜੀਵ ਮੇਰੀ ਦੈਵੀ ਅੰਸ਼ ਹਨ। ਭੌਤਿਕ ਜੀਵਨ ਕਾਰਨ ਉਹ ਛੇ ਇੰਦਰੀਆਂ ਨਾਲ ਘੋਰ ਸੰਘਰਸ਼ ਕਰ ਰਹੇ ਹਨ ਜਿਨ੍ਹਾਂ ਚ ਮਨ ਵੀ ਸ਼ਾਮਲ ਹੈ॥7॥

**शरीरं यदवाप्नोति यच्चाप्युत्क्रामतीश्वरः ।**

**गृहीत्वैतानि संयाति वायुर्गन्धानिवाशयात् ॥ ८ ॥**

ਸ਼ਰੀਰਮ੍ ਯਦਵਾਪ੍ਨੋਤਿ ਯਤ੍ ਚ ਅਪਿ ਉਤ੍ਕ੍ਰਾਮਤਿ ਈਸ਼੍ਵਰਹ।

ਗ੍ਰਿਹੀਤ੍ਵੈਤਾਨਿ ਸੰਯਾਤਿ ਵਾਯੁਰ੍ ਗਨ੍ਧਾਨਿਵਾਸ਼ਯਾਤ੍।।8।।

ਇਸ ਸੰਸਾਰ ਵਿੱਚ ਜੀਵ ਆਪਣੀ ਆਤਮਾ ਨੂੰ ਇਕ ਸਰੀਰ ਤੋਂ ਦੂਜੇ ਸਰੀਰ ਵਿੱਚ ਇਸ ਤਰਾਂ ਲੈ ਜਾਂਦਾ ਹੈ ਜਿਵੇਂ ਹਵਾ ਖੁਸ਼ਬੂ ਨੂੰ ਲੈ ਜਾਂਦੀ ਹੈ। ਇਉਂ ਇਕ ਸਰੀਰ ਧਾਰਣ ਕਰਕੇ, ਇਸਨੂੰ ਤਿਆਗ ਕੇ ਫਿਰ ਦੂਜਾ ਸਰੀਰ ਧਾਰਣ ਕਰ ਲੈਂਦਾ ਹੈ॥8॥

**श्रोत्रं चक्षुः स्पर्शनं च रसनं घ्राणमेव च ।**

**अधिष्ठाय मनश्चायं विषयानुपसेवते ।। ९ ।।**

ਸ਼੍ਰੋਤ੍ਰਮ੍ ਚਕ੍ਸ਼ੁਹ ਸ੍ਪਰ੍ਸ਼ਨਮ੍ ਚ ਰਸਨਮ੍ ਘ੍ਰਾਣਮੇਵ ਚ।

ਅਧਿਸ਼੍ਠਾਯ ਮਨਹ ਚ ਅਯਮ੍ ਵਿਸ਼ਯਾਨ੍ ਉਪਸੇਵਤੇ।।9।।

ਇਉਂ ਦੂਜਾ ਸਥੂਲ ਸਰੀਰ ਧਾਰਣ ਕਰਕੇ ਜੀਵ ਖਾਸ ਤਰਾਂ ਦੇ ਕੰਨ, ਅੱਖਾਂ, ਜੀਭ, ਨੱਕ ਅਤੇ ਛੁਹ (ਚਮੜੀ) ਇੰਦਰੀਆਂ ਹਾਸਲ ਕਰਦਾ ਹੈ ਜਿਹੜੀਆਂ ਚਾਰੇ ਪਾਸਿਉਂ ਮਨ ਵਿਚ ਘਿਰੀਆਂ ਹੋਇਆਂ ਹਨ। ਇਸ ਤਰਾਂ ਇੰਦਰੀਆਂ ਦੀ ਸਹਾਇਤਾ ਨਾਲ ਉਹ ਸਮੁੱਚਤਾ ਦਾ ਸੇਵਨ ਕਰਦਾ ਹੈ॥9॥

**उत्क्रामन्तं स्थितं वापि भुञ्जानं वा गुणान्वितम् ।**

**विमूढा नानुपश्यन्ति पश्यन्ति ज्ञानचक्षुषः ॥ १० ॥**

ਉਤ੍ਕ੍ਰਾਮਨ੍ਤਮ੍ ਸਥਿਤਮ੍ ਵਾਪਿ ਭੁੰਜਾਨਮ੍ ਵਾ ਗੁਣ ਅਨ੍ਵਿਤਮ੍।

ਵਿਮੂਢਾ ਨਾਨੁਪਸ਼ਜੰਤਿ ਪਸ਼੍ਯੰਤਿ ਗਜਾਨ ਚਕ੍ਸ਼ੁਸ਼ਹ।।10।।

ਮੂਰਖਾਂ ਨੂੰ ਸਮਝ ਨਹੀਂ ਲਗਦੀ ਕਿ ਜੀਵ ਕਿਵੇਂ ਆਪਣਾ ਸਰੀਰ ਤਿਆਗ ਸਕਦਾ ਹੈ, ਨਾ ਇਹ ਪਤਾ ਲਗਦਾ ਹੈ ਕਿ ਪ੍ਰਕ੍ਰਿਤੀ ਦੇ ਗੁਣਾਂ ਅਧੀਨ ਉਹ ਕਿਸ ਤਰਾਂ ਸਰੀਰ ਦਾ ਭੋਗ ਕਰਦਾ ਹੈ ਪਰੰਤੂ ਜਿਸਦੀਆਂ ਅੱਖਾਂ ਗਿਆਨ ਨਾਲ ਰੌਸ਼ਨ ਹਨ ਉਹ ਸਭ ਕੁਝ ਦੇਖ ਸਕਦਾ ਹੈ॥10॥

**यतन्तो योगिनश्चैनं पश्यन्त्यात्मन्यवस्थितम् ।**

**यतन्तोऽप्यकृतात्मानो नैनं पश्यन्त्यचेतसः ।। ११ ।।**

ਯਤਨ੍ਤੋ ਯੋਗਿਨਹ ਚ ਏਨਮ੍ ਪਸ਼੍ਯੰਤਿ ਆਤ੍ਮਨਿ ਅਵਸਥਿਤਮ੍।

ਯਤਨ੍ਤਹ ਅਪਿ ਅਕ੍ਰਿਤਾਤ੍ਮਾਨੋ ਨੈਨਮ੍ ਪਸ਼੍ਯੰਤਿ ਚੇਤਸਹ।11।।

ਪ੍ਰਯਤਨਸ਼ੀਲ ਯੋਗੀ ਜਨ, ਆਤਮ ਸਾਖਿਆਤਕਾਰ ਪ੍ਰਾਪਤ ਕਰਕੇ ਇਹ ਸਭ ਕੁਝ ਸਾਫ ਦੇਖ ਸਕਦੇ ਹਨ ਪਰ ਜਿਨ੍ਹਾਂ ਦੇ ਮਨ ਵਿਕਸਿਤ ਨਹੀਂ ਤੇ ਜਿਨ੍ਹਾਂ ਨੂੰ ਆਤਮ-ਪ੍ਰਕਾਸ਼ ਨਹੀਂ ਮਿਲਿਆ ਉਹ ਯਤਨ ਕਰਕੇ ਵੀ ਨਹੀਂ ਦੇਖ ਸਕਦੇ ਕਿ ਹੋ ਕੀ ਰਿਹਾ ਹੈ॥11॥

**यदादित्यगतं तेजो जगद्भासयतेऽखिलम् ।**

**यच्चन्द्रमसि यच्चाग्नौ तत्तेजो विद्धि मामकम् ॥ १२ ॥**

ਯਦਾਦਿਤਜਗਤਮ੍ ਤੇਜੋ ਜਗਦ੍ ਭਾਸਯਤੇ ਅਖਿਲਮ੍।

ਯਤ੍ ਚੰਦ੍ਰਮਸਿ ਯਤ੍ ਚ ਅਗ੍ਨੌ ਤਤ੍ ਤੇਜੋ ਵਿਦ੍ਧਿ ਮਾਮਕਮ੍।।12।।

ਸੂਰਜ ਦਾ ਤੇਜ ਜੋ ਸਾਰੇ ਵਿਸ਼ਵ ਦੇ ਹਨੇਰੇ ਨੂੰ ਮਿਟਾਉਂਦਾ ਹੈ ਮੇਰੇ ਵਿੱਚੋਂ ਨਿਕਲਦਾ ਹੈ। ਚੰਦ੍ਰਮਾ ਅਤੇ ਅਗਨੀ ਦੇ ਤੇਜ ਵੀ ਮੇਰੇ ਵਿੱਚੋਂ ਪੈਦਾ ਹੁੰਦੇ ਹਨ॥12॥

**गामाविश्य च भूतानि धारयाम्यहमोजसा ।**

**पुष्णामि चौषधीः सर्वाः सोमो भूत्वा रसात्मकः ॥ १३॥**

ਗਾਮਾਵਿਸ਼੍ਯ ਚ ਭੂਤਾਨਿ ਧਾਰਯਾਮਜਹਮੋਜਸਾ।

ਪੁਸ਼੍ਣਾਮਿ ਚ ਔਸ਼ਧੀਹ ਸਰ੍ਵਾਹ ਸੋਮੋ ਭੂਤ੍ਵਾ ਰਸਾਤ੍ਮਕਹ।।13।।

ਮੈਂ ਹਰੇਕ ਲੋਕ ਵਿੱਚ ਦਾਖਲ ਹੁੰਦਾ ਹਾਂ ਅਤੇ ਮੇਰੀ ਸ਼ਕਤੀ ਨਾਲ ਸਾਰੇ ਲੋਕ ਆਪੋ ਆਪਣੇ ਟਿਕਾਣੇ ਉੱਪਰ ਸਥਿਤ ਰਹਿੰਦੇ ਹਨ। ਚੰਦ੍ਰਮਾ ਬਣਕੇ ਮੈਂ ਸਭ ਬਨਸਪਤੀ ਨੂੰ ਜੀਵਨ ਰਸ ਪ੍ਰਦਾਨ ਕਰਦਾ ਹਾਂ॥13॥

**अहं वैश्वानरो भूत्वा प्राणिनां देहमाश्रितः ।**

**प्राणापानसमायुक्तः पचाम्यन्नं चतुर्विधम् ॥ १४ ॥**

ਅਹਮ੍ ਵੈਸ਼੍ਵਾਨਰੋ ਭੂਤ੍ਵਾ ਪ੍ਰਾਣਿਨਾਮ੍ ਦੇਹਮ੍ ਆਸ਼੍ਰਿਤਹ।

ਪ੍ਰਾਣ ਅਪਾਨਸਮਾਯੁਕ੍ਤਹ ਪਚਾਮਿ ਅਨ੍ਨਮ੍ ਚਤੁਰ੍ ਵਿਧਮ੍।।14।।

ਮੈਂ ਸਾਰੇ ਜੀਵਾਂ ਦੇ ਸਰੀਰਾਂ ਵਿੱਚ ਪਾਚਣ-ਅਗਨੀ ਹਾਂ ਅਤੇ ਮੈਂ ਪ੍ਰਾਣ ਵਾਯੂ ਵਿੱਚ ਰਹਿੰਦਿਆਂ ਚਾਰ ਪ੍ਰਕਾਰ ਦੇ ਅਨਾਜ ਪਚਾਉਂਦਾ ਹਾਂ॥14॥

**सर्वस्य चाहं हृदि सन्निविष्टो मत्तः स्मृतिर्ज्ञानमपोहनं च।**

**वेदैश्च सर्वैरहमेव वेद्यो वेदान्तकृद्वेदविदेव चाहम् ॥ १५ ॥**

ਸਰ੍ਵਸਜ ਚ ਅਹਮ੍ ਹ੍ਰਿਦਿ ਸਨ੍ਨਿਵਸ਼੍ਟੋ ਮਤ੍ਤਹ ਸ੍ਮ੍ਰਿਤਿਰ੍ ਗ੍ਯਾਨਮ੍ ਅਪੋਹਨਮ੍ ਚ।

ਵੇਦੈਹ ਚ ਸਰ੍ਵੈਰ੍ ਅਹਮ੍ ਏਵ ਵੇਦਯੋ ਵੇਦਾਨ੍ਤ ਕ੍ਰਿਤ੍ ਵੇਦਵਿਤ੍ ਏਵ ਚ ਅਹਮ੍।।15।।

ਹਰੇਕ ਦਿਲ ਵਿੱਚ ਮੇਰਾ ਟਿਕਾਣਾ ਹੈ, ਮੇਰੇ ਵਿੱਚੋਂ ਹੀ ਯਾਦ, ਗਿਆਨ, ਵਿਵੇਕ, ਪੈਦਾ ਹੁੰਦੇ ਹਨ। ਮੈਂ ਹੀ ਵੇਦਾਂ ਰਾਹੀਂ ਜਾਣਿਆ ਜਾਂਦਾ ਹਾਂ। ਯਕੀਨਨ ਮੈਂ ਹੀ ਵੇਦਾਂਤ ਸੰਗ੍ਰਹਿਤ ਕੀਤਾ ਅਤੇ ਮੈਂ ਵੇਦ-ਗਿਆਤਾ ਹਾਂ॥15॥

**द्वाविमौ पुरुषौ लोके क्षरश्चाक्षर एव च ।**

**क्षरः सर्वाणि भूतानि कूटस्थोऽक्षर उच्यते ॥ १६ ॥**

ਦ੍ਵਾਮਿਮੌਂ ਪੁਰੁਸ਼ੌਂ ਲੋਕੇ ਕ੍ਸ਼ਰਹ ਚ ਅਕ੍ਸ਼ਰਹ ਏਵ ਚ।

ਕ੍ਸ਼ਰਹ ਸਰ੍ਵਾਣਿ ਭੂਤਾਨਿ ਕੂਟਸ੍ਥਹ ਅਕ੍ਸ਼ਰ ਉਚ੍ਯਤੇ।।16।।

ਜੀਵ ਦੋ ਕਿਸਮ ਦੇ ਹਨ, ਨਾਸ਼ਵਾਨ ਅਤੇ ਅਬਿਨਾਸ਼ੀ। ਭੌਤਿਕ ਜਗਤ ਦਾ ਹਰੇਕ ਜੀਵ ਨਾਸ਼ਵਾਨ ਹੁੰਦਾ ਹੈ ਅਤੇ ਅਧਿਆਤਮਕ ਜਗਤ ਦਾ ਹਰੇਕ ਜੀਵ ਅਬਿਨਾਸੀ ਕਹਾਉਂਦਾ ਹੈ॥16॥

**उत्तमः पुरुषस्त्वन्यः परमात्मेत्युदाहृतः ।**

**यो लोकत्रयमाविश्य बिभर्त्यव्यय ईश्वरः ॥ १७ ॥**

ਉਤ੍ਤਮਹ ਪੁਰੁਸ਼ਸ੍ਤ੍ਵਨ੍ਯਹ ਪਰਮਾਤ੍ਮੇਤ੍ਯੁਦਾਹ੍ਰਿਤਹ।

ਯੋ ਲੋਕਤ੍ਰ੍ਯਮਾਵਿਸ਼੍ਯ ਵਿਭਰ੍ਤਿ ਅਵ੍ਯਯ ਈਸ਼੍ਵਰਹ।।17।।

ਇਨ੍ਹਾਂ ਦੋਵਾਂ ਤੋਂ ਬਿਨਾਂ ਇਕ ਪਰਮਪੁਰਖ ਪਰਮਾਤਮਾ ਹੈ ਜੋ ਸਾਖਿਆਤ ਅਬਿਨਾਸੀ ਭਗਵਾਨ ਹੈ ਅਤੇ ਜੋ ਤਿੰਨਾਂ ਲੋਕਾਂ ਵਿੱਚ ਰਮਿਆ ਹੋਣ ਕਰਕੇ ਉਨ੍ਹਾਂ ਦੀ ਪਰਵਰਿਸ਼ ਕਰ ਰਿਹਾ ਹੈ॥17॥

**यस्मात्क्षरमतीतोऽहमक्षरादपि चोत्तमः ।**

**अतोऽस्मि लोके वेदे च प्रथितः पुरुषोत्तमः ।। १८ ।।**

ਯਸ੍ਮਾਤ੍ ਕ੍ਸ਼ਰਮ੍ ਅਤੀਤੋ ਅਹਮ੍ ਅਕ੍ਸ਼ਰਾਤ੍ ਅਪਿ ਚ ਉਤ੍ਤਮਹ।

ਅਤਹ ਅਸ੍ਮਿ ਲੋਕੇ ਵੇਦੇ ਚ ਪ੍ਰਥਿਤਹ ਪੁਰੁਸ਼ੋਤ੍ਤਮਹ।।18।।

ਕਿਉਂਕਿ ਮੈਂ ਨਾਸ਼ਵਾਨ ਅਤੇ ਅਬਿਨਾਸ਼ੀ ਦੋਵਾਂ ਹਾਲਾਤ ਤੋਂ ਪਰੇ ਹਾਂ ਅਤੇ ਕਿਉਂਕਿ ਮੈਂ ਸਰਬੋਤਮ ਹਾਂ ਇਸ ਵਾਸਤੇ ਮੈਂ ਇਸ ਜਗਤ ਅਤੇ ਵੇਦਾਂ ਵਿੱਚ ਪਰਮਪੁਰਖ ਦੇ ਨਾਮ ਨਾਲ ਪ੍ਰਸਿੱਧ ਹਾਂ॥18॥

**यो मामेवमसम्मूढो जानाति पुरुषोत्तमम् ।**

**स सर्वविद्भजति मां सर्वभावेन भारत ॥ १९ ॥**

ਯੋ ਮਾਮੇਵਮਸੰਮੂਢੋ ਜਾਨਾਤਿ ਪੁਰੁਸ਼ੋਤ੍ਤਮਮ੍।

ਸ ਸਰ੍ਵਵਿਤ੍ ਭਜਤਿ ਸਰ੍ਵਭਾਵੇਨ ਭਾਰਤ।।19।।

ਸ਼ੱਕ ਤੋਂ ਮੁਕਤ ਹੋ ਕੇ ਜਿਹੜਾ ਵੀ ਮੈਨੂੰ ਪੁਰਸ਼ੋਤਮ ਭਗਵਾਨ ਦੇ ਰੂਪ ਵਿੱਚ ਜਾਣਦਾ ਹੈ ਉਹ ਸਰਬਗਿਆਤਾ ਹੈ। ਇਸ ਕਰਕੇ ਹੇ ਭਰਤ ਪੁੱਤਰ! ਉਹ ਮਨੁੱਖ ਮੇਰੀ ਪੂਰਨ ਭਗਤੀ ਵਿੱਚ ਰੰਗਿਆ ਹੁੰਦਾ ਹੈ॥19॥

**इति गुह्यतमं शास्त्रमिदमुक्तं मयानघ ।**

**एतद्बुद्ध्वा बुद्धिमान्स्यात्कृतकृत्यश्च भारत ॥ २० ॥**

ਇਤਿ ਗੁਹਜਤਮਮ੍ ਸ਼ਾਸਤ੍ਰਮ੍ ਇਦਮ੍ ਉਕ੍ਤਮ੍ ਮਯਾਨਘ।

ਏਤਦ੍ ਬੁਦ੍ਧ੍ਵਾ ਬੁਦ੍ਧਿਮਾਨ੍ ਸ੍ਯਾਤ੍ ਕ੍ਰਿਤ ਕ੍ਰਿਤਯਹ ਚ ਭਾਰਤ।।20।।

ਹੇ ਪਾਪ ਮੁਕਤ (ਅਰਜਣ)! ਵੈਦਿਕ ਸ਼ਾਸਤ੍ਰਾਂ ਦਾ ਇਹ ਸਭ ਤੋਂ ਰਹੱਸਮਈ ਅੰਸ਼ ਹੈ ਜਿਸ ਨੂੰ ਮੈਂ ਹੁਣ ਜ਼ਾਹਰ ਕੀਤਾ ਹੈ। ਜਿਹੜਾ ਇਸ ਨੂੰ ਸਮਝਦਾ ਹੈ ਉਹ ਬੁੱਧੀਮਾਨ ਹੋ ਜਾਏਗਾ ਅਤੇ ਉਸਦੇ ਯਤਨ ਸਫਲ ਹੋਣਗੇ॥20॥

ਓਮ॥

ਇਸ ਤਰਾਂ ਸ਼੍ਰੀਮਦਭਗਵਦਗੀਤਾ ਦੇ ਪੰਦਰ੍ਹਵੇਂ ਅਧਿਆਇ, ‘ਪੁਰਸ਼ੋਤਮ ਯੋਗ’, ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।

### ਅਧਿਆਇ ਸੋਲ੍ਹਵਾਂ
# ਦੈਵੀ ਅਤੇ ਦਾਨਵੀ ਸੁਭਾਅ

श्रीभगवानुवाच

**अभयं सत्त्वसंशुद्धिर्ज्ञानयोगव्यवस्थितिः ।**

**दानं दमश्च यज्ञश्च स्वाध्यायस्तप आर्जवम् ॥ १ ॥**

ਅਭਯਮ੍ ਸਤ੍ਤ੍ਵ ਸੰਸ਼ੁਦ੍ਧਿਰ੍ ਗਜਾਨ ਯੋਗ ਵਜਵਸਥਿਤਿਹ।

ਦਾਨਮ੍ ਦਮਹ ਚ ਯਗਜਹ ਚ ਸਵਾਧਜਾਯਸ੍ਤਪ ਆਰ੍ਜਵਮ੍।।1।।

**अहिंसा सत्यमक्रोधस्त्यागः शान्तिरपैशुनम् ।**

**दया भूतेष्वलोलुप्त्वं मार्दवं ह्रीरचापलम् ॥ २ ॥**

ਅਹਿੰਸਾ ਸਤਜਮਕ੍ਰੋਧਸ੍ਤਜਾਗਹ ਸ਼ਾਂਤਿਰਪੈਸ਼ੁਨਮ੍।

ਦਯਾ ਭੂਤੇਸ਼੍ਵਲੋਲੁਪ੍ਤ੍ਵਮ੍ ਮਾਰ੍ਦਵਮ੍ ਹ੍ਰੀਰਚਾਪਲਮ੍।।2।।

**तेजः क्षमा धृतिः शौचमद्रोहो नातिमानिता ।**

**भवन्ति सम्पदं दैवीमभिजातस्य भारत ॥ ३ ॥**

ਤੇਜਹ ਕ੍ਸ਼ਮਾ ਧ੍ਰਿਤਿਹ ਸ਼ੌਂਚਮਦ੍ਰੋਹੋ ਨਾਤਿਮਾਨਿਤਾ।

ਭਵੰਤਿ ਸਮ੍ਪਦਮ੍ ਦੈਵੀਮਭਿਜਾਤਸਜ ਭਾਰਤ।।3।।

ਭਗਵਾਨ ਨੇ ਕਿਹਾ- ਹੇ ਭਰਤਪੁੱਤਰ! ਨਿਡਰਤਾ, ਆਤਮਸ਼ੁੱਧੀ, ਅਧਿਆਤਮਕ ਗਿਆਨ ਦੀ ਅਭਿਲਾਖਾ, ਆਤਮ ਸੰਜਮ, ਬਲੀ, ਵੇਦ ਅਧਿਐਨ, ਤਪ, ਸਰਲਤਾ, ਅਹਿੰਸਾ, ਸਾਤਵਿਤਾ, ਨਿਮਰਤਾ, ਸ਼ਾਂਤੀ, ਬਦਲੇ ਦੀ ਭਾਵਨਾ ਤੋਂ ਮੁਕਤੀ, ਸਭ ਜੀਵਾਂ ਉੱਪਰ ਦਇਆ, ਸੰਤੋਖ, ਸਾਊਪੁਣਾ, ਲੱਜਿਆ, ਸੰਕਲਪ, ਤੇਜ, ਖਿਮਾ, ਧੀਰਜ, ਪਵਿਤਰਤਾ, ਈਰਖਾ ਅਤੇ ਸਨਮਾਨ ਦੀ ਇੱਛਾ ਤੋਂ ਮੁਕਤੀ, ਇਹ ਸਾਰੇ ਦੈਵੀ ਗੁਣ ਹਨ ਜੋ ਦੈਵੀ ਬਿਰਤੀ ਨਾਲ ਭਰਪੂਰ ਦੇਵਤੁੱਲ ਪੁਰਖਾਂ ਵਿੱਚ ਪਾਏ ਜਾਂਦੇ ਹਨ॥1॥॥2॥ ॥3॥

**दम्भो दर्पोऽभिमानश्च क्रोधः पारुष्यमेव च ।**

**अज्ञानं चाभिजातस्य पार्थ सम्पदमासुरीम् ॥ ४ ॥**

ਦਮ੍ਭੋ ਦਰ੍ਪਹ ਅਭਿਮਾਨਹ ਚ ਕ੍ਰੋਧਹ ਪਾਰੁਸ਼ਜਮੇਵ ਚ।

ਅਗਜਾਨਮ੍ ਚ ਅਭਿਜਾਤਸਜ ਪਾਰ੍ਥ ਸਮ੍ਪਦਮਾਸੁਰੀਮ੍।।4।।

ਹੇ ਪ੍ਰਿਥਾ ਪੁੱਤਰ! ਧੋਖਾ, ਹੰਕਾਰ, ਕਰੋਧ, ਕਠੋਰਤਾ ਅਤੇ ਅਗਿਆਨ, ਇਹ ਦਾਨਵੀ ਸੁਭਾਅ ਦੇ ਲੱਛਣ ਹਨ॥4॥

**दैवी सम्पद्विमोक्षाय निबन्धायासुरी मता।**

**मा शुचः सम्पदं दैवीमभिजातोऽसि पाण्डव ॥ ५ ॥**

ਦੈਵੀ ਸਮ੍ਪਤ੍ ਵਿਮੋਕ੍ਸ਼ਾਯ ਨਿਬਨ੍ਧਾਯਾਸੁਰੀ ਮਤਾ।

ਮਾ ਸ਼ੁਚਹ ਸਮ੍ਪਦਮ੍ ਦੈਵੀਮ੍ ਅਭਿਜਾਤਹ ਅਸਿ ਪਾਣ੍ਡਵ।।5।।

ਦੈਵੀ ਗੁਣ ਮੁਕਤੀ ਦਿਵਾਉਣ ਲਈ ਸਹਾਈ ਹਨ ਤੇ ਦਾਨਵੀ ਗੁਣ ਬੰਧਨ ਵਿੱਚ ਪਾਉਂਦੇ ਹਨ। ਹੇ ਪਾਂਡੂਪੁੱਤਰ! ਤੁਸੀਂ ਫਿਕਰ ਨਾ ਕਰੋ ਕਿਉਂਕਿ ਤੁਸੀਂ ਦੈਵੀ ਗੁਣਾਂ ਨਾਲ ਭਰਪੂਰ ਹੋ ਕੇ ਜਨਮ ਲਿਆ ਹੈ॥5॥

**द्वौ भूतसर्गौ लोकेऽस्मिन्दैव आसुर एव च।**

**देवो विस्तरशः प्रोक्त आसुरं पार्थ मे शृणु ॥६॥**

ਦ੍ਵੌ ਭੂਤਸਰ੍ਗੌ ਲੋਕੇ ਅਸਮਿਨ੍ ਦੈਵ ਆਸੁਰ ਏਵ ਚ।

ਦੇਵੋ ਵਿਸ੍ਤਰਸ਼ਹ ਪ੍ਰੋਕ੍ਤ ਆਸੁਰਮ੍ ਪਾਰ੍ਥ ਮੇ ਸ਼੍ਰਿਣੁ।।6।।

ਹੇ ਪਾਰਥ! ਸੰਸਾਰ ਵਿਚਲੇ ਪ੍ਰਾਣੀ ਦੋ ਤਰਾਂ ਦੇ ਸਿਰਜੇ ਗਏ ਹਨ, ਉਹ ਹਨ ਦੈਵੀ ਅਤੇ ਦਾਨਵੀ। ਪਹਿਲਾਂ ਹੀ ਦੈਵੀ ਗੁਣਾਂ ਬਾਰੇ ਵਿਸਥਾਰ ਨਾਲ ਦੱਸ ਚੁੱਕੇ ਹਾਂ। ਹੁਣ ਦਾਨਵੀ ਗੁਣਾਂ ਬਾਰੇ ਸੁਣੋ॥6॥

**प्रवृत्तिं च निवृत्तिं च जना न विदुरासुराः ।**

**न शौचं नापि चाचारो न सत्यं तेषु विद्यते ॥ ७ ॥**

ਪ੍ਰਵ੍ਰਿਤਿਮ੍ ਚ ਨਿਵ੍ਰਿਤਿਮ੍ ਚ ਜਨਾ ਨ ਵਿਦੁਰਾਸੁਰਾਹ।

ਨ ਸ਼ੌਚਮ੍ ਨ ਅਪਿ ਚਾਚਾਰੋ ਨ ਸਤਜਮ੍ ਤੇਸ਼ੁ ਵਿਦਜਤੇ।।7।।

ਦਾਨਵ ਨਹੀਂ ਜਾਣਦੇ ਕੀ ਕਰਨਾ ਚਾਹੀਦਾ ਹੈ, ਕੀ ਨਹੀਂ ਕਰਨਾ ਚਾਹੀਦਾ। ਨਾ ਉਹ ਪਵਿਤਰ ਹਨ, ਨਾ ਉੱਚੇ ਆਚਰਣ ਵਾਲੇ ਨਾ ਹੀ ਉਨ੍ਹਾਂ ਕੋਲ ਸਤਿ ਹੈ॥7॥

**असत्यमप्रतिष्ठं ते जगदाहुरनीश्वरम् ।**

**अपरस्परसम्भूतं किमन्यत्कामहैतुकम्॥८॥**

ਅਸਤਜਮਪ੍ਰਤਿਸ਼੍ਠਮ੍ ਤੇ ਜਗਦਾਹੁਰਨੀਸ਼੍ਵਰਮ੍।

ਅਪਰਸ੍ਪਰਸਮ੍ਭੂਤਮ੍ ਕਿਮਨਜਤ੍ਕਾਮਹੈਤੁਕਮ੍।।8।।

ਉਹ ਆਖਦੇ ਹਨ ਜਗਤ ਮਿਥਿਆ ਹੈ ਜਿਸਦਾ ਕੋਈ ਆਧਾਰ ਨਹੀਂ ਤੇ ਕੋਈ ਈਸ਼ਵਰ ਇਸਨੂੰ ਨਿਯੰਤਰਿਤ ਨਹੀਂ ਕਰਦਾ। ਉਨ੍ਹਾਂ ਦਾ ਕਹਿਣਾ ਹੈ ਕਿ ਕਾਮ ਇੱਛਾ, ਉਤਪਤੀ ਦਾ ਕਾਰਨ ਹੈ, ਇਸ ਤੋਂ ਇਲਾਵਾ ਹੋਰ ਕੋਈ ਕਾਰਨ ਨਹੀਂ॥8॥

**एतां दृष्टिमवष्टभ्य नष्टात्मानोऽल्पबुद्धयः ।**

**प्रभवन्त्युग्रकर्माणः क्षयाय जगतोऽहिताः ॥ ९ ॥**

ਏਤਾਮ੍ ਦ੍ਰਿਸ਼੍ਟਿਮਵਸ਼੍ਟਭਜ ਨਸ਼੍ਟ ਆਤ੍ਮਾਨਹ ਅਲ੍ਪ ਬੁਦ੍ਧਯਹ।

ਪ੍ਰਭਵੰਤਿ ਉਗ੍ਰ ਕਰ੍ਮਾਣਹ ਕ੍ਸ਼ਯਾਯ ਜਗਤ੍ ਅਹਿਤਾਹ।।9।।

ਅਜਿਹੇ ਨਤੀਜਿਆਂ ਵਿੱਚ ਉਲਝੇ ਹੋਏ ਦਾਨਵ ਲੋਕ ਜਿਨਾਂ ਦਾ ਆਤਮ-ਗਿਆਨ ਗੁਆਚ ਗਿਆ ਹੈ ਅਤੇ ਜੋ ਬੁੱਧੀਹੀਣ ਹਨ, ਅਜਿਹੇ ਹਾਨੀਕਾਰਕ ਅਤੇ ਭਿਆਨਕ ਕੰਮਾਂ ਵਿੱਚ ਲੱਗੇ ਰਹਿੰਦੇ ਹਨ ਜੋ ਸੰਸਾਰ ਲਈ ਵਿਨਾਸ਼ਕਾਰੀ ਹਨ॥9॥

**काममाश्रित्य दुष्पूरं दम्भमानमदान्विताः ।**

**मोहाद्गृहीत्वासद्ग्राहान्प्रवर्तन्तेऽशुचिव्रताः ॥ १० ॥**

ਕਾਮਮਾਸ਼੍ਰਿਤਜ ਦੁਸ਼੍ਪੂਰਮ੍ ਦਮ੍ਭਮਾਨ ਮਦ ਅਨ੍ਵਿਤਾਹ।

ਮੋਹਾਦ੍ ਗ੍ਰਿਹਤ੍ਵਾਸਦ੍ ਗ੍ਰਾਹਾਨ੍ ਪ੍ਰਵਰ੍ਤਨ੍ਤੇ ਅਸ਼ੁਚਿ ਵ੍ਰਤਾਹ।।10।।

ਕਦੇ ਸੰਤੁਸ਼ਟ ਨਾ ਹੋਣ ਵਾਲੀ ਕਾਮਨਾ ਦਾ ਆਸਰਾ ਲੈ ਕੇ, ਮਾਣ, ਹੰਕਾਰ ਅਤੇ ਮਿਥਿਆ ਵਿੱਚ ਡੁੱਬੇ ਅਸੁਰੀ ਲੋਕ ਮੋਹਗ੍ਰਸਤ ਹੋ ਕੇ ਅਲਪਕਾਲੀ ਮਾਮੂਲੀ ਵਸਤਾਂ ਨਾਲ ਅਪਵਿਤਰ ਕੰਮ ਕਰਨ ਵਿੱਚ ਰੁੱਝੇ ਰਹਿੰਦੇ ਹਨ॥10॥

**चिन्तामपरिमेयां च प्रलयान्तामुपाश्रिताः ।**

**कामोपभोगपरमा एतावदिति निश्चिताः ॥ ११ ।।**

ਚਿਨ੍ਤਾਮਪਰਿਮੇਯਾਮ੍ ਚ ਪ੍ਰਲਯਾਨ੍ਤਾਮੁਪਾਸ਼੍ਰਿਤਾਹ।

ਕਾਮੋਪਭੋਗਪਰਮਾ ਏਤਾਵਦਿਤਿ ਨਿਸ਼੍ਚਿਤਾਹ।।11।।

**आशापाशशतैर्बद्धाः कामक्रोधपरायणाः ।**

**ईहन्ते कामभोगार्थमन्यायेनार्थसञ्चयान् ।। १२ ।।**

ਆਸ਼ਾਪਾਸ਼ ਸ਼ਤੈਰ੍  ਬਦ੍ਧਾਹ ਕਾਮ ਕ੍ਰੋਧ ਪਰਾਯਣਾਹ।

ਈਹਨ੍ਤੇ ਕਾਮਭੋਗ ਅਰ੍ਥਮ੍ ਅਨਜਾਯੇਨ ਅਰ੍ਥ ਸੰਚਯਾਨ੍।।12।।

ਉਨ੍ਹਾਂ ਦਾ ਯਕੀਨ ਹੈ ਕਿ ਇੰਦਰੀਆਂ ਦਾ ਸੁਖ ਹੀ ਮਾਨਵ ਸਭਿਅਤਾ ਦੀ ਮੂਲ ਜਰੂਰਤ ਹੈ। ਮੌਤ ਦੇ ਸਮੇਂ ਤਕ ਉਨ੍ਹਾਂ ਨੂੰ ਅਪਾਰ ਚਿੰਤਾ ਲੱਗੀ ਰਹਿੰਦੀ ਹੈ। ਲੱਖਾਂ ਇੱਛਾਵਾਂ ਦੇ ਜਾਲ ਵਿੱਚ ਫਸਕੇ, ਕਾਮ ਕ੍ਰੋਧ ਵਿੱਚ ਲੀਨ ਇੰਦਰਿਆਵੀ ਤ੍ਰਿਪਤੀ ਵਾਸਤੇ ਨਾਜਾਇਜ਼ ਤਰੀਕੇ ਦੌਲਤ ਇਕੱਠੀ ਕਰਦੇ ਰਹਿੰਦੇ ਹਨ॥11॥ ॥12॥

**इदमद्य मया लब्धमिमं प्राप्स्ये मनोरथम् ।**

**इदमस्तीदमपि मे भविष्यति पुनर्धनम् ॥ १३ ॥**

ਇਦਮ੍ ਅਦਜ ਮਯਾ ਲਬ੍ਧਮਿਮ੍ ਪ੍ਰਾਪ੍ਸਜੇ ਮਨੋਰਥਮ੍।
ਇਦਮਸ੍ਤੀਦਮਪਿ ਮੇ ਭਵਿਸ਼ਜਤਿ ਪੁਨਰ੍ ਧਨਮ੍।।13।।

**असौ मया हतः शत्रुर्हनिष्ये चापरानपि ।**
**ईश्वरोऽहमहं भोगी सिद्धोऽहं बलवान्सुखी ॥ १४ ॥**

ਅਸੌਂ ਮਯਾ ਹਤਹ ਸ਼ਤ੍ਰੁਰ੍ ਹਨਿਸ਼ਜੇ ਚਾਪਰਾਨਪਿ।
ਈਸ਼੍ਵਰਹ ਅਹਮ੍ ਅਹਮ੍ ਭੋਗੀ ਸਿਦ੍ਧਹ ਅਹਮ੍ ਬਲਵਾਨ੍ਸੁਖੀ।।14।।

**आढ्योऽभिजनवानस्मि कोऽन्योऽस्ति सदृशो मया ।**
**यक्ष्ये दास्यामि मोदिष्य इत्यज्ञानविमोहिताः ।। १५ ।।**

ਆਢ੍ਜਹ ਅਭਿਜਨਵਾਨ੍ ਅਸਮਿ ਕਹ ਅਨਜ ਅਸਤਿ ਸਦ੍ਰਿਸ਼ੋ ਮਯਾ।
ਯਕ੍ਸ਼ਯੇ ਦਾਸਜਾਮਿ ਮੋਦਿਸ਼ਜ ਇਤਜਗਜਾਨ ਵਿਮੋਹਿਤਾਹ।।15।।

ਅਸੁਰ ਬੰਦਾ ਸੋਚਦਾ ਹੈ ਅੱਜ ਮੇਰੇ ਕੋਲ ਇੰਨਾ ਧਨ ਹੈ, ਆਪਣੀਆਂ ਵਿਉਂਤਾਂ ਨਾਲ ਹੋਰ ਕਮਾਈ ਕਰਾਂਗਾ। ਮੇਰੇ ਕੋਲ ਇਸ ਵੇਲੇ ਇੰਨੀ ਸੰਪਤੀ ਹੈ, ਭਵਿੱਖ ਵਿੱਚ ਵਧਕੇ ਹੋਰ ਜ਼ਿਆਦਾ ਹੋ ਜਾਏਗੀ। ਉਹ ਮੇਰਾ ਵੈਰੀ ਸੀ, ਉਸਨੂੰ ਮੈਂ ਮਾਰ ਦਿੱਤਾ, ਬਾਕੀ ਬਚਦੇ ਦੁਸ਼ਮਣ ਵੀ ਮਾਰ ਦਿੱਤੇ ਜਾਣਗੇ। ਮੈਂ ਸਭ ਵਸਤਾਂ ਦਾ ਮਾਲਕ ਹਾਂ, ਇਨ੍ਹਾਂ ਦੀ ਵਰਤੋਂ ਕਰ ਰਿਹਾ ਹਾਂ। ਮੈਂ ਸਿੱਧ, ਸ਼ਕਤੀਸ਼ਾਲੀ ਅਤੇ ਸੁਖੀ ਹਾਂ। ਮੈਂ ਸਭ ਤੋਂ ਅਮੀਰ ਬੰਦਾ ਹਾਂ ਅਤੇ ਮੇਰੇ ਆਲੇ ਦੁਆਲੇ ਵੱਡੇ ਖਾਨਦਾਨ ਮੇਰੇ ਰਿਸ਼ਤੇਦਾਰ ਹਨ। ਹੋਰ ਕੋਈ ਮੇਰੇ ਜਿੰਨਾ ਤਾਕਤਵਰ ਅਤੇ ਸੁਖੀ ਨਹੀਂ। ਮੈਂ ਯੱਗ ਕਰਾਂਗਾ, ਦਾਨ ਦਿਆਂਗਾ, ਇਉਂ ਮੌਜ ਕਰਾਂਗਾ। ਅਗਿਆਨਤਾਵਸ ਅਜਿਹੇ ਬੰਦੇ ਮੋਹਗ੍ਰਸਤ ਹੁੰਦੇ ਰਹਿੰਦੇ ਹਨ॥13॥ ॥14॥ ॥15॥

**अनेकचित्तविभ्रान्ता मोहजालसमावृताः ।**
**प्रसक्ताः कामभोगेषु पतन्ति नरकेऽशुचौ ॥ १६ ॥**

ਅਨੇਕ ਚਿਤ੍ਤ ਵਿਭ੍ਰਾਨ੍ਤਾ ਮੋਹਜਾਲਸਮਾਵ੍ਰਿਤਾਹ।
ਪ੍ਰਸਕ੍ਤਾਹ ਕਾਮਭੋਗੇਸ਼ੁ ਪਤੰਤਿ ਨਰਕ ਅਸ਼ੁਚੌਂ।।16।।

ਅਨੇਕ ਚਿੰਤਾਵਾਂ ਵਿੱਚ ਫਸੇ, ਮੌਤ ਜਾਲ ਵਿੱਚ ਗ੍ਰਸਤ, ਇੰਦਰੀ ਭੋਗਾਂ ਵਿੱਚ ਉਹ ਇੰਨੇ ਖੁਭ ਜਾਂਦੇ ਹਨ ਕਿ ਨਰਕ ਵਿੱਚ ਡਿਗਦੇ ਹਨ॥16॥

**आत्मसम्भाविताः स्तब्धा धनमानमदान्विताः ।**
**यजन्ते नामयज्ञैस्ते दम्भेनाविधिपूर्वकम् ।। १७ ।।**

ਆਤ੍ਮ ਸਮ੍ਭਾਵਿਤਾਹ ਸ੍ਤ੍ਬ੍ਧਾ ਧਨਮਾਨਮਦ ਅਨ੍ਵਿਤਾਹ।
ਯਜਨ੍ਤੇ ਨਾਮ ਯਗਜੈਹ ਤੇ ਦਮ੍ਭੇਨਾਵਿਧਿਪੂਰ੍ਵਕਮ੍।।17।।

ਆਪਣੇ ਆਪ ਨੂੰ ਵੱਡਾ ਮੰਨਣ ਵਾਲੇ ਅਤੇ ਸਦਾ ਹੰਕਾਰ ਕਰਨ ਵਾਲੇ, ਸੰਪਤੀ ਅਤੇ ਝੂਠੀ ਪ੍ਰਸ਼ੰਸਾ ਨਾਲ ਮੋਹਗ੍ਰਸਤ ਲੋਕ ਕਿਸੇ ਵਿਧੀ ਵਿਧਾਨ ਦਾ ਪਾਲਣ ਨਾ ਕਰਦਿਆਂ ਕਦੇ ਕਦੇ ਨਾਮ ਕਮਾਉਣ ਵਾਸਤੇ ਬੜੇ ਮਾਣ ਨਾਲ ਯੱਗ ਕਰਦੇ ਹਨ॥17॥

**अहङ्कारं बलं दर्पं कामं क्रोधं च संश्रिताः ।**

**मामात्मपरदेहेषु प्रद्विषन्तोऽभ्यसूयकाः ॥ १८ ॥**

ਅਹੰਕਾਰਮ੍ ਬਲਮ੍ ਦਰ੍ਪਮ੍ ਕਾਮਮ੍ ਕ੍ਰੋਧਮ੍ ਚ ਸੰਸ਼੍ਰਿਤਾਹ।

ਮਾਮਾਤਮਪਰਦੇਹੇਸ਼ੁ ਪ੍ਰਦ੍ਵਿਸ਼ਨ੍ਤਹ ਅਭਜਸੂਯਕਾਹ।।18।।

ਮਿਥਿਆ, ਹੰਕਾਰ, ਤਾਕਤ ਅਤੇ ਕ੍ਰੋਧ ਨਾਲ ਮੋਹਿਤ ਹੋ ਕੇ ਅਸੁਰੀ ਬੰਦੇ ਆਪਣੇ ਸਰੀਰ ਵਿੱਚ ਅਤੇ ਹੋਰਾਂ ਦੇ ਸਰੀਰ ਵਿੱਚ ਮੌਜੂਦ ਭਗਵਾਨ ਨਾਲ ਈਰਖਾ ਅਤੇ ਸਤਿਧਰਮ ਦੀ ਨਿੰਦਿਆ ਕਰਨ ਲਗਦੇ ਹਨ॥18॥

**तानहं द्विषतः क्रूरान्संसारेषु नराधमान् ।**

**क्षिपाम्यजस्रमशुभानासुरीष्वेव योनिषु ॥ १९ ॥**

ਤਾਨਹਮ੍ ਦ੍ਵਿਸ਼ਤਹ ਕ੍ਰੂਰਾਨ੍ ਸੰਸਾਰੇਸ਼ੁ ਨਰਾਧਮਾਨ੍।

ਕ੍ਸ਼ਿਪਾਮਿ ਅਜਸ੍ਰਮਸ਼ੁਭਾਨਾਸੁਰੀਸ਼੍ਵੇਵ ਯੋਨਿਸ਼ੁ।।19।।

ਜਿਹੜੇ ਲੋਕ ਈਰਖਾਲੂ, ਨਿਰਦਈ ਅਤੇ ਅਧਰਮੀ ਹਨ ਉਨ੍ਹਾਂ ਨੂੰ ਮੈਂ ਲਗਾਤਾਰ ਵਿਭਿੰਨ ਅਸੁਰੀ ਜੂਨਾਂ ਦੇ ਭਵਸਾਗਰ ਵਿੱਚ ਪਾਉਂਦਾ ਰਹਿੰਦਾ ਹਾਂ॥19॥

**आसुरीं योनिमापन्ना मूढा जन्मनि जन्मनि ।**

**मामप्राप्यैव कौन्तेय ततो यान्त्यधमां गतिम् ॥ २० ॥**

ਆਸੁਰੀਮ੍ ਯੋਨਿਮਾਪਨ੍ਨਾ ਮੂਢਾ ਜਨ੍ਮਨਿ ਜਨ੍ਮਨਿ।

ਮਾਮ ਪ੍ਰਾਪਜੇਵ ਕੌਨ੍ਤੇਯ ਤਤੋ ਯਾਨ੍ਤਜਧਮਾਮ੍ ਗਤਿਮ੍।।20।।

ਹੇ ਕੁੰਤੀਪੁੱਤਰ! ਅਜਿਹੇ ਬੰਦੇ ਦਾਨਵੀ ਜੂਨ ਵਿੱਚ ਬਾਰ ਬਾਰ ਜਨਮ ਲੈਂਦਿਆਂ ਕਦੇ ਮੇਰੇ ਤਕ ਨਹੀਂ ਅੱਪੜ ਸਕਦੇ। ਹੌਲੀ ਹੌਲੀ ਉਹ ਬਹੁਤ ਅਧਮ ਗਤੀ ਵਿੱਚ ਚਲੇ ਜਾਂਦੇ ਹਨ॥20॥

**त्रिविधं नरकस्येदं द्वारं नाशनमात्मनः ।**

**कामः क्रोधस्तथा लोभस्तस्मादेतत्त्रयं त्यजेत् ॥ २१ ॥**

ਤ੍ਰਿਵਿਧਮ੍ ਨਰਕਸਜੇਦਮ੍ ਦ੍ਵਾਰਮ੍ ਨਾਸ਼ਨਮਾਤ੍ਮਨਹ।

ਕਾਮਹ ਕ੍ਰੋਧਸ੍ਥਾ ਲੋਭਸ੍ਤਸ੍ਮਾਦੇਤਤ੍ ਤ੍ਰਯਮ੍ ਤਜਜੇਤ੍।।21।।

ਨਰਕ ਦੇ ਤਿੰਨ ਦਰਵਾਜੇ ਹਨ- ਕਾਮ, ਕ੍ਰੋਧ ਅਤੇ ਲੋਭ। ਹਰੇਕ ਬੁੱਧੀਵਾਨ ਬੰਦੇ ਲਈ ਉਚਿਤ ਹੈ ਕਿ ਇਨ੍ਹਾਂ ਦਾ ਤਿਆਗ ਕਰ ਦੇਣ ਕਿਉਂਕਿ ਇਨ੍ਹਾਂ ਸਦਕਾ ਆਤਮਾ ਦਾ ਪਤਨ ਹੁੰਦਾ ਹੈ॥21॥

**एतैर्विमुक्तः कौन्तेय तमोद्वारैस्त्रिभिर्नरः ।**

**आचरत्यात्मनः श्रेयस्ततो याति परां गतिम् ॥ २२ ॥**

ਏਤੈਰ੍ ਵਿਮੁਕ੍ਤਹ ਕੌਂਨ੍ਤੇਯ ਤਮੋਹ ਦ੍ਵਾਰੇਹ ਤ੍ਰਿਭਿਰ੍ ਨਰਹ।

ਆਚਰਤਿ ਆਤ੍ਮਨਹ ਸ਼੍ਰੇਯਸ੍ਤਤੋ ਯਾਤਿ ਪਰਾਮ੍ ਗਤਿਮ੍।।22।।

ਹੇ ਕੁੰਤੀ ਪੁੱਤਰ! ਜਿਹੜਾ ਬੰਦਾ ਇਨ੍ਹਾਂ ਤਿੰਨ ਨਰਕ ਦਰਵਾਜਿਆਂ ਤੋਂ ਬਚ ਜਾਂਦਾ ਹੈ ਉਹ ਆਤਮ-ਪ੍ਰਕਾਸ਼ ਵਾਸਤੇ ਕਲਿਆਣਕਾਰੀ ਕਾਰਜ ਕਰਦਾ ਹੈ ਅਤੇ ਇਸ ਤਰਾਂ ਹੌਲੀ ਹੌਲੀ ਪਰਮਗਤਿ ਪ੍ਰਾਪਤ ਕਰ ਲੈਂਦਾ ਹੈ॥22॥

**यः शास्त्रविधिमुत्सृज्य वर्तते कामकारतः ।**

**न स सिद्धिमवाप्नोति न सुखं न परां गतिम् ॥ २३ ॥**

ਯਹ ਸ਼ਾਸਤ੍ਰ ਵਿਧਿਮੁਤ੍ਸ੍ਰਿਜਜ ਵਰ੍ਤਤੇ ਕਾਮਕਾਰਤਹ।

ਨ ਸ ਸਿਦ੍ਧਿਮ੍ ਅਵਾਪ੍ਨੋਤਿ ਨ ਸੁਖਮ੍ ਨ ਪਰਾਮ੍ ਗਤਿਮ੍।।23।।

ਜਿਹੜਾ ਸ਼ਾਸਤਰਾਂ ਦੇ ਹੁਕਮਾਂ ਦੀ ਉਲੰਘਣਾ ਕਰਦਾ ਹੈ ਅਤੇ ਮਨਮਾਨੇ ਤਰੀਕੇ ਨਾਲ ਕੰਮ ਕਰਦਾ ਹੈ ਉਸਨੂੰ ਨਾ ਸਿੱਧੀ, ਨਾ ਸੁਖ, ਨਾ ਪਰਮਗਤਿ, ਕੁਝ ਵੀ ਪ੍ਰਾਪਤ ਨਹੀਂ ਹੁੰਦਾ॥23॥

**तस्माच्छास्त्रं प्रमाणं ते कार्याकार्यव्यवस्थितौ ।**

**ज्ञात्वा शास्त्रं विधानोक्तं कर्म कर्तुमिहार्हसि ॥ २४ ॥**

ਤਸ੍ਮਾਤ੍ ਸ਼ਾਸਤ੍ਰਮ੍ ਪ੍ਰਮਾਣਮ੍ ਤੇ ਕਾਰਜ ਅਕਾਰਜ ਵਜਵਸਥਿਤੌਂ।

ਗਜਾਤ੍ਵਾ ਸ਼ਾਸਤ੍ਰ ਵਿਧਾਨ ਉਕ੍ਤਮ੍ ਕਰ੍ਮ ਕਰ੍ਤੁਮ੍ ਇਹ ਅਰ੍ਹਸਿ।।24।।

ਇਸ ਕਰਕੇ ਮਨੁਖ ਨੂੰ ਜਾਣਨਾ ਚਾਹੀਦਾ ਹੈ ਕਿ ਸ਼ਾਸਤਰਾਂ ਦੇ ਵਿਧਾਨ ਅਨੁਸਾਰ ਕੀ ਕਰਨਯੋਗ ਹੈ ਤੇ ਕੀ ਨਾ ਕਰਨਯੋਗ। ਅਜਿਹੇ ਵਿਧੀ ਵਿਧਾਨਾਂ ਨੂੰ ਜਾਣਕੇ ਕੰਮ ਕਰੋ ਜਿਸ ਸਦਕਾ ਹੌਲੀ ਹੌਲੀ ਉੱਪਰ ਉੱਠ ਸਕੋ॥24॥

ਓਮ॥

ਇਸ ਤਰਾਂ ਸ਼੍ਰੀਮਦਭਗਵਦਕੀਤਾ ਦੇ ਸੋਲ੍ਹਵੇਂ ਅਧਿਆਇ, 'ਦੈਵੀ ਅਤੇ ਦਾਨਵੀ ਸੁਭਾਅ', ਦਾ ਭਗਤੀਵੇਦਾਂਤ ਮਨੋਰਥ ਪੂਰਾ ਹੋਇਆ।

## ਅਧਿਆਇ ਸਤਾਰ੍ਹਵਾਂ
# ਸ਼ਰਧਾ ਦੇ ਵਿਭਾਗ

अर्जुन उवाच

**ये शास्त्रविधिमुत्सृज्य यजन्ते श्रद्धयान्विताः ।**

**तेषां निष्ठा तु का कृष्ण सत्त्वमाहो रजस्तमः ॥ १ ॥**

ਅਰਜੁਨ ਉਵਾਚ

ਯੇ ਸ਼ਾਸਤ੍ਰ ਵਿਧਿਮ੍ ਉਤ੍ਸ੍ਰਿਜਜ ਯਜਨ੍ਤੇ ਸ਼੍ਰਦ੍ਧਯਾ ਅਨ੍ਵਿਤਾਹ।

ਤੇਸ਼ਾਮ੍ ਨਿਸ਼੍ਠਾ ਤੁ ਕਾ ਕ੍ਰਿਸ਼੍ਣ ਸਤ੍ਤ੍ਵਮਾਹੋ ਰਜਸ੍ਤਮਹ।।**1**।।

ਅਰਜਣ ਨੇ ਕਿਹਾ- ਹੇ ਕ੍ਰਿਸ਼ਨ! ਸ਼ਾਸਤ੍ਰਾਂ ਦੇ ਨਿਯਮਾਂ ਦਾ ਪਾਲਣ ਨਾ ਕਰਕੇ ਜੋ ਲੋਕ ਆਪਣੀ ਮਰਜੀ ਅਨੁਸਾਰ ਪੂਜਾ ਕਰਦੇ ਹਨ ਉਨ੍ਹਾਂ ਦੀ ਸਥਿਤੀ ਕੀ ਹੈ? ਉਹ ਸਤੋਗੁਣੀ ਹਨ, ਰਜੋਗੁਣੀ ਕਿ ਤਮੋਗੁਣੀ? ॥1॥

श्रीभगवानुवाच

**त्रिविधा भवति श्रद्धा देहिनां सा स्वभावजा ।**

**सात्त्विकी राजसी चैव तामसी चेति तां शृणु ॥ २ ॥**

ਸ਼੍ਰੀ ਭਗਵਾਨ ਉਵਾਚ

ਤ੍ਰਿਵਿਧਾ ਭਵਤਿ ਸ਼੍ਰਦ੍ਧਾ ਦੇਹਿਨਾਮ੍ ਸਾ ਸ੍ਵਭਾਵਜਾ।

ਸਾਤ੍ਤ੍ਵਿਕੀ ਰਾਜਸੀ ਚੈਵ ਤਾਮਸੀ ਚੇਤਿ ਤਾਮ੍ ਸ਼੍ਰਿਣੁ।।2।।

ਭਗਵਾਨ ਨੇ ਕਿਹਾ- ਦੇਹਧਾਰੀ ਜੀਵਾਂ ਵਿੱਚ ਰਮੇ ਹੋਏ ਗੁਣਾਂ ਮੁਤਾਬਕ ਉਨ੍ਹਾਂ ਦੀ ਸ਼ਰਧਾ ਤਿੰਨ ਤਰਾਂ ਦੀ ਹੋ ਸਕਦੀ ਹੈ- ਸਤੋਗੁਣੀ, ਰਜੋਗੁਣੀ ਜਾਂ ਤਮੋਗੁਣੀ। ਇਸ ਬਾਰੇ ਹੁਣ ਸਾਥੋਂ ਸੁਣੋ॥2॥

**सत्त्वानुरूपा सर्वस्य श्रद्धा भवति भारत ।**

**श्रद्धामयोऽयं पुरुषो यो यच्छ्रद्धः स एव सः ॥ ३ ॥**

ਸਤ੍ਤ੍ਵਾਨੁਰੂਪਾ ਸਰ੍ਵਸ੍ਯ ਸ਼੍ਰਦ੍ਧਾ ਭਵਤਿ ਭਾਰਤ।

ਸ਼੍ਰਦ੍ਧਾ ਮਯਹ ਅਯਮ੍ ਪੁਰੁਸ਼ੋ ਯੋ ਯਤ੍ ਸ਼੍ਰਦ੍ਧਹ ਸ ਏਵ ਸਹ।।3।।

ਹੇ ਭਰਤ ਪੁੱਤਰ! ਵਿਭਿੰਨ ਗੁਣਾਂ ਦੇ ਅੰਤਰਗਤ ਆਪਣੇ ਆਪਣੇ ਸੁਭਾਅ ਅਨੁਸਾਰ ਮਨੁਖ ਇਕ ਖਾਸ ਤਰਾਂ ਦੀ ਸ਼ਰਧਾ ਵਿਕਸਿਤ ਕਰਦਾ ਹੈ। ਆਪਣੇ ਅਰਜਿਤ ਗੁਣਾਂ ਕਾਰਨ ਹੀ ਮਨੁੱਖ ਵਿਸ਼ੇਸ਼ ਸ਼ਰਧਾ ਨਾਲ ਜੁੜਦਾ ਹੈ।॥3॥

**यजन्ते सात्त्विका देवान्यक्षरक्षांसि राजसाः।**

**प्रेतान्भूतगणांश्चान्ये यजन्ते तामसा जनाः ॥ ४ ॥**

ਯਜਨ੍ਤੇ ਸਾਤ੍ਤ੍ਵਿਕਾ ਦੇਵਾਨ੍ ਯਕ੍ਸ਼ ਰਕ੍ਸ਼ਾਂਸਿ ਰਾਜਸਾਹ।

ਪ੍ਰੇਤਾਨ੍ ਭੂਤਗਣਾਨ੍ ਚ ਅਨਜੇ ਯਜਨ੍ਤੇ ਤਾਮਸਾ ਜਨਾਹ।।4।।

ਸਤੋਗੁਣੀ ਮਨੁੱਖ ਦੇਵਤਿਆਂ ਨੂੰ ਪੂਜਦਾ ਹੈ, ਰਜੋਗੁਣੀ ਯੱਕਸ਼ਾਂ ਅਤੇ ਰਾਖਸ਼ਾਂ ਦੀ ਪੂਜਾ ਕਰਦੇ ਹਨ ਅਤੇ ਤਮੋਗੁਣੀ ਬੰਦੇ ਭੂਤ ਪ੍ਰੇਤ ਪੂਜਦੇ ਹਨ॥4॥

**अशास्त्रविहितं घोरं तप्यन्ते ये तपो जनाः।**

**दम्भाहंकारसंयुक्ताः कामरागबलान्विताः॥५॥**

ਅਸ਼ਾਸਤ੍ਰ ਵਿਹਿਤਮ੍ ਘੋਰਮ੍ ਤਪਜਨ੍ਤੇ ਯੇ ਤਪੋ ਜਨਾਹ।

ਦਮ੍ਭ ਅਹੰਕਾਰ ਸੰਯੁਕ੍ਤਾਹ ਕਾਮਰਾਗਬਲਾਨ੍ਵਿਤਾਹ।।5।।

**कर्षयन्तः शरीरस्थं भूतग्राममचेतसः ।**

**मां चैवान्तःशरीरस्थं तान्विद्ध्यासुरनिश्चयान् ॥ ६॥**

ਕਰ੍ਸ਼ਯਨ੍ਤਹ ਸ਼ਰੀਰਸ੍ਥਮ੍ ਭੂਤਗ੍ਰਾਮਮਚੇਤਸਹ।

ਮਾਮ੍ ਚੈਵਾਨ੍ਤਹ ਸ਼ਰੀਰਸ੍ਥਮ੍ ਤਾਨ੍ ਵਿਦ੍ਧਿ ਆਸੁਰ ਨਿਸ਼੍ਚਯਾਨ੍।।6।।

ਜਿਹੜੇ ਲੋਕ ਦੰਭ ਅਤੇ ਹੰਕਾਰ ਵਿੱਚ ਡੁੱਬ ਕੇ ਸ਼ਾਸਤ੍ਰ ਵਿਰੁੱਧ ਕਠੋਰ ਤਪੱਸਿਆ ਅਤੇ ਵਰਤ ਰਖਦੇ ਹਨ, ਜੋ ਕਾਮ ਅਤੇ ਮੋਹ ਤੋਂ ਪ੍ਰੇਰਿਤ ਹੁੰਦੇ ਹਨ, ਜੋ ਮੂਰਖ ਹਨ ਜਾਂ ਜੋ ਸਰੀਰ ਦੇ ਭੌਤਿਕ ਤੱਤਾਂ ਨੂੰ, ਸਰੀਰ ਅੰਦਰ ਮੌਜੂਦ ਪਰਮਾਤਮਾ ਨੂੰ ਕਸ਼ਟ ਪਹੁੰਚਾਉਂਦੇ ਹਨ ਉਨਾਂ ਨੂੰ ਅਸੁਰ ਕਹਿੰਦੇ ਹਨ॥5॥ ॥6॥

**आहारस्त्वपि सर्वस्य त्रिविधो भवति प्रियः ।**

**यज्ञस्तपस्तथा दानं तेषां भेदमिमं शृणु ॥७॥**

ਆਹਾਰਸ੍ਤ੍ਵਪਿ ਸਰ੍ਵਸਜ ਤ੍ਰਿਵਿਧੋ ਭਵਤਿ ਪ੍ਰਿਯਹ।

ਯਗਜਸ੍ਤਪਸ੍ਤਥਾ ਦਾਨਮ੍ ਤੇਸ਼ਾਮ੍ ਭੇਦਮਿਮਮ੍ ਸ਼੍ਰਿਣੁ।।7।।

ਇੱਥੋਂ ਤੱਕ ਕਿ ਹਰੇਕ ਬੰਦਾ ਜਿਹੜਾ ਭੋਜਨ ਪਸੰਦ ਕਰਦਾ ਹੈ ਉਹ ਵੀ ਪ੍ਰਕ੍ਰਿਤੀ ਦੇ ਗੁਣਾਂ ਮੁਤਾਬਕ ਤਿੰਨ ਤਰ੍ਹਾਂ ਦਾ ਹੁੰਦਾ ਹੈ। ਇਹੋ ਗੱਲ ਯੱਗ, ਤਪੱਸਿਆ ਅਤੇ ਦਾਨ ਵਾਸਤੇ ਵੀ ਸੱਚ ਹੈ। ਉਨ੍ਹਾਂ ਦੇ ਭੇਦ ਬਾਰੇ ਹੁਣ ਸੁਣੋ॥7॥

**आयुः सत्त्वबलारोग्यसुखप्रीतिविवर्धनाः।**

**रस्याः स्निग्धाः स्थिरा हृद्या आहाराः सात्त्विकप्रियाः ॥ ८ ॥**

ਆਯੁਹ ਸਤ੍ਤ੍ਵਬਆਰੋਗਜ ਸੁਖ ਪ੍ਰੀਤਿ ਵਿਵਰ੍ਧਨਾਹ।

ਰਸਜਾਹ ਸਿਨਗ੍ਧਾਹ ਸਥਿਰਾ ਹ੍ਰਿਦਜਾ ਆਹਾਰਾਹ ਸਾਤ੍ਵਿਕ ਪ੍ਰਿਯਾਹ।।8।।

ਸਾਤਵਿਕ ਲੋਕ ਜਿਹੜਾ ਭੋਜਨ ਪਸੰਦ ਕਰਦੇ ਹਨ ਉਹ ਉਮਰ ਵਧਾਉਣ ਵਾਲਾ, ਜੀਵਨ ਸ਼ੁੱਧ ਕਰਨ ਵਾਲਾ, ਤਾਕਤ, ਤੰਦਰੁਸਤੀ, ਸੁਖ ਅਤੇ ਤ੍ਰਿਪਤੀ ਦੇਣ ਵਾਲਾ ਹੁੰਦਾ ਹੈ। ਅਜਿਹਾ ਭੋਜਨ ਰਸਦਾਇਕ, ਨਰਮ, ਸਿਹਤਵਰਧਕ ਅਤੇ ਮਨਮੋਹਕ ਹੁੰਦਾ ਹੈ॥8॥

**कट्वम्ललवणात्युष्णतीक्ष्णरूक्षविदाहिनः ।**

**आहारा राजसस्येष्टा दुःख शोकामयप्रदाः ॥ ९ ॥**

ਕਟੁ ਅਮ੍ਲਲਵਣ ਅਤਿ ਉਸ਼੍ਣ ਤੀਕ੍ਸ਼ਣ ਰੂਕ੍ਸ਼ ਵਿਦਾਹਿਨਹ।

ਆਹਾਰਾ ਰਾਜਸਸ੍ਯੇਸ਼੍ਟਾ ਦੁਖਸ਼ੋਕਾਮਯ ਪ੍ਰਦਾਹ।।9।।

ਵਧੀਕ ਕੌੜੇ, ਖੱਟੇ, ਨਮਕੀਨ, ਗਰਮ, ਚਟਪਟੇ, ਤਿੱਖੇ ਅਤੇ ਜਲਣ ਪੈਦਾ ਕਰਨ ਵਾਲੇ ਭੋਜਨ ਰਜੋਗੁਣੀ ਬੰਦਿਆਂ ਨੂੰ ਚੰਗੇ ਲਗਦੇ ਹਨ। ਅਜਿਹੇ ਖਾਣੇ ਦੂਖ, ਸੋਗ ਅਤੇ ਰੋਗ ਪੈਦਾ ਕਰਨ ਵਾਲੇ ਹਨ॥9॥

**यातयामं गतरसं पूति पर्युषितं च यत् ।**

**उच्छिष्टमपि चामेध्यं भोजनं तामसप्रियम् ।। १० ।।**

ਯਾਤਾਯਾਮਮ੍ ਗਤਰਸਮ੍ ਪੁਤਿ ਪਰਜੁਸ਼ਿਤਮ੍ ਚ ਯਤ੍।

ਉਚਿਛਸ਼੍ਟਮਪਿ ਚਾਮੇਧਜਮ੍ ਭੋਜਨਮ੍ ਤਾਮਸਪ੍ਰਿਯਮ੍।।10।।

ਇਕ ਪਹਿਰ ਪਹਿਲਾਂ ਪਕਾਇਆ ਬਾਸੀ, ਬੇਸੁਆਦਾ, ਗਲਿਆ ਸੜਿਆ ਬਦਬੂਦਾਰ, ਜੂਠਾ ਭੋਜਨ ਜਿਨ੍ਹਾਂ ਨੂੰ ਚੰਗਾ ਲਦਾ ਹੈ ਉਹ ਤਾਮਸੀ ਹੁੰਦੇ ਹਨ॥10॥

**अफलाकाङ् क्षिभिः यज्ञो विधिदिष्टो य इज्यते।**

**यष्टव्यमेवेति मनः समाधाय स सात्त्विकः ।। ११ ।।**

ਅਫਲ ਆਕਾਂਕ੍ਸ਼ਿਭਿਹ ਯਗਜੋ ਵਿਧਿਦਿਸ਼੍ਟੋ ਯ ਇਜਜਤੇ।

ਯਸ਼੍ਟਵਜਮੇਵੇਤਿ ਮਨਹ ਸਮਾਧਾਯਹ ਸ ਸਾਤ੍ਵਿਕਹ।।11।।

ਯੱਗਾਂ ਵਿੱਚੋਂ ਸਾਤਵਿਕ ਉਹੀ ਯੱਗ ਹੁੰਦਾ ਹੈ ਜੋ ਸ਼ਾਸਤ੍ਰ ਦੇ ਵਿਧਾਨ ਅਨੁਸਾਰ ਫਰਜ਼ ਜਾਣ ਕੇ ਉਨ੍ਹਾਂ ਲੋਕਾਂ ਦੁਆਰਾ ਕੀਤਾ ਜਾਂਦਾ ਹੈ ਜਿਹੜੇ ਫਲ ਦੀ ਇੱਛਾ ਨਾ ਰੱਖਣ॥11॥

**अभिसन्धाय तु फलं दम्भार्थमपि चैव यत् ।**

**इज्यते भरतश्रेष्ठ तं यज्ञं विद्धि राजसम् ॥ १२ ॥**

ਅਭਿਸਨ੍ਧਾਯ ਤੁ ਫਲਮ੍ ਦਮ੍ਭ ਅਰ੍ਥਮ੍ ਅਪਿ ਚੈਵ ਯਤ੍।

ਇਜਜਤੇ ਭਰਤ ਸ਼੍ਰੇਸ਼੍ਠ ਤਮ੍ ਯਗਜਮ੍ ਵਿਦ੍ਧਿ ਰਾਜਸਮ੍।।12।।

ਪਰੰਤੂ ਹੇ ਭਰਤ ਸ੍ਰੇਸ਼ਠ! ਜਿਹੜੇ ਯੱਗ ਕਿਸੇ ਪਦਾਰਥਕ ਲਾਭ ਵਾਸਤੇ ਜਾਂ ਦਿਖਾਵੇ ਵਾਸਤੇ ਕੀਤੇ ਜਾਣ, ਉਨ੍ਹਾਂ ਨੂੰ ਤੁਸੀਂ ਰਾਜਸੀ ਸਮਝੋ॥12॥

**विधिहीनमसृष्टान्नं मन्त्रहीनमदक्षिणम् ।**

**श्रद्धाविरहितं यज्ञं तामसं परिचक्षते ॥ १३ ॥**

ਵਿਧਿਹੀਨਮ੍ ਅਸ੍ਰਿਸ਼੍ਟ ਅਨ੍ਨਮ੍ ਮਨ੍ਤ੍ਰ ਹੀਨਮ੍ ਅਦਕ੍ਸ਼ਿਣਮ੍।

ਸ਼੍ਰਦ੍ਧਾ ਵਿਰਹਿਤਮ੍ ਯਗਜਮ੍ ਤਾਮਸਮ੍ ਪਰਿਚਕ੍ਸ਼ਤੇ।।13।।

ਜਿਹੜਾ ਯੱਗ ਸ਼ਾਸਤ੍ਰ ਦੇ ਨਿਯਮਾਂ ਦੀ ਉਲੰਘਣਾ ਕਰਕੇ, ਪ੍ਰਸ਼ਾਦਿ ਵਰਤਾਉਣ ਤੋਂ ਬਿਨਾਂ, ਵੈਦਿਕ ਮੰਤਰ ਉਚਾਰਣ ਕੀਤੇ ਬਗੈਰ, ਪੁਰੋਹਿਤਾਂ ਨੂੰ ਦੱਛਣਾ ਦਿੱਤੇ ਬਗੈਰ ਅਤੇ ਸ਼ਰਧਾਹੀਣ ਕੀਤਾ ਜਾਂਦਾ ਹੈ ਉਸਨੂੰ ਤਾਮਸੀ ਕਹਿੰਦੇ ਹਨ॥13॥

**देवद्विजगुरुप्राज्ञपूजनं शौचमार्जवम् ।**

**ब्रह्मचर्यमहिंसा च शारीरं तप उच्यते ॥ १४ ॥**

ਦੇਵ ਦ੍ਵਿਜ ਗੁਰੁ ਪ੍ਰਾਗਜ ਪੂਜਨਮ੍ ਸ਼ੌਚਮ੍ ਆਰ੍ਜਵਮ੍।

ਬ੍ਰਹ੍ਮਚਰਜਮ੍ ਅਹਿੰਸਾ ਚ ਸ਼ਾਰੀਰਮ੍ ਤਪ ਉਚਜਤੇ।।14।।

ਪਰਮੇਸ਼ਰ, ਬ੍ਰਾਹਮਣਾਂ, ਗੁਰੂਆਂ, ਮਾਪਿਆਂ ਦੀ ਪੂਜਾ ਕਰਨਾ, ਪਵਿਤਰਤਾ, ਸਰਲਤਾ, ਬ੍ਰਹਮਚਰਯ ਅਤੇ ਅਹਿੰਸਾ ਹੀ ਸਰੀਰਕ ਤਪੱਸਿਆ ਹੈ॥14॥

**अनुद्वेगकरं वाक्यं सत्यं प्रियहितं च यत्।**

**स्वाध्यायाभ्यसनं चैव वाङ्मयं तप उच्यते ॥ १५ ॥**

ਅਨੁਦ੍ਵੇਗਕਰਮ੍ ਵਾਕਜਮ੍ ਸਤਜਮ੍ ਪ੍ਰਿਯਹਿਤਮ੍ ਚ ਯਤ੍।

ਸ੍ਵਾਧਯਾਯ ਅਭਜਸਨਮ੍ ਚੈਵ ਵਾਕ੍ ਮਯਮ੍ ਤਪ ਉਚਜਤੇ।।15।।

ਸੱਚੇ, ਚੰਗੇ ਲੱਗਣ ਵਾਲੇ, ਹਿਤਕਾਰੀ, ਹੋਰਾਂ ਲਈ ਹਿਰਦੇਵੇਧਕ ਬੋਲ ਨਾ ਬੋਲਣ, ਵੈਦਿਕ ਗ੍ਰੰਥਾਂ ਦਾ ਨਿਤ ਅਧਿਐਨ ਕਰਨਾ, ਇਹੀ ਬਾਣੀ ਦੀ ਤਪੱਸਿਆ ਹੈ॥15॥

**मनःप्रसादः सौम्यत्वं मौनमात्मविनिग्रहः ।**

**भावसंशुद्धिरित्येतत्तपो मानसमुच्यते ॥ १६ ॥**

ਮਨਹ ਪ੍ਰਸਾਦਹ ਸੌਮਜਤ੍ਵਮ੍ਮੌਨਮਾਤ੍ਮਵਿਨਿਗ੍ਰਹਹ।

ਭਾਵਸੰਸ਼ੁਦ੍ਧਿ ਰਿਤ੍ ਯੇਤ ਤਤ੍ਪੋ ਮਾਨਸਮੁਚਜਤੇ।।16।।

ਸੰਤੋਖ, ਸਾਦਗੀ, ਗੰਭੀਰਤਾ, ਆਤਮ ਸੰਜਮ ਅਤੇ ਜੀਵਨ ਸ਼ੁੱਧੀ, ਇਹ ਮਨ ਦੀਆਂ ਤਪੱਸਿਆਵਾਂ ਹਨ॥16॥

**श्रद्धया परया तप्तं तपस्तत्त्रिविधं नरैः ।**

**अफलाकाङ्क्षिभिर्युक्तैः सात्त्विकं परिचक्षते ।। १७ ।।**

ਸ਼੍ਰਦ੍ਧਯਾ ਪਰਯਾ ਤਪ੍ਤਮ੍ ਤਪਸ੍ ਤਤ੍ ਤ੍ਰਿਵਿਧਮ੍ ਨਰੈਹ।

ਅਫਲ ਆਕਾਂਕ੍ਸ਼ਿਭਿਰ੍ ਯੁਕ੍ਤੈਹ ਸਾਤ੍ਵਿਕਮ੍ ਪਰਿਚਕ੍ਸ਼ਤੇ।।17।।

ਭੌਤਿਕ ਲਾਭ ਦੀ ਇੱਛਾ ਤੋਂ ਰਹਿਤ, ਕੇਵਲ ਪਰਮੇਸ਼ਰ ਦੇ ਸਿਮਰਨ ਵਿੱਚ ਰੱਤੇ, ਮਨੁੱਖਾਂ ਦੀ ਦੈਵੀ ਸ਼ਰਧਾ ਨਾਲ ਓਤਪੋਤ, ਇਹ ਤਿੰਨ ਪ੍ਰਕਾਰ ਦਾ ਸਾਤਵਿਕ ਤਪ ਅਖਵਾਉਂਦਾ ਹੈ॥17॥

**सत्कारमानपूजार्थं तपो दम्भेन चैव यत्।**

**क्रियते तदिह प्रोक्तं राजसं चलमध्रुवम् ॥ १८ ॥**

ਸਤ੍ਕਾਰਮਾਨਪੁਜਾਰ੍ਥਮ੍ ਤਪੋ ਦਮ੍ਭੇਨ ਚੈਵ ਯਤ੍।

ਕ੍ਰਿਯਤੇ ਤਦਿਹ ਪ੍ਰੋਕ੍ਤਮ੍ ਰਾਜਸਮ੍ ਚਲਮ ਧ੍ਰੁਵਮ੍।।18।।

ਜਿਹੜੀ ਦੰਭਪੂਰਨ ਤਪੱਸਿਆ ਮਾਣ ਸਨਮਾਨ ਹਾਸਲ ਕਰਨ ਵਾਸਤੇ ਦਿਖਾਵੇ ਦੀ ਪੂਜਾ ਕਰਕੇ ਪੂਰੀ ਕੀਤੀ ਜਾਂਦੀ ਹੈ ਉਹ ਨਾ ਸਥਾਈ ਹੁੰਦੀ ਹੈ ਨਾ ਪਵਿਤਰ॥18॥

**मूढग्राहेणात्मनो यत्पीडया क्रियते तपः ।**

**परस्योत्सादनार्थं वा तत्तामसमुदाहृतम् ॥ १९ ॥**

ਮੂਢ ਗ੍ਰਾਹੇਣਾਤ੍ਮਣੋ ਯਤ੍ ਪੀਡਯਾ ਕ੍ਰਿਯਤੇ ਤਪਹ।

ਪਰਸਜ ਉਤ੍ਸਾਦਨਾਰ੍ਥਮ੍ ਵਾ ਤਤ੍ਤਾਮਸਮ੍ ਉਦਾਹ੍ਰਿਤਮ੍।।19।।

ਮੂਰਖਤਾਵਸ ਖੁਦ ਨੂੰ ਕਸ਼ਟ ਦੇਣ ਵਾਸਤੇ ਜਾਂ ਹੋਰਨਾਂ ਨੂੰ ਨੁਕਸਾਨ ਪਹੁੰਚਾਉਣ ਦੀ ਮਨਸਾ ਨਾਲ ਕੀਤੀ ਤਪੱਸਿਆ ਤਾਮਸੀ ਹੁੰਦੀ ਹੈ॥19॥

**दातव्यमिति यद्दानं दीयतेऽनुपकारिणे ।**

**देशे काले च पात्रे च तद्दानं सात्त्विकं स्मृतम् ॥ २० ॥**

ਦਾਤਵਜਮਿਤਿ ਯਦ੍ਦਾਨਮ੍ ਦੀਯਤੇ ਅਨੁਪਕਾਰਿਣੇ।

ਦੇਸ਼ੇ ਕਾਲੇ ਚ ਪਾਤ੍ਰੇ ਚ ਤਦ੍ਦਾਨਮ੍ ਸਾਤ੍ਵਿਕਮ੍ ਸ੍ਮ੍ਰਿਤਮ੍।।20।।

ਫਰਜ਼ ਸਮਝਕੇ ਜਿਹੜਾ ਦਾਨ ਬਿਨਾ ਕਿਸੇ ਲੋਭ ਲਾਲਚ ਦੇ, ਸਹੀ ਸਮੇਂ ਸਹੀ ਥਾਂ ਸਹੀ ਬੰਦੇ ਨੂੰ ਦਿੱਤਾ ਜਾਵੇ ਉਹ ਸਾਤਵਿਕ ਹੁੰਦਾ ਹੈ॥20॥

**यत्तु प्रत्युपकारार्थं फलमुद्दिश्य वा पुनः।**

**दीयते च परिक्लिष्टं तद्दानं राजसं स्मृतम् ॥ २१ ॥**

ਯਤ੍ਤੁ ਪ੍ਰਤਿ ਉਪਕਾਰ ਅਰ੍ਥਮ੍ ਫਲਮ੍ ਉਦ੍ਦਿਸ਼੍ਜ ਵਾ ਪੁਨਹ।

ਦੀਯਤੇ ਚ ਪਰਿਕਲਿਸ਼੍ਟਮ੍ ਤਦ੍ਦਾਨਮ੍ ਰਾਜਸਮ੍ ਸ੍ਮ੍ਰਿਤਮ੍।।21।।

ਪਰ ਜਿਹੜਾ ਦਾਨ, ਲਾਭ ਪ੍ਰਾਪਤ ਕਰਨ ਵਾਸਤੇ, ਕਰਮਫਲ ਦੀ ਇੱਛਾ ਨਾਲ ਕੀਤਾ ਜਾਵੇ ਜਾਂ ਨਾ ਚਾਹੁੰਦਿਆਂ ਦੁਖੀ ਹੋਕੇ ਕੀਤਾ ਜਵੇ ਉਹ ਰਜੋਗੁਣ ਹੁੰਦਾ ਹੈ॥21॥

**अदेशकाले यद्दानमपात्रेभ्यश्च दीयते ।**

**असत्कृतमवज्ञातं तत्तामसमुदाहृतम् ॥ २२ ॥**

ਅਦੇਸ਼ਕਾਲੇ ਯਦ੍ਦਾਨਮਪਾਤ੍ਰੇਭ੍ਜਹ ਚ ਦੀਯਤੇ।

ਅਸਤ੍ਕ੍ਰਿਤਮਵਗਜਾਤਮ੍ ਤਤ੍ਤਾਮਸਮ੍ ਉਦਾਹ੍ਰਿਤਮ੍।।22।।

ਜੋ ਦਾਨ ਬੇਵਕਤ, ਗਲਤ ਥਾਂ ਤੇ, ਅਯੋਗ ਬੰਦੇ ਨੂੰ, ਬਿਨਾ ਆਦਰਮਾਣ ਦੇ ਦਿੱਤਾ ਜਾਵੇ ਉਹ ਤਾਮਸੀ ਹੁੰਦਾ ਹੈ॥22॥

**ॐ तत्सदिति निर्देशो ब्रह्मणस्त्रिविधः स्मृतः ।**

**ब्राह्मणास्तेन वेदाश्च यज्ञाश्च विहिताः पुरा ॥ २३ ॥**

ਓਮ ਤਤ੍ਸਦਿਤਿ ਨਿਰ੍ਦੇਸ਼ੋ ਬ੍ਰਹ੍ਮਣਹ ਤ੍ਰਿਵਿਧਹ ਸ੍ਮ੍ਰਿਤਹ।

ਬ੍ਰਾਹ੍ਮਣਾਹ ਤੇਨ ਵੇਦਾਹ ਚ ਯਗਜਾ ਚ ਵਿਹਿਤਾਹ ਪੁਰਾ।।23।।

ਓਮ ਤੱਤ ਸਤਿ, ਇਹ ਤਿੰਨ ਸ਼ਬਦ ਸ਼੍ਰਿਸ਼ਟੀ ਦੇ ਆਦਿਕਾਲ ਤੋਂ ਪਾਰਬ੍ਰਹਮ ਨੂੰ ਸੂਚਿਤ ਕਰਨ ਲਈ ਵਰਤੇ ਜਾਂਦੇ ਰਹੇ ਹਨ। ਬ੍ਰਾਹਮਣਾਂ ਵੱਲੋਂ ਇਹ ਤਿੰਨੇ ਸੰਕੇਤਕ ਸ਼ਬਦ ਵੈਦਿਕ ਮੰਤਰਾਂ ਦਾ ਉਚਾਰਣ ਕਰਨ ਵੇਲੇ ਅਤੇ ਬ੍ਰਹਮਾ ਨੂੰ ਪਰਸੰਨ ਕਰਨ ਵਾਸਤੇ ਯੱਗਾਂ ਵੇਲੇ ਵਰਤੇ ਜਾਂਦੇ ਹਨ॥23॥

**तस्माद् ॐ इत्युदाहृत्य यज्ञदानतपः क्रियाः ।**

**प्रवर्तन्ते विधानोक्ताः सततं ब्रह्मवादिनाम् ॥ २४ ॥**

ਤਸ੍ਮਾਦ ਓਮ ਇਤਿ ਉਦਾਹ੍ਰਿਤਜ ਯਗਜ ਦਾਨਤਪਹ ਕ੍ਰਿਯਾਹ।

ਪ੍ਰਵਰਤ੍ਨਤੇ ਵਿਧਾਨੋਕ੍ਤਾਹ ਸਤਤਮ੍ ਬ੍ਰਹ੍ਮ ਵਾਦਿਨਾਮ੍।।24।।

ਇਸ ਕਰਕੇ ਬ੍ਰਹਮ ਦੀ ਪ੍ਰਾਪਤੀ ਵਾਸਤੇ ਸ਼ਾਸਤ੍ਰੀ ਵਿਧੀ ਅਨੁਸਾਰ ਯੋਗੀਜਨ ਦਾਨ ਅਤੇ ਤਪ ਦੀਆਂ ਸਭ ਕ੍ਰਿਆਵਾਂ ਦਾ ਸ਼ੁਭ ਆਰੰਭ ਸਦਾ ਓਮ ਤੋਂ ਕਰਦੇ ਹਨ॥24॥

**तदित्यनभिसन्धाय फलं यज्ञतपः क्रियाः ।**

**दानक्रियाश्च विविधाः क्रियन्ते मोक्षकाङ्क्षिभिः ॥ २५ ॥**

ਤਦਿਤ੍ਯਨਭਿਸਨ੍ਧਾਯ ਫਲਮ੍ ਯਗਜਤਪਹ ਕ੍ਰਿਯਾਹ।

ਦਾਨ ਕ੍ਰਿਯਾਹ ਚ ਵਿਵਿਧਾਹ ਕ੍ਰਿਯਨ੍ਤੇ ਮੋਕ੍ਸ਼ਕਾਂਕ੍ਸ਼ਿਭਿਹ।।25।।

ਮਨੁੱਖ ਨੂੰ ਚਾਹੀਦਾ ਹੈ ਕਿ ਕਰਮਫਲ ਦੀ ਲਾਲਸਾ ਬਗੈਰ ਵਿਭਿੰਨ ਪ੍ਰਕਾਰ ਦੇ ਯੱਗ, ਤਪ ਅਤੇ ਦਾਨ 'ਤੱਤ' ਸ਼ਬਦ ਕਹਿ ਕੇ ਸੰਪੂਰਣ ਕਰੇ। ਅਜਿਹੀਆਂ ਦੈਵੀ ਕਿਰਿਆਵਾਂ ਦਾ ਮਨੋਰਥ ਭਵਬੰਧਨ ਤੋਂ ਮੁਕਤ ਹੁੰਦਾ ਹੈ॥25॥

**सद्भावे साधुभावे च सदित्येतत्प्रयुज्यते ।**

**प्रशस्ते कर्मणि तथा सच्छब्दः पार्थ युज्यते ॥ २६ ॥**

ਸਦ੍ਭਾਵੇ ਸਾਧੁਭਾਵੇ ਚ ਸਦਿਤਜੇਤਤ੍ ਪ੍ਰਯੁਜਜਤੇ

ਪ੍ਰਸ਼ਸ੍ਤੇ ਕਰ੍ਮਣਿ ਤਥਾ ਸਚ੍ਛਬ੍ਦਹ ਪਾਰ੍ਥ ਯੁਜਜਤੇ।।26।।

**यज्ञे तपसि दाने च स्थितिः सदिति चोच्यते ।**

**कर्म चैव तदर्थीयं सदित्येवाभिधीयते ॥ २७ ॥**

ਯਗਜੇ ਤਪਸਿ ਦਾਨੇ ਚ ਸਥਿਤਿਹ ਸਦਿਤਿ ਚ ਉਚਜਤੇ।

ਕਰ੍ਮ ਚੈਵ ਤਤ੍ ਅਰ੍ਥੀਯਮ੍ ਸਦਿਤਜੇਵਾਭਿਧੀਯਤੇ।।27।।

ਪਰਮ ਸਤਿ ਭਗਤੀਮਈ ਯੱਗ ਦਾ ਮਨੋਰਥ ਹੈ ਜੋ ਸੱਚ ਅਤੇ ਨੇਕੀ ਵਾਸਤੇ ਵਰਤਿਆ ਜਾਂਦਾ ਹੈ। ਹੇ ਪਾਰਥ! ਇਹ ਸ਼ਬਦ ਸ਼ਾਨਦਾਰ ਕੰਮ ਵਾਸਤੇ ਵੀ ਉਪਯੋਗ ਹੁੰਦਾ ਹੈ। ਬਲੀ, ਤਪ, ਦਾਨ ਵਾਸਤੇ ਵੀ ਸਤਿ ਸ਼ਬਦ ਦੀ ਵਰਤੋਂ ਹੁੰਦੀ ਹੈ ਅਤੇ ਇਨ੍ਹਾਂ ਕੰਮਾਂ ਨੂੰ ਸਿਰੇ ਚਾੜ੍ਹਨ ਦੀ ਕ੍ਰਿਆ ਵੀ ਸਤਿ ਹੁੰਦੀ ਹੈ ਜੋ ਪਰਮਪੁਰਖ ਨੂੰ ਪ੍ਰਸੰਨ ਕਰਨ ਲਈ ਕੀਤੇ ਜਾਂਦੇ ਹਨ॥26॥ ॥27॥

**अश्रद्धया हुतं दत्तं तपस्तप्तं कृतं च यत् ।**

**असदित्युच्यते पार्थ न च तत्प्रेत्य नो इह ॥ २८ ॥**

ਅਸ਼੍ਰਦ੍ਧਯਾ ਹੁਤਮ੍ ਦਤ੍ਤਮ੍ ਤਪਹ ਤਪ੍ਤਮ੍ ਕ੍ਰਿਤਮ੍ ਚ ਯਤ੍।

ਅਸਦਿਤਜੁਚਜਤੇ ਪਾਰ੍ਥ ਨ ਚ ਤਤ੍ਪ੍ਰੇਤਜ ਨੋ ਇਹ।।28।।

ਹੇ ਪਾਰਥ! ਸ਼ਰਧਾ ਰਹਿਤ ਯੱਗ, ਦਾਨ ਜਾਂ ਤਪ ਦੇ ਰੂਪ ਵਿੱਚ ਜੋ ਵੀ ਕੀਤਾ ਜਾਂਦਾ ਹੈ ਉਹ ਨਾਸ਼ਵਾਨ ਹੈ, ਅਸਤਿ ਹੈ, ਏਸ ਜਨਮ ਜਾਂ ਅਗਲੇ ਜਨਮ ਦੋਵਾਂ ਵਿੱਚ ਵਿਅਰਥ ਹੈ॥28॥

ਓਮ॥

ਇਉਂ ਸ਼੍ਰੀਮਦਭਗਵਦਗੀਤਾ ਦੇ ਸਤਾਰ੍ਹਵੇਂ ਅਧਿਆਇ, 'ਸ਼ਰਧਾ ਦੇ ਵਿਭਾਗ', ਦਾ ਭਗਤੀਵੇਦਾਂਤ ਮਨੋਰਥ ਪੂਰਨ ਹੋਇਆ।

# ਅਧਿਆਇ ਅਠਾਰ੍ਹਵਾਂ
# ਸਿੱਟਾ: ਸੰਨਿਆਸ ਦੀ ਸਿੱਧੀ

अर्जुन उवाच

**संन्यासस्य महाबाहो तत्त्वमिच्छामि वेदितुम् ।**

**त्यागस्य च हृषीकेश पृथक्केशिनिषूदन ॥ १ ॥**

ਅਰਜੁਨ ਉਵਾਚ

ਸੰਨਜਾਸਸ੍ਯ ਮਹਾਬਾਹੋ ਤਤ੍ਵਮਿਚ੍ਛਾਮਿ ਵੇਦਿਤੁਮ੍।

ਤਜਾਗਸ੍ਯ ਚ ਹ੍ਰਿਸ਼ੀਕੇਸ਼ ਪ੍ਰਿਥਕ੍ ਕੇਸ਼ਿ ਨਿਸ਼ੂਦਨ।।1।।

ਅਰਜਣ ਨੇ ਕਿਹਾ- ਹੇ ਤਾਕਤਵਰ ਬਾਹਾਂ ਵਾਲੇ (ਭਗਵਾਨ)! ਮੈਂ ਤਿਆਗ ਦਾ ਮਨੋਰਥ ਜਾਣਨ ਦਾ ਇਛੁੱਕ ਹਾਂ। ਹੇ ਕੇਸ਼ਿਨਿਸੂਦਨ (ਕ੍ਰਿਸ਼ਨ), ਹੇ ਰਿਖੀਕੇਸ਼ (ਕ੍ਰਿਸ਼ਨ), ਮੈ ਸੰਨਿਆਸ ਆਸ਼ਰਮ (ਤਿਆਗਮਈ ਜੀਵਨ ਪੜਾਅ) ਦਾ ਉਦੇਸ਼ ਵੀ ਜਾਣਨਾ ਚਾਹੁੰਦਾ ਹਾਂ॥1॥

श्रीभगवानुवाच

**काम्यानां कर्मणां न्यासं संन्यासं कवयो विदुः ।**

**सर्वकर्मफलत्यागं प्राहुस्त्यागं विचक्षणाः ॥ २॥**

ਸ਼੍ਰੀ ਭਗਵਾਨ ਉਵਾਚ

ਕਾਮਜਾਨਾਮ੍ ਕਰ੍ਮਣਾਮ੍ ਨਜਾਸਮ੍ ਸੰਨਜਾਸਮ ਕਵਯੋ ਵਿਦੁਹ।

ਸਰ੍ਵਕਰ੍ਮਫਲਤਜਾਗਮ੍ ਪ੍ਰਾਹੁਸ੍ਤਜਾਗਮ੍ ਵਿਚਕ੍ਸ਼ਣਾਹ।।2।।

ਭਗਵਾਨ ਨੇ ਕਿਹਾ- ਭੌਤਿਕ ਵਸਤਾਂ ਦੀ ਕਾਮਨਾ ਉੱਪਰ ਆਧਾਰਿਤ ਕਰਮਾਂ ਦੇ ਤਿਆਗ ਨੂੰ ਵਿਦਵਾਨ ਲੋਕ ਸੰਨਿਆਸ ਕਹਿੰਦੇ ਹਨ ਅਤੇ ਬੁੱਧੀਮਾਨ ਲੋਕ ਸਭ ਕਰਮਾਂ ਦੇ ਫਲ ਦੀ ਕਾਮਨਾ ਦੇ ਤਿਆਗ ਨੂੰ ਸੰਨਿਆਸ ਕਹਿੰਦੇ ਹਨ॥2॥

**त्याज्यं दोषवदित्येके कर्म प्राहुर्मनीषिणः ।**

**यज्ञदानतपःकर्म न त्याज्यमिति चापरे ॥३॥**

ਤ੍ਯਾਜਜਮ੍ ਦੋਸ਼ਵਦਿਤਜੇਕੇ ਕਰ੍ਮ ਪ੍ਰਾਹੁਰ੍ ਮਨੀਸ਼ਿਣਹ।

ਯਗਜ ਦਾਨਤਪਹ ਕਰ੍ਮ ਨ ਤਜਾਜਜਮ੍ ਇਤਿ ਚਾਪਰੇ।।3।।

ਕੁਝ ਵਿਦਵਾਨਾਂ ਦਾ ਐਲਾਨ ਹੈ ਕਿ ਸਭ ਤਰਾਂ ਦੇ ਸਕਾਮ ਕਰਮਾ ਨੂੰ ਦੋਸ਼ਪੂਰਨ ਮੰਨ ਕੇ ਤਿਆਗ ਦੇਣਾ ਚਾਹੀਦਾ ਹੈ ਜਦੋਂ ਕਿ ਹੋਰ ਵਿਦਵਾਨ ਮੰਨਦੇ ਹਨ ਕਿ ਯੱਗ, ਦਾਨ ਅਤੇ ਤਪੱਸਿਆ ਕਰਮਾ ਨੂੰ ਕਦੇ ਨਹੀਂ ਤਿਆਗਣਾ॥3॥

**निश्चयं शृणु मे तत्र त्यागे भरतसत्तम ।**

**त्यागो हि पुरुषव्याघ्र त्रिविधः सम्प्रकीर्तितः ॥ ४ ॥**

ਨਿਸ਼੍ਚਯਮ੍ ਸ਼੍ਰਿਣੁ ਮੇ ਤਤ੍ਰ ਤਜਾਗੇ ਭਰਤਸਤ੍ਤਮ।

ਤਜਾਗੋ ਹਿ ਪੁਰੁਸ਼ ਵਜਾਘ੍ਰ ਤ੍ਰਿਵਿਧਹ ਸਮ੍ਪ੍ਰਕੀਰ੍ਤਿਤਹ।।4।।

ਹੇ ਭਰਤ ਸ੍ਰੇਸ਼ਠ! ਹੁਣ ਤਿਆਗ ਦੇ ਵਿਸ਼ੇ ਵਾਰੇ ਮੇਰਾ ਫੈਸਲਾ ਸੁਣੋ। ਹੇ ਸ੍ਰੇਸ਼ਟ ਪੁਰਖ! ਸ਼ਾਸਤ੍ਰਾਂ ਚ **ਤਿੰ**ਨ ਤਰਾਂ ਦਾ ਤਿਆਗ ਦੱਸਿਆ ਹੈ॥4॥

**यज्ञदानतपःकर्म न त्याज्यं कार्यमेव तत् ।**

**यज्ञो दानं तपश्चैव पावनानि मनीषिणाम् ॥ ५ ॥**

ਯਗਜਦਾਨਤਪਹ ਕਰ੍ਮ ਨ ਤਜਾਜਜਮ੍ ਕਾਰਜਮੇਵ ਤਤ੍।

ਯਗਜੋ ਦਾਨਮ੍ ਤਪਹ ਚ ਏਵ ਪਾਵਨਾਨਿ ਮਨੀਸ਼ਿਣਾਮ੍।।5।।

ਯੱਗ, ਦਾਨ ਅਤੇ ਤਪੱਸਿਆ ਕਰਮਾ ਦਾ ਕਦੀ ਤਿਆਗ ਨਹੀਂ ਕਰਨਾ। ਉਨ੍ਹਾਂ ਨੂੰ ਜਰੂਰ ਪੂਰੇ ਕਰੋ। ਯਕੀਨਨ ਯੱਗ, ਦਾਨ ਅਤੇ ਤਪੱਸਿਆ ਮਹਾਤਮਾਵਾਂ ਨੂੰ ਵੀ ਸ਼ੁੱਧ ਕਰਦੇ ਹਨ॥5॥

**एतान्यपि तु कर्माणि सङ्गं त्यक्त्वा फलानि च।**

**कर्तव्यानीति मे पार्थ निश्चितं मतमुत्तमम् ॥ ६ ॥**

ਏਤਾਨਜਪਿ ਕਰ੍ਮਾਣਿ ਸੰਗਮ੍ ਤਜਕ੍ਤ੍ਵਾ ਫਲਾਨਿ ਚ।

ਕਰ੍ਤਵਜਾਨੀਤਿ ਮੇ ਪਾਰ੍ਥ ਨਿਸ਼੍ਚਿਤਮ੍ ਮਤਮ੍ ਉਤ੍ਤਮਮ੍।।6।।

ਇਨ੍ਹਾਂ ਸਾਰੇ ਕੰਮਾਂ ਨੂੰ ਕਿਸੇ ਤਰਾਂ ਦੇ ਮੋਹ ਜਾ ਫਲ ਦੀ ਉਮੀਦ ਬਿਨਾ ਪੂਰੇ ਕਰਨਾ ਚਾਹੀਦਾ ਹੈ। ਹੇ ਪ੍ਰਿਥਾ ਪੁੱਤਰ! ਇਨ੍ਹਾਂ ਨੂੰ ਫਰਜ਼ ਜਾਣਕੇ ਪੂਰੇ ਕਰੋ। ਇਹ ਮੇਰਾ ਅੰਤਿਮ ਸਤਿ ਹੈ॥6॥

**नियतस्य तु संन्यासः कर्मणो नोपपद्यते।**

**मोहात्तस्य परित्यागस्तामसः परिकीर्तितः ॥ ७॥**

ਨਿਯਤਸਜ ਤੁ ਸੰਨਜਾਸਹ ਕਰ੍ਮਣੋ ਨੋਪਪਦਜਤੇ।

ਮੋਹਾਤ੍ਤਸਜ ਪਰਿਤਜਾਗਹ ਤਾਮਸਹ ਪਰਿਕੀਰ੍ਤਿਤਹ।।7।।

ਨਿਸ਼ਚਿਤ ਫਰਜ਼ ਨਹੀਂ ਤਿਆਗਣੇ। ਮੋਹਵਸ ਹੋ ਕੇ ਕੋਈ ਆਪਣੇ ਫਰਜ਼ਾਂ ਤੋਂ ਮੁਨਕਿਰ ਹੋ ਜਾਵੇ ਤਦ ਅਜਿਹੇ ਤਿਆਗ ਨੂੰ ਤਾਮਸੀ ਕਿਹਾ ਜਾਂਦਾ ਹੈ॥7॥

**दुःखमित्येव यत्कर्म कायक्लेशभयात्त्यजेत् ।**

**स कृत्वा राजसं त्यागं नैव त्यागफलं लभेत् ॥ ८ ॥**

ਦੁਖਮਿਤਜੇਵ ਯਤ੍ ਕਰ੍ਮ ਕਾਯ ਕ੍ਲੇਸ਼ ਭਯਾਤ੍ ਤਜਜੇਤ੍।

ਸ ਕ੍ਰਿਤ੍ਵਾ ਰਾਜਸਮ੍ ਤਜਾਗਮ੍ ਨੈਵ ਤਜਾਗਫਲਮ੍ ਲਭੇਤ੍।।8।।

ਜਿਹੜਾ ਬੰਦਾ ਨਿਸ਼ਚਿਤ ਕਰਮਾਂ ਨੂੰ ਕਸ਼ਟਦਾਈ ਸਮਝ ਕੇ ਜਾਂ ਸਰੀਰਕ ਕਸ਼ਟ ਦੇ ਡਰ ਸਦਕਾ ਤਿਆਗ ਦਿੰਦਾ ਹੈ ਉਸ ਬਾਰੇ ਕਿਹਾ ਜਾਂਦਾ ਹੈ ਕਿ ਉਸਨੇ ਇਹ ਤਿਆਗ ਰਜੋਗੁਣ ਵਿੱਚ ਕੀਤਾ ਹੈ। ਅਜਿਹਾ ਤਿਆਗ ਕੋਈ ਉੱਚਾ ਫਲ ਨਹੀਂ ਦਿੰਦਾ॥8॥

**कार्यमित्येव यत्कर्म नियतं क्रियतेऽर्जुन।**

**सङ्गं त्यक्त्वा फलं चैव स त्यागः सात्त्विको मतः ॥ ९ ॥**

ਕਾਰਜਮ੍ ਇਤਿ ਏਵ ਯਤ੍ਕਰ੍ਮ ਨਿਯਤਮ੍ ਕ੍ਰਿਯਤੇ ਅਰ੍ਜੁਨ।

ਸੰਗਮ੍ ਤਜਕ੍ਤ੍ਵਾ ਫਲਮ੍ ਚੈਵ ਸ ਤਜਾਗਹ ਸਾਤ੍ਵਿਕੋ ਮਤਹ।।9।।

ਹੇ ਅਰਜਣ! ਜਦ ਮਨੁੱਖ ਨਿਸ਼ਚਿਤ ਫਰਜ਼ ਨੂੰ ਕਰਨਯੋਗ ਸਮਝਕੇ ਕਰਦਾ ਹੈ, ਸਭ ਭੌਤਿਕ ਸੰਗਤ ਅਤੇ ਫਲ ਦੇ ਲਾਲਚ ਨੂੰ ਤਿਆਗ ਦਿੰਦਾ ਹੈ ਤਦ ਉਸਦਾ ਤਿਆਗ ਸਾਤਵਿਕ ਹੈ॥9॥

**न द्वेष्ट्यकुशलं कर्म कुशले नानुषज्जते ।**

**त्यागी सत्त्वसमाविष्टो मेधावी छिन्नसंशयः ॥ १० ॥**

ਨ ਦ੍ਵੇਸ਼੍ਟਿ ਅਕੁਸ਼ਲਮ੍ ਕਰ੍ਮ ਕੁਸ਼ਲੇ ਨਾਨੁਸ਼ਜ੍ਜਤੇ।

ਤਜਾਗੀ ਸਤ੍ਵਸਮਾਵਿਸ਼੍ਟੋ ਮੇਧਾਵੀ ਛਿਨ੍ਨਸੰਸ਼ਯਹ।।10।।

ਸਤੋਗੁਣ ਵਿੱਚ ਰਮਿਆ ਬੁੱਧੀਵਾਨ ਤਿਆਗੀ ਜਿਹੜਾ ਨਾ ਤਾਂ ਅਸ਼ੁਭ ਕਰਮ ਨੂੰ ਨਫਰਤ ਕਰਦਾ ਹੈ, ਨਾ ਸ਼ੁਭ ਕਰਮ ਮੋਹਵਸ ਕਰਦਾ ਹੈ ਉਸਨੂੰ ਕਰਮ ਬਾਰੇ ਕੋਈ ਸ਼ੱਕ ਨਹੀ ਰਹਿੰਦਾ॥10॥

**न हि देहभृता शक्यं त्यक्तुं कर्माण्यशेषतः।**

**यस्तु कर्मफलत्यागी स त्यागीत्यभिधीयते ।। ११ ।।**

ਨ ਹਿ ਦੇਹ ਭ੍ਰਿਤਾ ਸ਼ਕਜਮ੍ ਤਜਕ੍ਤੁਮ੍ ਕਰ੍ਮਾਣਜਸ਼ੇਸ਼ਤਹ।

ਯਸ੍ਤੁ ਕਰ੍ਮਫਲਤਜਾਗੀ ਸ ਤਜਾਗੀ ਇਤਿ ਅਭਿਧੀਯਤੇ।।11।।

ਕਿਸੇ ਦੇਹਧਾਰੀ ਪ੍ਰਾਣੀ ਵਾਸਤੇ ਯਕੀਨਨ ਸਭ ਕਰਮਾਂ ਦਾ ਤਿਆਗ ਕਰ ਸਕਣਾ ਅਸੰਭਵ ਹੈ ਪਰ ਜੋ ਕਰਮਫਲ ਦਾ ਤਿਆਗ ਕਰਦਾ ਹੈ ਉਹੀ ਤਿਆਗੀ ਹੁੰਦਾ ਹੈ॥11॥

**अनिष्टमिष्टं मिश्रं च त्रिविधं कर्मणः फलम् ।**

**भवत्यत्यागिनां प्रेत्य न तु संन्यासिनां क्वचित् ॥ १२ ॥**

ਅਨਿਸ਼੍ਟਮ੍ ਇਸ਼੍ਟਮ੍ ਮਿਸ਼੍ਰਮ੍ ਚ ਤ੍ਰਿਵਿਧਮ੍ ਕਰ੍ਮਣਹ ਫਲਮ੍।

ਭਵਤਜਤਜਾਗਿਨਾਮ੍ ਪ੍ਰੇਤ੍ਜ ਨ ਤੁ ਸੰਨਜਾਸਿਨਾਮ੍ ਕ੍ਵਚਿਤ੍।।12।।

ਜਿਹੜਾ ਤਿਆਗੀ ਨਹੀਂ ਉਸਨੂੰ ਮੌਤ ਉਪਰੰਤ ਤਿੰਨ ਪ੍ਰਕਾਰ ਦੇ ਫਲ ਮਿਲਦੇ ਹਨ, ਇਛਿਤ, ਅਨਿਛਿਤ ਅਤੇ ਮਿਸ਼ਰਿਤ; ਪਰ ਜੋ ਸੰਨਿਆਸੀ ਹਨ ਉਨ੍ਹਾਂ ਨੂੰ ਅਜਿਹੇ ਫਲਾਂ ਦਾ ਦੁਖ ਸੁਖ ਭੋਗਣਾ ਨਹੀਂ ਪੈਂਦਾ॥12॥

**पञ्चैतानि महाबाहो कारणानि निबोध मे।**

**सांख्ये कृतान्ते प्रोक्तानि सिद्धये सर्वकर्मणाम् ॥ १३॥**

ਪੰਚ ਏਤਾਨਿ ਮਹਾਬਾਹੋ ਕਾਰਣਾਨਿ ਨਿਬੋਧ ਮੇ।

ਸਾਂਖਜੇ ਕ੍ਰਿਤਾਨ੍ਤੇ ਪ੍ਰੋਕਤਾਨਿ ਸਿਦ੍ਧਯੇ ਸਰ੍ਵਕਰ੍ਮਣਾਮ੍।।13।।

ਹੇ ਮਹਾਂਬਾਹੂ ਅਰਜਣ! ਵੇਦਾਂਤ ਅਨੁਸਾਰ ਸਾਰੇ ਕਰਮਾਂ ਦੀ ਪੂਰਤੀ ਵਾਸਤੇ ਪੰਜ ਕਾਰਨ ਹਨ। ਹੁਣ ਤੁਸੀਂ ਇਨ੍ਹਾਂ ਬਾਰੇ ਸਾਡੇ ਤੋਂ ਸੁਣੋ॥13॥

**अधिष्ठानं तथा कर्ता करणं च पृथग्विधम् ।**

**विविधाश्च पृथक् चेष्टा दैवं चैवात्र पञ्चमम् ॥१४ ॥**

ਅਧਿਸ਼੍ਠਾਨਮ੍ ਤਥਾ ਕਰ੍ਤਾ ਕਰਣਮ੍ ਚ ਪ੍ਰਿਥਗ੍ ਵਿਧਮ੍।

ਵਿਵਿਧਾਹ ਚ ਪ੍ਰਿਥਕ੍ ਚੇਸ਼੍ਟਾ ਦੈਵਮ੍ ਚੈਵਾਤ੍ਰ ਪੰਚਮਮ੍।।14।।

ਕਰਮ ਦਾ ਥਾਂ (ਸਰੀਰ), ਕਰਤਾ, ਵਿਭਿੰਨ ਇੰਦਰੀਆਂ, ਅਨੇਕ ਤਰਾਂ ਦੀਆਂ ਇੱਛਾਵਾਂ ਅਤੇ ਪਰਮਾਤਮਾ, ਇਹ ਪੰਜ ਕਰਮ ਦੇ ਕਾਰਨ ਹਨ॥14॥

**शरीरवाङ् मनोभिर्यत्कर्म प्रारभते नरः ।**

**न्याय्यं वा विपरीतं वा पञ्चेते तस्य हेतवः ॥ १५ ॥**

ਸ਼ਰੀਰ ਵਾਕ੍ ਮਨੋਭਿਰ੍ ਯਤ੍ਕਰ੍ਮ ਪ੍ਰਾਰਭਤੇ ਨਰਹ।

ਨਜਾਯਜਮ੍ ਵਾ ਵਿਪਰੀਤਮ੍ ਵਾ ਪੰਚ ਏਤੇ ਤਸਜ ਹੇਤਵਹ।।15।।

ਮਨੁੱਖ ਆਪਣੇ ਸਰੀਰ, ਮਨ ਜਾਂ ਬਾਣੀ ਨਾਲ ਜੋ ਵੀ ਸਹੀ ਜਾਂ ਗਲਤ ਕਰਮ ਕਰਦਾ ਹੈ ਉਹ ਇਨ੍ਹਾਂ ਪੰਜ ਕਾਰਨਾਂ ਦੇ ਫਲਸਰੂਪ ਹੁੰਦਾ ਹੈ॥15॥

**तत्रैवं सति कर्तारमात्मानं केवलं तु यः ।**

**पश्यत्यकृतबुद्धित्वान्न स पश्यति दुर्मतिः ॥ १६ ॥**

ਤਤ੍ਰੈਵਮ੍ ਸਤਿ ਕਰ੍ਤਾਰਮ੍ ਆਤ੍ਮਾਨਮ੍ ਕੇਵਲਮ੍ ਤੁ ਯਹ।

ਪਸ਼੍ਯਤ੍ਯਕ੍ਰਿਤ ਬੁਦ੍ਧਿ ਤ੍ਵਾਨ੍ ਨ ਸ ਪਸ਼ਜਤਿ ਦੁਰ੍ਮਤਿਹ।।16।।

ਜੋ ਇਨ੍ਹਾਂ ਪੰਜ ਕਾਰਨਾਂ ਨੂੰ ਨਾ ਮੰਨ ਕੇ ਆਪਣੇ ਆਪ ਨੂੰ ਸਿਰਫ ਕਰਤਾ ਮੰਨਦਾ ਹੈ ਉਹ ਯਕੀਨਨ ਬਹੁਤਾ ਸਿਆਣਾ ਨਹੀਂ ਹੁੰਦਾ ਅਤੇ ਵਸਤਾਂ ਨੂੰ ਉਨ੍ਹਾਂ ਦੇ ਸਹੀ ਰੂਪ ਵਿੱਚ ਨਹੀਂ ਦੇਖ ਸਕਦਾ॥16॥

**यस्य नाहङ्कृतो भावो बुद्धिर्यस्य न लिप्यते ।**

**हत्वापि स इमाँल्लोकान्न हन्ति न निबध्यते ॥ १७ ॥**

ਯਸਜ ਨ ਅਹੰਕ੍ਰਿਤੋ ਭਾਵੋ ਬੁਦ੍ਧਿਰ੍ ਯਸਜ ਨ ਲਿਪਜਤੇ।

ਹਤ੍ਵਾਪਿ ਸ ਇਮਾਂਲ੍ ਲੋਕਾਨ੍ ਨ ਹੰਤਿ ਨ ਨਿਬਧਜਤੇ।।17।।

ਜਿਹੜਾ ਮਿਥਿਆ ਹੰਕਾਰ ਤੋਂ ਮੁਕਤ ਹੈ, ਜਿਸਦੀ ਬੁੱਧੀ ਸੀਮਤ ਨਹੀਂ ਹੈ ਉਹ ਇਸ ਸੰਸਾਰ ਦੇ ਮਨੁੱਖਾਂ ਨੂੰ ਮਾਰਦਾ ਹੋਇਆ ਵੀ ਨਹੀਂ ਮਾਰਦਾ, ਨਾ ਹੀ ਉਹ ਆਪਣੇ ਕਰਮਾਂ ਦੀ ਜਕੜ ਵਿੱਚ ਹੁੰਦਾ ਹੈ॥17॥

**ज्ञानं ज्ञेयं परिज्ञाता त्रिविधा कर्मचोदना ।**

**करणं कर्म कर्तेति त्रिविधः कर्मसंग्रहः ।। १८ ।।**

ਗਜਾਨਮ੍ ਗਜੇਮ੍ ਪਰਿਗ੍ਯਾਤਾ ਤ੍ਰਿਵਿਧਾ ਕਰ੍ਮ ਚੋਦਨਾ।

ਕਰਣਮ੍ ਕਰ੍ਮ ਕਰ੍ਤੇਤਿ ਤ੍ਰਿਵਿਧਹ ਕਰ੍ਮਸੰਗ੍ਰਹਹ।।18।।

ਗਿਆਨ, ਜਾਣਨਯੋਗ ਵਸਤੂ ਅਤੇ ਗਿਆਤਾ, ਇਹ ਤਿੰਨੇ ਕਰਮ ਦੀ ਪ੍ਰੇਰਨਾ ਦੇਣ ਵਾਲੇ ਕਾਰਨ ਹਨ। ਇੰਦਰੀਆਂ, ਕਰਮ ਅਤੇ ਕਰਤਾ, ਇਹ ਤਿੰਨ ਕਰਮ ਦੇ ਸਹਾਇਕ ਅੰਗ ਹਨ॥18॥

**ज्ञानं कर्म च कर्ता च त्रिधैव गुणभेदतः ।**

**प्रोच्यते गुणसंख्याने यथावच्छृणु तान्यपि ॥१९॥**

ਗਜਾਨਮ੍ ਕਰ੍ਮ ਚ ਕਰ੍ਤਾ ਚ ਤ੍ਰਿਧੈਵ ਗੁਣ ਭੇਦਤਹ।

ਪ੍ਰੋਚਜਤੇ ਗੁਣ ਸੰਖਜਾਨੇ ਯਥਾ ਵਤ੍ ਸ਼੍ਰਿਣੁ ਤਾਨਜਪਿ।।19।।

ਪ੍ਰਕ੍ਰਿਤੀ ਦੇ ਤਿੰਨ ਗੁਣਾਂ ਅਨੁਸਾਰ ਹੀ ਗਿਆਨ, ਕਰਮ ਅਤੇ ਕਰਤਾ ਦੇ ਤਿੰਨ ਤਿੰਨ ਭੇਦ ਹਨ। ਹੁਣ ਤੁਸੀਂ ਅਸਾਂ ਪਾਸੋਂ ਇਨ੍ਹਾਂ ਬਾਰੇ ਸੁਣੋ॥19॥

**सर्वभूतेषु येनैकं भावमव्ययमीक्षते ।**

**अविभक्तं विभक्तेषु तज्ज्ञानं विद्धि सात्त्विकम् ॥ २० ।।**

ਸਰ੍ਵਭੁਤੇਸ਼ੁ ਯੇਨੈਕਮ੍ ਭਾਵਮਵਜਯਮੀਕ੍ਸ਼ਤੇ।

ਅਵਿਭਕ੍ਤਮ੍ ਵਿਭਕ੍ਤੇਸ਼ੁ ਤਜ੍ ਗਜਾਨਮ੍ ਵਿਦ੍ਧਿ ਸਾਤ੍ਵਿਕਮ੍ ।।20।।

ਗਿਆਨ, ਜਿਸ ਰਾਹੀਂ ਖੰਡਾਂ ਵਿਚ ਅਖੰਡ ਅਬਿਨਾਸੀ ਸਾਰੇ ਰੂਪਾਂ ਵਿੱਚ ਦੇਖ ਸਕੀਦਾ ਹੈ ਉਸ ਗਿਆਨ ਨੂੰ ਸਾਤਵਿਕ ਜਾਣੋ॥20॥

**पृथक्त्वेन तु यज्ज्ञानं नानाभावान्पृथग्विधान् ।**

**वेत्ति सर्वेषु भूतेषु तज्ज्ञानं विद्धि राजसम् ॥ २१ ॥**

ਪ੍ਰਿਥਕ੍ ਤ੍ਵੇਨ ਤੁ ਯਜ੍ ਗਜਾਨਮ੍ ਨਾਨਾਭਾਵਾਨ ਪ੍ਰਿਥਕ੍ ਵਿਧਾਨ੍।

ਵੇਤਿ ਸਰ੍ਵੇਸ਼ੁ ਭੂਤੇਸ਼ੁ ਤਜ੍ ਗਜਾਨਮ੍ ਵਿਦ੍ਧਿ ਰਾਜਸਮ੍।।21।।

ਜਿਸ ਗਿਆਨ ਨਾਲ ਕੋਈ ਬੰਦਾ ਸਰੀਰਾਂ ਵਿੱਚ ਵੱਖ ਵੱਖ ਪ੍ਰਕਾਰ ਦਾ ਜੀਵ ਦੇਖਦਾ ਹੈ ਉਸਨੂੰ ਤੁਸੀਂ ਰਾਜਸੀ ਜਾਣੋ॥21॥

**यत्तु कृत्स्नवदेकस्मिन्कार्ये सक्तमहेतुकम् ।**

**अतत्त्वार्थवदल्पं च तत्तामसमुदाहृतम् ।। २२ ।।**

ਯਤ੍ ਤੁ ਕ੍ਰਿਤ੍ਸ੍ਨਵਦ੍ ਏਕਸ੍ਮਿਨ ਕਾਰਜੇ ਸਕ੍ਤਮਹੇਤੁਕਮ੍।

ਅਤਤ੍ਤ੍ਵ ਅਰ੍ਥ ਵਦ੍ ਅਲ੍ਪਮ੍ ਚ ਤਤ੍ਤਾਮਸਮੁਦਾਹ੍ਰਿਤਮ੍।।22।।

ਅਤੇ ਉਹ ਗਿਆਨ ਜਿਸ ਸਦਕਾ ਮਨੁੱਖ ਕਿਸੇ ਇਕ ਪ੍ਰਕਾਰ ਦੇ ਕਾਰਜ ਨੂੰ, ਜੋ ਮਾਮੂਲੀ ਹੈ, ਸਭ ਕੁੱਝ ਮੰਨ ਕੇ ਸਤਿ ਨੂੰ ਜਾਣੇ ਬਗੈਰ ਉਸ ਵਿੱਚ ਲਿਪਤ ਰਹਿੰਦਾ ਹੈ, ਤਾਮਸੀ ਅਖਵਾਉਂਦਾ ਹੈ॥22॥

**नियतं सङ्गरहितमरागद्वेषतः कृतम् ।**

**अफलप्रेप्सुना कर्म यत्तत्सात्त्विकमुच्यते ॥ २३ ॥**

ਨਿਯਤਮ੍ ਸੰਗ ਰਹਿਤਮਰਾਗਦ੍ਵੇਸ਼ਤਹ ਕ੍ਰਿਤਮ੍।

ਅਫਲ ਪ੍ਰੇਪ੍ਸੁਨਾ ਕਰ੍ਮ ਯਤ੍ ਤਤ੍ ਸਾਤ੍ਵਿਕਮ੍ ਉਚ੍ਯਤੇ।।23।।

ਜੋ ਕਰਮ ਨਿਯਮਿਤ ਹੈ ਅਤੇ ਜੋ ਮੋਹ, ਰਾਗ ਜਾਂ ਦਵੈਸ਼ ਤੋਂ ਰਹਿਤ ਕਰਮਫਲ ਦੀ ਤਮੰਨਾ ਤੋਂ ਬਿਨਾ ਕੀਤਾ ਜਾਂਦਾ ਹੈ ਉਹ ਸਾਤਵਿਕ ਹੁੰਦਾ ਹੈ॥23॥

**यत्तु कामेप्सुना कर्म साहंकारेण वा पुनः ।**

**क्रियते बहुलायासं तद्राजसमुदाहृतम् ।। २४ ।।**

ਯਤ੍ ਤੁ ਕਾਮੇਪ੍ਸੁਨਾ ਕਰ੍ਮ ਸ ਅਹੰਕਾਰੇਣ ਵਾ ਪੁਨਹ।

ਕ੍ਰਿਯਤੇ ਬਹੁਲਾਯਾਸਮ੍ ਤਤ੍ ਰਾਜਸਮ੍ ਉਦਾਹ੍ਰਿਤਮ੍।।24।।

ਪਰ ਜਿਹੜਾ ਕਰਮ ਆਪਣੀ ਇਛਾਪੂਰਤੀ ਵਾਸਤੇ ਵਿਧੀਵਤ ਤਰੀਕੇ ਅਤੇ ਮਿਥਿਆ ਹੰਕਾਰ ਭਾਵ ਨਾਲ ਕੀਤਾ ਜਾਂਦਾ ਹੈ ਉਹ ਰਜੋਗੁਣੀ ਹੁੰਦਾ ਹੈ॥24॥

**अनुबन्धं क्षयं हिंसामनपेक्ष्य च पौरुषम् ।**

**मोहादारभ्यते कर्म यत्तत्तामसमुच्यते ॥ २५ ।।**

ਅਨੁਬਨ੍ਧਮ੍ ਕ੍ਸ਼ਯਮ੍ ਹਿੰਸਾਮਨਪੇਕ੍ਸ਼ਯ ਚ ਪੌਰੁਸ਼ਮ੍।

ਮੋਹਾਤ੍ ਆਰਭਜਤੇ ਕਰ੍ਮ ਯਤ੍ਤਾਮਸਮ੍ ਉਚ੍ਯਤੇ।।25।।

ਜਿਹੜਾ ਕਰਮ ਮੋਹਵਸ, ਸ਼ਾਸਤ੍ਰੀ ਵਿਧਾਨ ਦੀ ਉਲੰਘਣਾ ਕਰਕੇ ਅਤੇ ਭਾਵੀ ਬੰਧਨ ਦੀ ਪਰਵਾਹ ਕੀਤੇ ਬਗੈਰ, ਹਿੰਸਾ ਕਰਕੇ ਜਾਂ ਦੂਜਿਆਂ ਨੂੰ ਦੁਖ ਪੁਚਾਣ ਲਈ ਕੀਤਾ ਜਾਂਦਾ ਹੈ ਉਹ ਤਾਮਸੀ ਹੁੰਦਾ ਹੈ॥25॥

**मुक्तसङ्गोऽनहंवादी धृत्युत्साहसमन्वितः ।**

**सिद्ध्यसिद्ध्योर्निर्विकारः कर्ता सात्त्विक उच्यते ॥ २६ ॥**

ਮੁਕ੍ਤ ਸੰਗਹ ਅਨਹਮ੍ ਵਾਦੀ ਧ੍ਰਿਤਿ ਉਤ੍ਸਾਹ ਸਮਨ੍ਵਿਤਹ।

ਸਿਦ੍ਧਿ ਅਸਿਦ੍ਧਯੋਰ੍ ਨਿਰਵਿਕਾਰਹ ਕਰ੍ਤਾ ਸਾਤ੍ਵਿਕ ਉਚ੍ਯਤੇ।।26।।

ਉਹ ਬੰਦਾ ਜਿਹੜਾ ਭੌਤਿਕ ਗੁਣਾਂ ਤੋਂ ਨਿਰਲੇਪ, ਹੰਕਾਰ ਮੁਕਤ, ਸੰਕਲਪ ਅਤੇ ਜੋਸ਼ ਨਾਲ ਆਪਣਾ ਕਰਮ ਕਰਦਾ ਹੈ, ਸਫਲਤਾ ਅਸਫਲਤਾ ਵਿੱਚ ਅਡੋਲ ਰਹਿੰਦਾ ਹੈ ਉਹ ਸਾਤਵਿਕ ਕਰਤਾ ਹੈ॥26॥

**रागी कर्मफलप्रेप्सुर्लुब्धो हिंसात्मकोऽशुचिः ।**

**हर्षशोकान्वितः कर्ता राजसः परिकीर्तितः ।। २७ ।।**

ਰਾਗੀ ਕਰ੍ਮਫਲ ਪ੍ਰੇਪ੍ਸੁਰ੍ ਲੁਬ੍ਧੋ ਹਿੰਸਾਤ੍ਮਕਹ ਅਸ਼ੁਚਿਹ।

ਹਰ੍ਸ਼ ਸ਼ੋਕ ਅਨ੍ਵਿਤਹ ਕਰ੍ਤਾ ਰਾਜਸਹ ਪਰਿਕੀਰ੍ਤਿਤਹ।।27।।

ਜਿਹੜਾ ਕਰਤਾ, ਕਰਮ ਅਤੇ ਕਰਮਫਲ ਦੀ ਲਾਲਸਾ ਨਾਲ ਫਲਾਂ ਦਾ ਭੋਗ ਕਰਦਾ ਹੈ ਅਤੇ ਜੋ ਲੋਭੀ, ਈਰਖਾਲੂ, ਅਪਵਿੱਤਰ ਅਤੇ ਸੁੱਖ ਦੁੱਖ ਵਿੱਚ ਬੇਚੈਨ ਹੋਣ ਵਾਲਾ ਹੋਵੇ ਉਹ ਰਾਜਸੀ ਹੁੰਦਾ ਹੈ॥27॥

**अयुक्तः प्राकृतः स्तब्धः शठो नैष्कृतिकोऽलसः ।**

**विषादी दीर्घसूत्री च कर्ता तामस उच्यते ॥ २८ ॥**

ਅਯੁਕ੍ਤਹ ਪ੍ਰਾਕ੍ਰਿਤਹ ਸ੍ਤਬ੍ਧਹ ਸ਼ਠੋ ਨੈਸ਼੍ਕ੍ਰਿਤਿਕਹ ਅਲਸਹ।

ਵਿਸ਼ਾਦੀ ਦੀਰ੍ਘਸੂਤ੍ਰੀ ਚ ਕਰ੍ਤਾ ਤਾਮਸ ਉਚ੍ਯਤੇ।।28।।

ਜਿਹੜਾ ਕਰਤਾ ਸਦਾ ਸ਼ਾਸਤ੍ਰਾਂ ਦੀ ਹਦਾਇਤ ਵਿਰੁੱਧ ਕਾਰਜ ਕਰਦਾ ਹੈ, ਜੋ ਭੌਤਿਕਵਾਦੀ, ਹਠੀ, ਕਪਟੀ, ਦੂਜਿਆਂ ਦੀ ਬੇਇਜ਼ਤੀ ਕਰਨ ਦਾ ਸ਼ੁਕੀਨ ਹੈ ਤੇ ਆਲਸੀ, ਸਦਾ ਖਿਝਿਆ, ਕੰਮ ਕਰਨ ਵਿੱਚ ਸੁਸਤ ਹੈ ਉਹ ਤਮੋਗੁਣੀ ਹੈ॥28॥

**बुद्धेर्भेदं धृतेश्चैव गुणतस्त्रिविधं शृणु।**

**प्रोच्यमानमशेषेण पृथक्त्वेन धनञ्जय ।। २९ ।।**

ਬੁਦ੍ਧੇਰ੍ ਭੇਦਮ੍ ਧ੍ਰਿਤੇਹ ਚ ਏਵ ਗੁਣਤਹ ਤ੍ਰਿਵਿਧਮ੍ ਸ਼੍ਰਿਣੁ।

ਪ੍ਰੋਚ੍ਯਮਾਨਮਸ਼ੇਸ਼ੇਣ ਪ੍ਰਿਥਕ੍ ਤ੍ਵੇਨ ਧਨੰਜਯ।।29।।

ਹੇ ਧਨਵਿਜੇਤਾ (ਅਰਜਣ)! ਹੁਣ ਅਸੀਂ ਪ੍ਰਕ੍ਰਿਤੀ ਦੇ ਤਿੰਨ ਗੁਣਾਂ ਅਨੁਸਾਰ ਤੁਹਾਨੂੰ ਵੱਖ ਵੱਖ ਤਰਾਂ ਦੀ ਬੁੱਧੀ ਅਤੇ ਹੌਂਸਲੇ ਬਾਰੇ ਵਿਸਥਾਰ ਨਾਲ ਦੱਸਾਂਗੇ। ਤੁਸੀਂ ਇਸ ਨੂੰ ਸੁਣੋ॥29॥

**प्रवृत्तिं च निवृत्तिं च कार्याकार्ये भयाभये ।**

**बन्धं मोक्षं च या वेत्ति बुद्धिः सा पार्थ सात्त्विकी ॥ ३० ॥**

ਪ੍ਰਵ੍ਰਿਤਿਮ੍ ਨ ਨਿਵ੍ਰਿਤਿਮ੍ ਚ ਕਾਰਜ ਅਕਾਰਜ ਭਯ ਅਭਯੇ।

ਬਨ੍ਧਮ੍ ਮੋਕ੍ਸ਼ਮ੍ ਚ ਯਾ ਵੇਤਿੱ ਬੁਦ੍ਧਿਹ ਸਾ ਪਾਰ੍ਥ ਸਾਤ੍ਵਿਕੀ।।30।।

ਹੇ ਪ੍ਰਿਥਾਪੁੱਤਰ! ਉਹ ਬੁੱਧੀ ਸਤੋਗੁਣੀ ਹੈ ਜਿਸ ਰਾਹੀਂ ਮਨੁੱਖ ਜਾਣਦਾ ਹੈ ਕਿ ਕੀ ਕਰਨਯੋਗ ਹੈ, ਕੀ ਕਰਨਯੋਗ ਨਹੀਂ, ਕਿਸ ਤੋਂ ਡਰਨਾ ਚਾਹੀਦਾ ਹੈ, ਕਿਸ ਤੋਂ ਨਹੀਂ, ਕਿਹੜਾ ਬੰਧੇਜ ਹੈ ਅਤੇ ਕਿਹੜਾ ਮੁਕਤ ਕਰਨ ਵਾਲਾ॥30॥

**यया धर्ममधर्मं च कार्यं चाकार्यमेव च ।**

**अयथावत्प्रजानाति बुद्धिः सा पार्थ राजसी ॥ ३१ ॥**

ਯਯਾ ਧਰ੍ਮਮ੍ ਅਧਰ੍ਮ ਚ ਕਾਰਜ ਚ ਅਕਾਰਜਮੇਵ ਚ।

ਅਯਥਾ ਵਤ੍ ਪ੍ਰਜਾਨਾਤਿ ਬੁਦ੍ਧਿਹ ਸਾ ਪਾਰ੍ਥ ਰਾਜਸੀ।।31।।

ਹੇ ਪ੍ਰਿਥਾਪੁੱਤਰ! ਜਿਹੜੀ ਬੁੱਧੀ ਧਰਮ ਅਧਰਮ, ਕਾਰਨ, ਅਕਾਰਨ, ਕਰਮ ਵਿੱਚ ਭੇਦ ਨਹੀਂ ਕਰ ਸਕਦੀ ਉਹ ਬੁੱਧੀ ਰਾਜਸੀ ਹੈ॥31॥

**अधर्मं धर्ममिति या मन्यते तमसावृता ।**

**सर्वार्थान्विपरीतांश्च बुद्धिः सा पार्थ तामसी ॥ ३२॥**

ਅਧਰ੍ਮਮ੍ ਧਰ੍ਮਮ੍ ਇਤਿ ਯਾ ਮਨਜਤੇ ਤਮਸਾਵ੍ਰਿਤਾ।

ਸਰ੍ਵ ਅਰ੍ਥਾਨ੍ ਵਿਪਰੀਤਾਨ੍ ਚ ਬੁਦ੍ਧਿਹ ਸਾ ਪਾਰ੍ਥ ਤਾਮਸੀ।।32।।

ਜਿਹੜੀ ਬੁੱਧੀ ਮੋਹ ਅਤੇ ਹੰਕਾਰਵਸ ਹੋ ਕੇ ਅਧਰਮ ਨੂੰ ਧਰਮ ਅਤੇ ਧਰਮ ਨੂੰ ਅਧਰਮ ਮੰਨਦੀ ਹੈ ਅਤੇ ਸਦਾ ਪੁੱਠੇ ਰਾਹ ਚਲਦੀ ਹੈ, ਹੇ ਪਾਰਥ! ਉਹ ਬੁੱਧੀ ਤਾਮਸੀ ਹੈ॥32॥

**धृत्या यया धारयते मनःप्राणेन्द्रियक्रियाः ।**

**योगेनाव्यभिचारिण्या धृतिः सा पार्थ सात्त्विकी ॥ ३३ ॥**

ਧ੍ਰਿਤਜਾ ਯਯਾ ਧਾਰਯਤੇ ਮਨਹ ਪ੍ਰਾਣ ਇੰਦ੍ਰਿਯ ਕ੍ਰਿਯਾਹ।

ਯੋਗੇਨਾਵ੍ਜਭਿਚਾਰਿਣ੍ਜਾ ਧ੍ਰਿਤਿਹ ਸਾ ਪਾਰ੍ਥ ਸਾਤ੍ਵਿਕੀ।।33।।

ਹੇ ਪ੍ਰਿਥਾ ਪੁੱਤਰ! ਜੋ ਅਖੰਡ ਹੈ, ਜਿਸਨੂੰ ਯੋਗ ਅਭਿਆਸ ਨਾਲ ਅਚੱਲ ਰਹਿ ਕੇ ਧਾਰਨ ਕੀਤਾ ਜਾਂਦਾ ਤੇ ਜੋ ਮਨ, ਪ੍ਰਾਣ ਅਤੇ ਇੰਦਰੀਆਂ ਦੇ ਵਿਸ਼ਿਆਂ (ਕ੍ਰਿਆ ਕਲਾਪਾਂ) ਨੂੰ ਵਸ ਵਿੱਚ ਰਖਦੀ ਹੈ ਉਹ ਬਿਰਤੀ ਸਾਤਵਿਕ ਹੈ॥33॥

**या तु धर्मकामार्थान्धृत्या धारयतेऽर्जुन।**

**प्रसङ्गेन फलाकाङ्क्षी धृतिः सा पार्थ राजसी ॥ ३४ ॥**

ਯਾ ਤੁ ਧਰ੍ਮ ਕਾਮ ਅਰ੍ਥਾਨ੍ ਧ੍ਰਿਤਜਾ ਧਾਰਯਤੇ ਅਰ੍ਜੁਨ।

ਪ੍ਰਸੰਗੇਨ ਫਲਾਕਾਂਕ੍ਸ਼ੀ ਧ੍ਰਿਤਿਹ ਸਾ ਪਾਰ੍ਥ ਰਾਜਸੀ।।34।।

ਪਰੰਤੂ ਹੇ ਅਰਜਣ! ਜਿਹੜੀ ਬਿਰਤੀ ਨਾਲ ਮਨੁੱਖ ਧਰਮ, ਅਰਥ, ਕਾਮ ਦੇ ਫਲਾਂ ਵਿੱਚ ਖੁਭਿਆ ਰਹਿੰਦਾ ਹੈ ਉਹ ਰਾਜਸੀ ਹੈ॥34॥

**यया स्वप्नं भयं शोकं विषादं मदमेव च ।**

**न विमुञ्चति दुर्मेधा धृतिः सा पार्थ तामसी ॥ ३५ ॥**

ਯਯਾ ਸ੍ਵਪ੍ਨਮ੍ ਭਯਮ੍ ਸ਼ੋਕਮ੍ ਵਿਸ਼ਾਦਮ੍ ਮਦਮੇਵ ਚ।

ਨ ਵਿਮੁਚੰਤਿ ਦੁਰ੍ਮੇਧਾ ਧ੍ਰਿਤਿਹ ਸਾ ਪਾਰ੍ਥ ਤਾਮਸੀ।।35।।

ਹੇ ਪਾਰਥ! ਜਿਹੜੀ ਬਿਰਤੀ ਸੁਫਨੇ, ਭੈਅ, ਸ਼ੋਕ, ਕਲੇਸ਼ ਅਤੇ ਮੋਹ ਤੋਂ ਪਰੇ ਨਹੀਂ ਹਟਦੀ ਅਜਿਹੀ ਦੁਰਬੁਧ ਬਿਰਤੀ ਤਾਮਸੀ ਹੈ॥35॥

**सुखं त्विदानीं त्रिविधं शृणु मे भरतर्षभ ।**

**अभ्यासाद्रमते यत्र दुःखान्तं च निगच्छति ॥ ३६॥**

ਸੁਖਮ੍ ਤੁ ਇਦਾਨੀਮ੍ ਤ੍ਰਿਵਿਧਮ੍ ਸ਼੍ਰਿਣੁ ਮੇ ਭਰਤਰ੍ਸ਼ਭ।

ਅਭਜਾਸਾਤ੍ ਰਮਤੇ ਯਤ੍ਰ ਦੁਖਾਨ੍ਤਮ੍ ਚ ਨਿਗਚ੍ਛਤਿ।।36।।

ਹੇ ਭਰਤ ਸ੍ਰੇਸ਼ਟ! ਹੁਣ ਅਸਾਂ ਪਾਸੋਂ ਤਿੰਨ ਤਰਾਂ ਦੇ ਸੁੱਖਾਂ ਬਾਬਤ ਸੁਣੋ ਜਿਨ੍ਹਾਂ ਸਦਕਾ ਬੰਧਨ ਵਿਚਲਾ ਜੀਵ ਭੋਗ ਕਰਦਾ ਹੈ ਅਤੇ ਜਿਨ੍ਹਾਂ ਨਾਲ ਕਦੀ ਕਦੀ ਦੁਖਾਂ ਦਾ ਅੰਤ ਹੋ ਜਾਂਦਾ ਹੈ॥36॥

**यत्तदग्रे विषमिव परिणामेऽमृतोपमम् ।**

**तत्सुखं सात्त्विकं प्रोक्तमात्मबुद्धिप्रसादजम् ।। ३७ ।।**

ਯਤ੍ ਤਤ੍ ਅਗ੍ਰੇ ਵਿਸ਼ਮਿਵ ਪਰਿਣਾਮੇ ਅਮ੍ਰਿਤ ਉਪਮਮ੍।

ਤਤ੍ਸੁਖਮ੍ ਸਾਤ੍ਵਿਕਮ੍ ਪ੍ਰੋਕ੍ਤਮ੍ ਆਤ੍ਮ ਬੁਦ੍ਧਿ ਪ੍ਰਸਾਦਜਮ੍।।37।।

ਜਿਹੜਾ ਸ਼ੁਰੂ ਵਿੱਚ ਜਹਿਰ ਵਰਗਾ ਲਗਦਾ ਹੈ ਪਰ ਅੰਤ ਵਿੱਚ ਅੰਮ੍ਰਿਤ ਸਮਾਨ ਹੈ ਅਤੇ ਜੋ ਮਨੁੱਖ ਵਿੱਚ ਆਤਮ ਜਾਗਰਣ ਪੈਦਾ ਕਰਦਾ ਹੈ ਉਹ ਸਾਤਵਿਕ ਹੁੰਦਾ ਹੈ॥37॥

**विषयेन्द्रियसंयोगाद्यत्तदग्रेऽमृतोपमम् ।**

**परिणामे विषमिव तत्सुखं राजसं स्मृतम् ॥ ३८ ॥**

ਵਿਸ਼ਯ ਇੰਦ੍ਰਿਯ ਸੰਯੋਗਾਤ੍ ਯਤ੍ ਤਤ੍ ਅਗ੍ਰੇ ਅਮ੍ਰਿਤ ਉਪਮਮ੍।

ਪਰਿਣਾਮੇ ਵਿਸ਼ਮਿਵ ਤਤ੍ਸੁਖਮ੍ ਰਾਜਸਮ੍ ਸ੍ਮ੍ਰਿਤਮ੍।।38।।

ਜਿਹੜਾ ਸੁਖ ਇੰਦਰੀਆਂ ਦੇ ਸੰਜੋਗ ਨਾਲ ਹਾਸਲ ਹੁੰਦਾ ਹੈ, ਜੋ ਸ਼ੁਰੂ ਵਿੱਚ ਅੰਮ੍ਰਿਤ ਵਰਗਾ ਪਰ ਅਖੀਰ ਜਹਿਰ ਵਰਗਾ ਲੱਗੇ ਉਹ ਰਜੋਗੁਣੀ ਹੈ॥38॥

**यदग्रे चानुबन्धे च सुखं मोहनमात्मनः ।**

**निद्रालस्यप्रमादोत्थं तत्तामसमुदाहृतम् ॥ ३९ ॥**

ਯਤ੍ ਅਗ੍ਰੇ ਚ ਅਨੁਬਨ੍ਧੇ ਚ ਸੁਖਮ੍ ਮੋਹਨਮ੍ ਆਤ੍ਮਨਹ।

ਨਿਦ੍ਰਾ ਆਲਸਜ ਪ੍ਰਮਾਦ ਉਤ੍ਥਮ੍ ਤਤ੍ ਤਾਮਸਮੁਦਾਹ੍ਰਿਤਮ੍।।39।।

ਜਿਹੜਾ ਸੁਖ ਆਤਮ ਜਾਗਰਣ ਬਾਰੇ ਅੰਨ੍ਹਾ ਹੈ, ਜੋ ਆਦਿ ਤੋਂ ਅੰਤ ਤੱਕ ਮੋਹਗ੍ਰਸਤ ਹੈ, ਜੋ ਨੀਂਦ, ਸੁਸਤੀ ਅਤੇ ਕਾਮਨਾ ਤੋਂ ਪੈਦਾ ਹੁੰਦਾ ਹੈ ਸੋ ਤਾਮਸੀ ਹੁੰਦਾ ਹੈ॥39॥

**न तदस्ति पृथिव्यां वा दिवि देवेषु वा पुनः ।**

**सत्त्वं प्रकृतिजैर्मुक्तं यदेभिः स्यात्त्रिभिर्गुणैः ॥ ४० ॥**

ਨ ਤਤ੍ ਅਸਤਿ ਪ੍ਰਿਥਿਵਜਾਮ੍ ਵਾ ਦਿਵਿ ਦੇਵੇਸ਼ੁ ਵਾ ਪੁਨਹ।

ਸਤ੍ਤ੍ਵਮ੍ ਪ੍ਰਕ੍ਰਿਤਿਜੈਰ੍ ਮੁਕ੍ਤਮ੍ ਯਦੇਭਿਹ ਸਜਾਤ੍ ਤ੍ਰਿਭਿਰ੍ ਗੁਣੈਹ।।40।।

ਇਸ ਲੋਕ ਵਿੱਚ, ਸੁਰਗਲੋਕ ਵਿੱਚ ਜਾ ਦੇਵਲੋਕ ਵਿਚਕਾਰ ਕੋਈ ਅਜਿਹਾ ਵਿਅਕਤੀ ਮੌਜੂਦ ਨਹੀਂ ਜੋ ਪ੍ਰਕ੍ਰਿਤੀ ਦੇ ਤਿੰਨ ਗੁਣਾਂ ਤੋਂ ਮੁਕਤ ਹੋਵੇ॥40॥

**ब्राह्मणक्षत्रियविशां शूद्राणां च परन्तप ।**

**कर्माणि प्रविभक्तानि स्वभावप्रभवैर्गुणैः ॥ ४१ ॥**

ਬ੍ਰਾਹ੍ਮਣ ਕ੍ਸ਼ਤ੍ਰਿਯ ਵਿਸ਼ਾਮ੍ ਸ਼ੁਦ੍ਰਾਣਾਮ੍ ਚ ਪਰਨ੍ਤਪ।

ਕਰ੍ਮਾਣਿ ਪ੍ਰਵਿਭਕ੍ਤਾਨਿ ਸ੍ਵਭਾਵ ਪ੍ਰਭਵੈਰ੍ ਗੁਣੈਹ।।41।।

ਹੇ ਦੁਸ਼ਮਣਾਂ ਉੱਪਰ ਫਤਿਹ ਹਾਸਲ ਕਰਨ ਵਾਲੇ ਯੋਧਾ (ਅਰਜਣ)! ਬ੍ਰਾਹਮਣਾਂ, ਖੱਤਰੀਆਂ, ਵੈਸ਼ਾਂ ਅਤੇ ਸ਼ੂਦਰਾਂ ਵਿੱਚ ਪ੍ਰਕ੍ਰਿਤੀ ਦੇ ਗੁਣਾਂ ਅਨੁਸਾਰ ਉਨਾਂ ਦੇ ਸੁਭਾਅ ਨਾਲ ਪੈਦਾ ਗੁਣਾਂ ਸਦਕਾ ਵੰਡ ਕੀਤੀ ਜਾਂਦੀ ਹੈ॥41॥

**शमो दमस्तपः शोचं क्षान्तिरार्जवमेव च ।**

**ज्ञानं विज्ञानमास्तिक्यं ब्रह्मकर्म स्वभावजम् ॥ ४२ ॥**

ਸ਼ਮੋ ਦਮਸ੍ਤਪਹ ਸ਼ੋਚਮ੍ ਕ੍ਸ਼ਾਂਤਿਰਾਰ੍ਜਵਮੇਵ ਚ।

ਗਜਾਨਮ੍ ਵਿਗਜਾਨਮ੍ ਆਸਤਿਕਜਮ੍ ਬ੍ਰਹ੍ਮਕਰ੍ਮ ਸ੍ਵਭਾਵਜਮ੍।।42।।

ਸ਼ਾਂਤੀ, ਆਤਮ ਸੰਜਮ, ਤਪੱਸਿਆ, ਪਵਿਤਰਤਾ, ਸਹਿਗੁਣਵੱਤਾ, ਸਚਿਆਰਤਾ, ਗਿਆਨ, ਵਿਗਿਆਨ ਅਤੇ ਧਾਰਮਿਕਤਾ, ਇਹ ਸਾਰੇ ਸੁਭਾਵਿਕ ਗੁਣ ਹਨ ਜਿਨ੍ਹਾਂ ਨਾਲ ਬ੍ਰਾਹਮਣ ਆਪਣੇ ਫਰਜ਼ ਨਿਭਾਉਂਦੇ ਹਨ॥42॥

**शौर्यं तेजो धृतिर्दाक्ष्यं युद्धे चाप्यपलायनम् ।**

**दानमीश्वरभावश्च क्षात्रं कर्म स्वभावजम् ॥ ४३ ।।**

ਸ਼ੌਰਜਮ੍ ਤੇਜੋ ਧ੍ਰਿਤਿਰ੍ ਦਾਕ੍ਸ਼ਜਮ੍ ਯੁਦ੍ਧੇ ਚਾਪਜ ਪਲਾਯਨਮ੍।

ਦਾਨਮ੍ ਈਸ਼੍ਵਰ ਭਾਵਹ ਚ ਕ੍ਸ਼ਾਤ੍ਰਮ੍ ਕਰ੍ਮ ਸ੍ਵਭਾਵਜਮ੍।।43।।

ਬੀਰਤਾ, ਤਾਕਤ, ਦ੍ਰਿੜ੍ਹਤਾ, ਵਿਉਂਤਬੰਦੀ, ਯੁੱਧ ਵਿੱਚ ਧੀਰਜ, ਉਦਾਰਤਾ ਅਤੇ ਅਗਵਾਈ ਕਰਨ ਦੀ ਯੋਗਤਾ, ਖੱਤਰੀਆਂ ਦੇ ਸੁਭਾਵਿਕ ਗੁਣ ਹਨ॥43॥

**कृषिगोरक्ष्यवाणिज्यं वैश्यकर्म स्वभावजम् ।**

**परिचर्यात्मकं कर्म शूद्रस्यापि स्वभावजम् ॥ ४४ ॥**

ਕ੍ਰਿਸ਼ਿ ਗੋ ਰਕ੍ਸ਼ਜ ਵਾਣਿਜਜਮ੍ ਵੈਸ਼ਜਕਰ੍ਮ ਸ੍ਵਭਾਵਜਮ੍।

ਪਰਿਚਰਜਾਤ੍ਮਕਮ੍ ਕਰ੍ਮ ਸ਼ੂਦ੍ਰਸਜਾਪਿ ਸ੍ਵਭਾਵਜਮ੍।।44।।

ਖੇਤੀ ਕਰਨੀ, ਗਊ ਰੱਖਿਆ ਅਤੇ ਵਪਾਰ ਵੈਸ਼ਾਂ ਦੇ ਸੁਭਾਵਿਕ ਗੁਣ ਹਨ, ਸ਼ੂਦਰਾਂ ਦਾ ਕੰਮ ਮਜਦੂਰੀ ਅਤੇ ਹੋਰਾਂ ਦੀ ਸੇਵਾ ਕਰਨਾ ਹੈ॥44॥

**स्वे स्वे कर्मण्यभिरतः संसिद्धिं लभते नरः ।**

**स्वकर्मनिरतः सिद्धिं यथा विन्दति तच्छृणु ॥ ४५ ॥**

ਸ੍ਵੇ ਸ੍ਵੇ ਕਰ੍ਮਣ੍ਜਭਿਰਤਹ ਸੰਸਿਦ੍ਧਿਮ੍ ਲਭਤੇ ਨਰਹ।

ਸ੍ਵਕਰ੍ਮਨਿਰਤਹ ਸਿਦ੍ਧਿਮ੍ ਯਥਾ ਵਿੰਦਤਿ ਤਤ੍ ਸ਼੍ਰਿਣੁ।।45।।

ਆਪੋ ਆਪਣੇ ਕਰਮ ਦੇ ਗੁਣਾਂ ਦਾ ਪਾਲਨ ਕਰਦਿਆਂ ਹਰੇਕ ਬੰਦਾ ਸਿੱਧ ਹੋ ਸਕਦਾ ਹੈ। ਹੁਣ ਅਸਾਂ ਪਾਸੋਂ ਸੁਣੋ ਕਿ ਇਹ ਕਿਵੇਂ ਕੀਤਾ ਜਾ ਸਕਦਾ ਹੈ॥45॥

**यतः प्रवृत्तिर्भूतानां येन सर्वमिदं ततम् ।**

**स्वकर्मणा तमभ्यर्च्य सिद्धिं विन्दति मानवः ॥ ४६ ॥**

ਯਤਹ ਪ੍ਰਵ੍ਰਿਤਿਤਰ੍ ਭੂਤਾਨਾਮ੍ ਯੇਨ ਸਰ੍ਵਮਿਦਮ੍ ਤਤਮ੍।

ਸ੍ਵਕਰ੍ਮਣਾ ਤਮਭ੍ਯਚ੍ਰ੍ਯ ਸਿਦ੍ਧਿਮ੍ ਵਿੰਦਤਿ ਮਾਨਵਹ।।46।।

ਉਹ ਜੋ ਸਭਨਾਂ ਜੀਆਂ ਦਾ ਦਾਤਾ ਹੈ, ਸਰਬਵਿਆਪੀ ਹੈ, ਉਸ ਭਗਵਾਨ ਦੀ ਉਪਾਸਨਾ ਕਰਕੇ ਮਨੁੱਖ ਆਪਣਾ ਕਰਮ ਕਰਦਿਆਂ ਪੂਰਨਤਾ ਪ੍ਰਾਪਤ ਕਰ ਸਕਦਾ ਹੈ॥46॥

**श्रेयान्स्वधर्मो विगुणः परधर्मात्स्वनुष्ठितात् ।**

**स्वभावनियतं कर्म कुर्वन्नाप्नोति किल्बिषम् ॥ ४७ ॥**

ਸ਼੍ਰੇਯਾਨ੍ ਸ੍ਵ ਧਰਮੋ ਵਿਗੁਣਹ ਪਰ ਧਰ੍ਮਾਤ੍ ਸ੍ ਵ੍ ਅਨੁਸ਼ਿਠਤਾਤ੍।

ਸ੍ਵਭਾਵ ਨਿਯਤਮ੍ ਕਰ੍ਮ ਕੁਰ੍ਵਨ੍ ਆਪ੍ਨੋਤਿ ਕਿਲ੍ਬਿਸ਼ਮ੍।।47।।

ਆਪੋ ਆਪਣੇ ਧਰਮ ਅਨੁਸਾਰ ਕਾਰਜ ਕਰਨਾ, ਚਾਹੇ ਉਹ ਕਿੰਨਾ ਹੀ ਤਰੁਟੀਪੂਰਨ ਹੋਵੇ, ਦੂਜੇ ਕੰਮਾਂ ਨਾਲੋਂ ਚੰਗਾ ਹੈ ਬੇਸ਼ਕ ਦੂਜੇ ਕੰਮ ਕਰਨ ਵਿੱਚ ਮਹਾਰਤ ਕਿਉਂ ਨਾ ਹੋਵੇ। ਆਪਣੇ ਆਪਣੇ ਮਿੱਥੇ ਗਏ ਕਰਮ ਕਰਦਿਆਂ ਕਦੀ ਪਾਪ ਨਹੀਂ ਲਗਦਾ॥47॥

**सहजं कर्म कौन्तेय सदोषमपि न त्यजेत् ।**

**सर्वारम्भा हि दोषेण धूमेनाग्निरिवावृताः ॥ ४८ ॥**

ਸਹਜਮ੍ ਕਰ੍ਮ ਕੌਨ੍ਤੇਯ ਸਦੋਸ਼ਮਪਿ ਨ ਤਜਜੇਤ੍।

ਸ੍ਰਵਆਰਮ੍ਭਾ ਹਿ ਦੋਸ਼ੇਣ ਧੂਮੇਨ ਅਗ੍ਨਿਰਿਵਾਵ੍ਰਿਤਾਹ ।।48।।

ਹਰੇਕ ਉੱਦਮ ਵਿੱਚ ਕੋਈ ਨਾ ਕੋਈ ਨੁਕਸ ਹੁੰਦਾ ਹੈ ਜਿਵੇਂ ਅੱਗ ਵਿੱਚ ਧੂਆਂ ਰਹਿੰਦਾ ਹੈ। ਇਸ ਕਰਕੇ ਹੇ ਕੁੰਤੀ ਪੁਤਰ! ਮਨੁੱਖ ਨੂੰ ਚਾਹੀਦਾ ਹੈ ਕਿ ਸੁਭਾਵਿਕ ਉਤਪੰਨ ਕਰਮ, ਭਾਵੇਂ ਦੋਸ਼ਪੂਰਨ ਕਿਉਂ ਨਾ ਹੋਵੇ, ਕਦੇ ਨਾ ਤਿਆਗੇ॥48॥

**असक्तबुद्धिः सर्वत्र जितात्मा विगतस्पृहः ।**

**नैष्कर्म्यसिद्धिं परमां संन्यासेनाधिगच्छति ।। ४९ ॥**

ਅਸਕ੍ਤ ਬੁਦ੍ਧਿਹ ਸਰ੍ਵਤ੍ਰ ਜਿਤਾਤ੍ਮਾ ਵਿਗਤ ਸ੍ਪ੍ਰਿਹਹ।

ਨੈਸ਼੍ਕਮ੍ਰਯਮ੍ ਸਿਦ੍ਧਿਮ੍ ਪਰਮਾਮ੍ ਸੰਨਜਾਸੇਨ ਅਧਿਗਚ੍ਛਤਿ।।49।।

ਜੋ ਮੋਹਮੁਕਤ ਆਤਮਸੰਜਮੀ ਅਤੇ ਭੌਤਿਕ ਭੋਗਾਂ ਦੀ ਪਰਵਾਹ ਨਹੀਂ ਕਰਦਾ, ਉਹ ਸੰਨਿਆਸ ਅਭਿਆਸ ਨਾਲ ਕਰਮਫਲ ਤੋਂ ਮੁਕਤੀ ਦੀ ਸਰਵੁਚ ਸਿਧ ਅਵਸਥਾ ਹਾਸਲ ਕਰ ਸਕਦਾ ਹੈ॥49॥

**सिद्धिं प्राप्तो यथा ब्रह्म तथाप्नोति निबोध मे।**

**समासेनैव कौन्तेय निष्ठा ज्ञानस्य या परा ॥ ५० ॥**

ਸਿਦ੍ਧਿਮ੍ ਪ੍ਰਾਪ੍ਤੋ ਯਥਾ ਬ੍ਰਹ੍ਮ ਤਥਾ ਆਪ੍ਨੋਤਿ ਨਿਬੋਧ ਮੇ।

ਸਮਾਸੇਨੈਵ ਕੌਨ੍ਤੇਯ ਨਿਸ਼੍ਠਾ ਗਜਾਨਸਜ ਯਾ ਪਰਾ।।50।।

ਹੇ ਕੁੰਤੀ ਪੁੱਤਰ! ਇਸ ਸਿੱਧੀ ਨੂੰ ਪ੍ਰਾਪਤ ਵਿਅਕਤੀ ਜਿਵੇਂ ਪਰਮ ਸਿੱਧ ਅਵਸਥਾ ਯਾਨੀ ਕਿ ਬ੍ਰਹਮ, ਜੋ ਸਰਵੁੱਚ ਗਿਆਨ ਦੀ ਅਵਸਥਾ ਹੈ, ਹਾਸਲ ਕਰਦਾ ਹੈ, ਸੰਖੇਪ ਵਿੱਚ ਹੁਣ ਅਸੀਂ ਤੁਹਾਡੇ ਅੱਗੇ ਉਸਦਾ ਵਰਣਨ ਕਰਾਂਗੇ, ਉਸ ਬਾਰੇ ਜਾਣੋ॥50॥

**बुद्ध्या विशुद्धया युक्तो धृत्यात्मानं नियम्य च ।**

**शब्दादीन्विषयांस्त्यक्त्वा रागद्वेषौ व्युदस्य च ॥ ५१ ॥**

ਬੁਦ੍ਧਯਾ ਵਿਸ਼ੁਦ੍ਧਯਾ ਯੁਕ੍ਤੋ ਧ੍ਰਿਤਯਾਤ੍ਮਾਨਮ੍ ਨਿਯਮ੍ਯ ਚ।

ਸ਼ਬ੍ਦਾਦੀਨ੍ ਵਿਸ਼ਯਾਨ੍ ਤਯਕ੍ਤ੍ਵਾ ਰਾਗ ਦ੍ਵੇਸ਼ੌ ਵ੍ਯੁਦਸ੍ਯ ਚ।।51।।

**विविक्तसेवी लघ्वाशी यतवाक्कायमानसः ।**

**ध्यानयोगपरो नित्यं वैराग्यं समुपाश्रितः ॥ ५२ ॥**

ਵਿਵਿਕ੍ਤ ਸੇਵੀ ਲਘ੍ਵਾ ਯਤਵਾਕ੍ਕਾਯਮਾਨਸਹ।

ਧਯਾਨਯੋਗਪਰੋ ਨਿਤਯਮ੍ ਵੈਰਾਗਯਮ੍ ਸਮੁਪਾਸ਼੍ਰਿਤਹ।।52।।

**अहंकारं बलं दर्पं कामं क्रोधं परिग्रहम् ।**

**विमुच्य निर्ममः शान्तो ब्रह्मभूयाय कल्पते ॥ ५३॥**

ਅਹੰਕਾਰਮ੍ ਬਲਮ੍ ਦਰ੍ਪਮ੍ ਕਾਮਮ੍ ਕ੍ਰੋਧਮ੍ ਪਰਿਗ੍ਰਹਮ੍।

ਵਿਮੁਚਯ ਨਿਰ੍ਮਮਹ ਸ਼ਾਨ੍ਤੋ ਬ੍ਰਹ੍ਮਭੂਯਾਯ ਕਲ੍ਪਤੇ।।53।।

ਆਪਣੀ ਬੁੱਧੀ ਨਾਲ ਨਿਰਮਲ ਹੋ ਕੇ, ਹੌਸਲੇ ਨਾਲ ਮਨ ਨੂੰ ਕਾਬੂ ਕਰਦਿਆਂ, ਇੰਦਰੀ ਤ੍ਰਿਪਤੀ ਦੇ ਵਿਸ਼ਿਆਂ ਦਾ ਤਿਆਗ ਕਰਕੇ, ਰਾਗ ਦਵੈਸ਼ ਤੋਂ ਮੁਕਤ ਹੋ ਕੇ ਜਿਹੜਾ ਬੰਦਾ ਇਕਾਂਤਵਾਸੀ ਹੈ, ਸੰਜਮ ਨਾਲ ਖਾਂਦਾ ਹੈ, ਸਰੀਰ, ਮਨ ਵਚਨ ਵਸ ਵਿੱਚ ਰਖਦਾ ਹੈ, ਸਦਾ ਸਮਾਧੀ ਇਸਥਿਤ ਹੈ, ਪੂਰਨ ਵਿਰੱਕਤ ਹੈ, ਫਾਲਤੂ ਹੰਕਾਰ, ਫਾਲਤੂ ਸ਼ਕਤੀ, ਮਾਣ, ਕਾਮ, ਕ੍ਰੋਧ, ਭੌਤਿਕ ਵਸਤਾਂ ਤੋਂ ਨਿਰਲੇਪ ਹੈ, ਮਾਲਕੀ ਦੀ ਭਾਵਨਾ ਤੋਂ ਰਹਿਤ ਹੈ ਉਹ ਯਕੀਨਨ ਆਤਮਪ੍ਰਕਾਸ਼ ਦੀ ਪਦਵੀ ਹਾਸਲ ਕਰ ਲੈਂਦਾ ਹੈ॥51॥॥52॥॥53॥

**ब्रह्मभूतः प्रसन्नात्मा न शोचति न काङ्क्षति ।**

**समः सर्वेषु भूतेषु मद्भक्तिं लभते पराम् ॥ ५४॥**

ਬ੍ਰਹ੍ਮਭੂਤਹ ਪ੍ਰਸਨ੍ਨਾਤ੍ਮਾ ਨ ਸ਼ੋਚਤਿ ਨ ਕਾਂਕ੍ਸ਼ਤਿ।

ਸਮਹ ਸਰ੍ਵੇਸ਼ੁ ਭੂਤੇਸ਼ੁ ਮਦ੍ ਭਕ੍ਤਿਮ੍ ਲਭਤੇ ਪਰਾਮ੍।।54।।

ਜਿਹੜਾ ਦੈਵੀ ਪਦਵੀ ਉੱਪਰ ਕਾਇਮ ਹੈ ਉਹ ਤੁਰੰਤ ਪਾਰਬ੍ਰਹਮ ਦਾ ਅਨੁਭਵ ਕਰਦਾ ਹੈ ਅਤੇ ਪੂਰਨ ਆਨੰਦ ਵਿੱਚ ਰਹਿੰਦਾ ਹੈ। ਉਹ ਨਾ ਕਿਸੇ ਚੀਜ਼ ਦੀ ਕਾਮਨਾ ਕਰਦਾ ਹੈ, ਨਾ ਉਦਾਸ ਹੁੰਦਾ ਹੈ। ਉਹ ਹਰੇਕ ਜੀਵ ਨਾਲ ਇਕੋ ਜਿਹਾ ਵਿਹਾਰ ਕਰਦਾ ਹੈ। ਇਸ ਅਵਸਥਾ ਵਿੱਚ ਉਹ ਮੇਰੀ ਸ਼ੁੱਧ ਭਗਤੀ ਕਰਦਾ ਹੈ॥54॥

**भक्त्या मामभिजानाति यावान्यश्चास्मि तत्त्वतः ।**

**ततो मां तत्त्वतो ज्ञात्वा विशते तदनन्तरम् ॥ ५५ ॥**

ਭਕ੍ਤਯਾ ਮਾਮਭਿਜਾਨਾਤਿ ਯਾਵਾਨ੍ ਯਹ ਚ ਅਸਮਿ ਤਤ੍ਤ੍ਵਤਹ।

ਤਤੋ ਮਾਮ੍ ਤਤ੍ਤ੍ਵਤੋ ਗਜਾਤ੍ਵਾ ਵਿਸ਼ਤੇ ਤਦਨਨ੍ਤਰਮ੍।।55।।

ਕੇਵਲ ਭਗਤੀ ਨਾਲ ਮੈਨੂੰ, ਭਗਵਾਨ ਨੂੰ ਯਥਾਰੂਪ ਵਿੱਚ ਜਾਣਿਆ ਜਾ ਸਕਦਾ ਹੈ। ਜਦੋਂ ਮਨੁੱਖ ਅਜਿਹੀ ਭਗਤੀ ਕਰਦਿਆਂ ਮੇਰੇ ਪ੍ਰਤੀ ਪੂਰਨ ਭਾਵਨਾ ਅੰਮ੍ਰਿਤ ਵਿੱਚ ਰੰਗਿਆ ਹੁੰਦਾ ਹੈ ਤਦ ਉਹ ਬੈਕੁੰਠ ਜਗਤ ਵਿੱਚ ਦਾਖਲ ਹੋ ਸਕਦਾ ਹੈ॥55॥

**सर्वकर्माण्यपि सदा कुर्वाणो मद्व्यपाश्रयः ।**

**मत्प्रसादादवाप्नोति शाश्वतं पदमव्ययम् ।। ५६ ।।**

ਸਰ੍ਵਕਰ੍ਮਾਣਿ ਅਪਿ ਸਦਾ ਕੁਰ੍ਵਾਣੋ ਮਦ੍ ਵਜਪਾਸ਼੍ਰਯਹ।

ਮਤ੍ ਪ੍ਰਸਾਦਾਤ੍ ਅਵਾਪ੍ਨੋਤਿ ਸ਼ਾਸ਼੍ਵਤਮ੍ ਪਦਮਵਜਯਮ੍।।56।।

ਮੇਰਾ ਸ਼ੁੱਧ ਭਗਤ ਮੇਰੀ ਨਿਗਰਾਨੀ ਵਿੱਚ, ਸਾਰੇ ਕਾਰਜਾਂ ਵਿੱਚ ਰੁਝਿਆ ਹੋਇਆ ਵੀ ਮੇਰੀ ਕਿਰਪਾ ਸਦਕਾ ਨਿੱਤ ਅਤੇ ਅਬਿਨਾਸੀ ਧਾਮ ਹਾਸਲ ਕਰਦਾ ਹੈ॥56॥

**चेतसा सर्वकर्माणि मयि संन्यस्य मत्परः ।**

**बुद्धियोगमुपाश्रित्य मच्चित्तः सततं भव ॥ ५७ ॥**

ਚੇਤਸਾ ਸਰ੍ਵਕਰ੍ਮਾਣਿ ਮਯਿ ਸੰਨਜਸਜ ਮਤ੍ਪਰਹ।

ਬੁਦ੍ਧਿਯੋਗਮ੍ ਉਪਾਸ਼੍ਰਿਤਜ ਮਤ੍ ਚਿਤ੍ਤ ਸਤਤਮ੍ ਭਵ।।57।।

ਸਾਰੇ ਕਾਰਜਾਂ ਵਾਸਤੇ ਮੇਰੇ ਉੱਪਰ ਨਿਰਭਰ ਰਹੋ ਅਤੇ ਸਦਾ ਮੇਰੀ ਨਿਗਰਾਨੀ ਵਿੱਚ ਕੰਮ ਕਰੋ। ਅਜਿਹੀ ਭਗਤੀ ਦੌਰਾਨ ਮੇਰੇ ਬਾਰੇ ਪੂਰਨ ਸੁਚੇਤ ਰਹੋ॥57॥

**मच्चित्तः सर्वदुर्गाणि मत्प्रसादात्तरिष्यसि ।**

**अथ चेत्त्वमहङ्कारान्न श्रोष्यसि विनङ्क्ष्यसि ॥ ५८ ॥**

ਮਤ੍ ਚਿਤ੍ਤ ਸਰ੍ਵਦੁਰ੍ਗਾਣਿ ਮਤ੍ ਪ੍ਰਸਾਦਾਤ੍ ਤਰਿਸ਼ਜਸਿ।

ਅਥ ਚੇਤ੍ ਤ੍ਵਮ੍ ਅਹੰਕਾਰਾਤ੍ ਨ ਸ਼੍ਰੋਸ਼ਜਸਿ ਵਿਨੰਕ੍ਸ਼ਯਸਿ।।58।।

ਜਦੋਂ ਤੁਸੀਂ ਮੇਰੀ ਭਾਵਨਾ ਭਗਤੀ ਕਰੋਗੇ, ਤਦ ਮੇਰੀ ਕਿਰਪਾ ਨਾਲ ਤੁਸੀਂ ਜੀਵਨ ਦੀਆਂ ਸਾਰੀਆਂ ਕਠਿਨਾਈਆਂ ਨੂੰ ਪਾਰ ਕਰ ਜਾਉਗੇ, ਪਰੰਤੂ ਜੇ ਤੁਸੀਂ ਮਿਥਿਆ ਹੰਕਾਰਵਸ ਅਜਿਹੀ ਚੇਤਨਾ ਵਿੱਚ ਕਰਮ ਨਹੀਂ ਕਰੋਗੇ ਅਤੇ ਸਾਡੀ ਗੱਲ ਨਹੀਂ ਸੁਣੋਗੇ ਤਦ ਤੁਸੀਂ ਖਤਮ ਹੋ ਜਾਓਗੇ॥58॥

**यदहङ्कारमाश्रित्य न योत्स्य इति मन्यसे ।**

**मिथ्यैष व्यवसायस्ते प्रकृतिस्त्वां नियोक्ष्यति ॥ ५९॥**

ਯਤ ਅਹੰਕਾਰਮਾਸ਼੍ਰਿਤਜ ਨ ਯੋਤ੍ਸਜ ਇਤਿ ਮਨਜਸੇ।

ਮਿਥਜੈਸ਼ ਵਜਵਸਾਯਸ੍ਤੇ ਪ੍ਰਕ੍ਰਿਤਿਸ੍ਤ੍ਵਾਮ੍ ਨਿਯੋਕ੍ਸ਼ਯਤਿ।।59।।

ਮੇਰੀ ਹਦਾਇਤ ਅਨੁਸਾਰ ਜੇ ਤੁਸੀਂ ਕਰਮ ਨਹੀਂ ਕਰਦੇ ਅਤੇ ਯੁੱਧ ਲਈ ਤਿਆਰ ਨਹੀਂ ਹੁੰਦੇ ਤਦ ਤੁਸੀਂ ਭਟਕ ਜਾਉਗੇ। ਤੁਹਾਨੂੰ ਯੁੱਧ ਕਰਨਾ ਪਏਗਾ॥59॥

**स्वभावजेन कौन्तेय निबद्धः स्वेन कर्मणा ।**

**कर्तुं नेच्छसि यन्मोहात्करिष्यस्यवशोऽपि तत् ॥६०॥**

ਸ੍ਵਭਾਵਜੇਨ ਕੌਂਨ੍ਤੇਯ ਨਿਬਦ੍ਧਹ ਸ੍ਵੇਨ ਕਰ੍ਮਣਾ।

ਕਰ੍ਤੁਮ ਨ ਇਚ੍ਛਸਿ ਯਤ੍ ਮੋਹਾਤ੍ ਕਰਿਸ਼ਜਸਿ ਅਵਸ਼ਹ ਅਪਿ ਤਤ੍।।80।।

ਇਸ ਵੇਲੇ ਮੋਹਵਸ ਹੋਕੇ ਮੇਰੀ ਹਦਾਇਤ ਅਨੁਸਾਰ ਤੁਸੀਂ ਯੁੱਧ ਕਰਨੋ ਇਨਕਾਰੀ ਹੋ। ਪਰ ਹੇ ਕੁੰਤੀ ਪੁੱਤਰ! ਤੁਸੀਂ ਆਪਣੇ (ਖੱਤਰੀ) ਸੁਭਾਉ ਤੋਂ ਪੈਦਾ ਹੋਏ ਕਰਮ ਵਿੱਚ ਬੰਨ੍ਹੇ ਹੋਣ ਕਾਰਨ ਉਹੀ ਸਭ ਕਰੋਗੇ (ਜੋ ਤੁਹਾਡੇ ਲਈ ਨਿਸਚਿਤ ਹੈ)॥60॥

**ईश्वरः सर्वभूतानां हृद्देशेऽर्जुन तिष्ठति ।**

**भ्रामयन्सर्वभूतानि यन्त्रारूढानि मायया ॥ ६१ ॥**

ਈਸ਼੍ਵਰਹ ਸਰ੍ਵਭੂਤਾਨਾਮ੍ ਹ੍ਰਿਤ੍ ਦੇਸ਼ੇ ਅਰ੍ਜੁਨ ਤਿਸ਼੍ਠਤਿ।

ਭ੍ਰਾਮਯਨ੍ ਸਰ੍ਵਭੂਤਾਨਿ ਯਨ੍ਤ੍ਰ ਆਰੂਢਾਨਿ ਮਾਯਯਾ।।61।।

ਹੇ ਅਰਜਣ! ਪਰਮੇਸਰ ਹਰੇਕ ਜੀਵ ਦੇ ਹਿਰਦੇ ਵਿੱਚ ਬਿਰਾਜਮਾਨ ਹੈ ਅਤੇ ਭੌਤਿਕ ਸ਼ਕਤੀ ਨਾਲ ਬਣੇ ਯੰਤਰ ਵਿੱਚ ਚਾਲਕ ਵਾਂਗ ਬੈਠਾ ਸਾਰੇ ਜੀਵਾਂ ਨੂੰ ਆਪਣੀ ਮਾਇਆ ਨਾਲ ਭਰਮਾ ਰਿਹਾ ਹੈ॥61॥

**तमेव शरणं गच्छ सर्वभावेन भारत ।**

**तत्प्रसादात्परां शान्तिं स्थानं प्राप्स्यसि शाश्वतम् ॥ ६२ ॥**

ਤਮੇਵ ਸ਼ਰਣਮ੍ ਗਚ੍ਛ ਸਰ੍ਵਭਾਵੇਨ ਭਾਰਤ।

ਤਤ੍ ਪ੍ਰਸਾਦਾਤ੍ ਪਰਾਮ੍ ਸ਼ਾਂਤਿ ਸ੍ਥਾਨਮ੍ ਪ੍ਰਾਪ੍ਸਜਸਿ ਸ਼ਾਸ਼੍ਵਤਮ੍।।62।।

ਹੇ ਭਾਰਤ! ਹਰ ਹਾਲਤ ਵਿੱਚ ਉਸੇ ਦੀ ਸ਼ਰਣ ਲਵੋ। ਉਸਦੀ ਕਿਰਪਾ ਨਾਲ ਤੁਸੀਂ ਪਰਮ ਸ਼ਾਂਤੀ ਅਤੇ ਪਰਮ ਨਿੱਤ-ਧਾਮ ਪ੍ਰਾਪਤ ਕਰੋਗੇ॥62॥

**इति ते ज्ञानमाख्यातं गुह्याद्गुह्यतरं मया ।**

**विमृश्यैतदशेषेण यथेच्छसि तथा कुरु ॥ ६३ ॥**

ਇਤਿ ਤੇ ਗਜਾਨਮ੍ ਆਖਜਾਤਮ੍ ਗੁਹਜਾਦ੍ ਗੁਹਜਤਰਮ੍ ਮਯਾ।

ਵਿਮ੍ਰਿਸ਼੍ਯੈਤਦਸ਼ੇਸ਼ੇਣ ਯਥਾ ਇਚ੍ਛਸਿ ਤਥਾ ਕੁਰੁ।।63।।

ਇਸ ਤਰਾਂ ਅਸੀਂ ਤੁਹਾਨੂੰ ਗੂੜ੍ਹ ਗਿਆਨ ਦੇ ਦਿੱਤਾ, ਇਸ ਉੱਪਰ ਪੂਰੀ ਤਰਾਂ ਮਨਨ ਕਰੋ, ਫਿਰ ਜੋ ਚਾਹੋਗੇ ਪਾਓਗੇ॥63॥

**सर्वगुह्यतमं भूयः शृणु मे परमं वचः ।**

**इष्टोऽसि मे दृढमिति ततो वक्ष्यामि ते हितम् ॥ ६४ ॥**

ਸਰ੍ਵ ਗੁਹਜਤਮ੍ ਭੂਯਹ ਸ਼੍ਰਿਣੁ ਮੇ ਪਰਮਮ੍ ਵਚਹ।

ਇਸ਼ਟਹ ਅਸਿ ਦ੍ਰਿੜਮਿਤਿ ਤਤੋ ਵਕ੍ਸ਼੍ਯਾਮਿ ਤੇ ਹਿਤਮ੍।।64।।

ਕਿਉਂਕਿ ਤੁਸੀਂ ਮੇਰੇ ਅਤਿਅੰਤ ਪਿਆਰੇ ਦੋਸਤ ਹੋ ਇਸ ਕਰਕੇ ਅਸੀਂ ਤੁਹਾਨੂੰ ਆਪਣਾ ਪਰਮ ਆਦੇਸ਼ ਜੋ ਸਭ ਤੋਂ ਵਧੀਕ ਗੂੜ੍ਹ ਗਿਆਨ ਹੈ, ਦੱਸ ਰਹੇ ਹਾਂ। ਇਸਨੂੰ ਆਪਣੇ ਹਿਤ ਵਾਸਤੇ ਸੁਣੋ॥64॥

**मन्मना भव मद्भक्तो मद्याजी मां नमस्कुरु ।**

**मामेवैष्यसि सत्यं ते प्रतिजाने प्रियोऽसि मे ॥ ६५ ॥**

ਮਨ੍ਮਨਾ ਭਵ ਮਦ੍ ਭਕ੍ਤੋ ਮਤ੍ ਯਾਜੀ ਮਾਮ੍ ਨਮਸ੍ਕੁਰੁ।

ਮਾਮੇਵੈਸ਼ਜਸਿ ਸਤਜਮ੍ ਤੇ ਪ੍ਰਤਿਜਾਨੇ ਪ੍ਰਿਯਹ ਅਸਿ ਮੇ।।65।।

ਸਦਾ ਮੇਰਾ ਚਿੰਤਨ ਕਰੋ, ਮੇਰੇ ਭਗਤ ਬਣੋ, ਮੇਰੀ ਪੂਜਾ ਕਰੋ, ਮੈਨੂੰ ਪ੍ਰਣਾਮ ਕਰੋ। ਇਸ ਤਰਾਂ ਨਿਸ਼ਚਿਤ ਰੂਪ ਵਿੱਚ ਤੁਸੀਂ ਮੇਰੇ ਕੋਲ ਆਉਗੇ। ਮੈਂ ਤੁਹਾਡੇ ਨਾਲ ਵਾਅਦਾ ਕਰਦਾ ਹਾਂ ਕਿਉਂਕਿ ਤੁਸੀਂ ਮੇਰੇ ਪਰਮ ਪਿਆਰੇ ਮਿੱਤਰ ਹੋ॥65॥

**सर्वधर्मान्परित्यज्य मामेकं शरणं व्रज।**

**अहं त्वां सर्वपापेभ्यो मोक्षयिष्यामि मा शुचः ॥ ६६ ॥**

ਸਰ੍ਵ ਧਰ੍ਮਾਨ੍ ਪਰਿਤਜਜਜ ਮਾਮੇਕਮ੍ ਸ਼ਰਣਮ੍ ਵ੍ਰਜ।

ਅਹਮ੍ ਤ੍ਵਾਮ੍ ਸਰ੍ਵ ਪਾਪੇਭਜੋ ਮੋਕ੍ਸ਼ਯਿਸ਼ਜਾਮਿ ਮਾ ਸ਼ੁਚਹ।।66।।

ਸਭ ਤਰਾਂ ਦੇ ਧਰਮ ਛੱਡ ਕੇ ਸਾਡੀ ਸ਼ਰਣ ਆਉ। ਅਸੀਂ ਤੁਹਾਨੂੰ ਸਭ ਪਾਪਾਂ ਤੋਂ ਮੁਕਤ ਕਰਾਂਗੇ। ਡਰੋ ਨਾ॥66॥

**इदं ते नातपस्काय नाभक्ताय कदाचन ।**

**न चाशुश्रूषवे वाच्यं न च मां योऽभ्यसूयति ॥ ६७ ॥**

ਇਦਮ੍ ਤੇ ਨਾਤਪਸ੍ਕਾਯ ਨਾਭਕ੍ਤਾਯ ਕਦਾਚਨ।

ਨ ਚ ਅਸ਼ੁਸ਼੍ਰੂਸ਼ਵੇ ਵਾਚਜਮ੍ ਨ ਚ ਮਾਮ੍ ਯਹ ਅਭਜਸੂਯਤਿ।।67।।

ਇਹ ਗੂੜ੍ਹ ਗਿਆਨ ਉਨ੍ਹਾਂ ਨੂੰ ਨਹੀਂ ਦੇਣਾ ਜਿਹੜੇ ਨਾ ਸੰਜਮੀ ਹਨ ਨਾ ਭਰੋਸਾ ਕਰਨ, ਨਾ ਭਗਤੀ ਵਿੱਚ ਰੰਗੇ ਹੋਏ ਹਨ, ਜੋ ਸੁਣਨ ਦੇ ਇੱਛੁਕ ਨਾ ਹੋਣ ਤੇ ਮੇਰੇ ਵਿਰੁੱਧ ਹੋਣ॥67॥

**य इदं परमं गुह्यं मद्भक्तेष्वभिधास्यति ।**

**भक्ति मयि परां कृत्वा मामेवैष्यत्यसंशयः ॥ ६८ ॥**

ਯ ਇਦਮ੍ ਪਰਮਮ੍ ਗੁਹਜਮ੍ ਮਦ੍ ਭਕ੍ਤੇਸ਼ੁ ਅਭਿਧਾਸ੍ ਯਤਿ।

ਭਕ੍ਤਿ ਮਯਿ ਪਰਾਮ੍ ਕ੍ਰਿਤ੍ਵਾ ਮਾਮੇਵੈਸ਼ਜਤਜ ਸੰਸ਼ਜਹ।।68।।

ਜਿਹੜਾ ਬੰਦਾ ਭਗਤਾਂ ਨੂੰ ਇਹ ਪਰਮ ਰਹੱਸ ਦਸਦਾ ਹੈ ਉਸਨੂੰ ਸ਼ੁੱਧ ਭਗਤੀ ਦੀ ਦਾਤ ਮਿਲੇਗੀ ਅਤੇ ਆਖਰ ਉਹ ਸਾਡੇ ਕੋਲ ਪਰਤੇਗਾ॥68॥

**न च तस्मान्मनुष्येषु कश्चिन्मे प्रियकृत्तमः ।**

**भविता न च मे तस्मादन्यः प्रियतरो भुवि ॥ ६९ ॥**

ਨ ਚ ਤਸ੍ਮਾਨ੍ ਮਨੁਸ਼ਜੇਸ਼ੁ ਕਸ਼੍ਚਿਤ੍ ਮੇ ਪ੍ਰਿਯ ਕ੍ਰਿਤ੍ਤ੍ਮਹ।

ਭਵਿਤਾ ਨ ਚ ਮੇ ਤਸ੍ਮਾਦਨਜਹ ਪ੍ਰਿਯਤਰੋ ਭੁਵਿ।।69।।

ਇਸ ਜਹਾਨ ਵਿੱਚ ਉਸ ਦੇ ਇਲਾਵਾ ਕੋਈ ਦੂਜਾ ਸੇਵਕ ਨਾ ਤਾਂ ਹੁਣ ਸਾਨੂੰ ਵੱਧ ਪਿਆਰਾ ਹੈ ਨਾ ਕਦੀ ਹੋਏਗਾ॥69॥

**अध्येष्यते च य इमं धर्म्यं संवादमावयोः ।**

**ज्ञानयज्ञेन तेनाहमिष्टः स्यामिति मे मतिः ॥ ७० ॥**

ਅਧਜੇਸ਼ਜਤੇ ਚ ਯ ਇਮਮ੍ ਧਮ੍ਰਯਮ੍ ਸੰਵਾਦਮਾਵਯੋਹ।

ਗਜਾਨ ਯਗਜੇਨ ਤੇਨ੍ ਅਹਮ੍ ਇਸ਼੍ਟਹ ਸਜਾਮਿਤਿ ਮੇ ਮਤਿਹ।।70।।

ਅਸੀਂ ਐਲਾਨ ਕਰਦੇ ਹਾਂ ਕਿ ਜੋ ਸਾਡੇ ਇਸ ਪਵਿਤਰ ਸੰਵਾਦ ਦਾ ਅਧਿਐਨ ਕਰਦਾ ਹੈ ਉਹ ਆਪਣੀ ਬੁੱਧੀ ਨਾਲ ਸਾਡੀ ਪੂਜਾ ਕਰਦਾ ਹੈ॥70॥

**श्रद्धावाननसूयश्च शृणुयादपि यो नरः ।**

**सोऽपि मुक्तः शुभाँल्लोकान्प्राप्नुयात्पुण्यकर्मणाम् ॥ ७१ ॥**

ਸ਼੍ਰਦ੍ਧਾਵਾਨਨਸੂਯਹ ਚ ਸ਼੍ਰਿਣੁਯਾਦਪਿ ਯੋ ਨਰਹ।

ਸਹ ਅਪਿ ਮੁਕ੍ਤਹ ਸ਼ੁਭਾਂਲ੍ਲੋਕਾਨ੍ ਪ੍ਰਾਪ੍ਨੁਯਾਤ੍ ਪੁਣਜਕਰ੍ਮਾਣਮ੍।।71।।

ਜਿਹੜਾ ਸ਼ਰਧਾ ਨਾਲ ਨਿਰਮਲ ਹੋ ਕੇ ਇਸਨੂੰ ਸੁਣਦਾ ਹੈ ਉਹ ਸਾਰੇ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ ਉਨ੍ਹਾਂ ਲੋਕਾਂ ਵਿੱਚ ਪੁਜਦਾ ਹੈ ਜਿੱਥੇ ਪੁੰਨ ਆਤਮਾਵਾਂ ਦਾ ਨਿਵਾਸ ਹੈ॥71॥

**कच्चिदेतच्छ्रुतं पार्थ त्वयैकाग्रेण चेतसा ।**

**कच्चिदज्ञानसम्मोहः प्रणष्टस्ते धनञ्जय ॥ ७२ ॥**

ਕਚ੍ਚਿਤ ਏਤਤ੍ ਸ਼੍ਰੁਤਮ੍ ਪਾਰ੍ਥ ਤ੍ਵਯੈਕਾਗ੍ਰੇਣ ਚੇਤਸਾ।

ਕਚ੍ਚਿਦ੍ ਅਗਜਾਨ ਸਮ੍ਮੋਹ ਪ੍ਰਣਸ਼੍ਟਸ੍ਤੇ ਧਨੰਜਯ।।72।।

ਹੇ ਪ੍ਰਿਥਾਪੁੱਤਰ! ਹੇ ਧਨ ਵਿਜਈ! ਕੀ ਤੁਸੀਂ ਇਸ (ਸ਼ਾਸਤ੍ਰ) ਨੂੰ ਇਕਾਗਰ ਚਿੱਤ ਹੋ ਕੇ ਸੁਣਿਆ? ਅਤੇ ਕੀ ਹੁਣ ਤੁਹਾਡਾ ਅਗਿਆਨ ਅਤੇ ਮੋਹ ਖਤਮ ਹੋ ਗਿਆ ਹੈ? ॥72॥

अर्जुन उवाच

**नष्टो मोहः स्मृतिर्लब्धा त्वत्प्रसादान्मयाच्युत ।**

**स्थितोऽस्मि गतसंदेहः करिष्ये वचनं तव ॥ ७३ ॥**

ਅਰਜੁਨ ਉਵਾਚ

ਨਸ਼੍ਟੋ ਮੋਹਹ ਸਮ੍ਰਿਤਿਰ੍ ਲਬ੍ਧਾ ਤ੍ਵਤ੍ ਪ੍ਰਸਾਦਾਨ੍ਮਯਾਚ੍ਯੁਤ।

ਸਥਿਤਹ ਅਸਮਿ ਗਤਸੰਦੇਹਹ ਕਰਿਸ਼ਜੇ ਵਚਨਮ੍ ਤਵ।।73।।

ਅਰਜਣ ਨੇ ਕਿਹਾ- ਹੇ ਕ੍ਰਿਸ਼ਨ! ਹੇ ਅਜੂਨੀ! ਹੁਣ ਸਾਡਾ ਮੋਹ ਦੂਰ ਹੋ ਗਿਆ। ਆਪ ਦੀ ਕਿਰਪਾ ਸਦਕਾ ਸਾਨੂੰ ਆਪਣੀ ਯਾਦ ਸ਼ਕਤੀ ਵਾਪਸ ਮਿਲ ਗਈ। ਹੁਣ ਅਸੀਂ ਸ਼ੰਕਾ-ਰਹਿਤ ਅਤੇ ਦ੍ਰਿੜ੍ਹ, ਹਾਂ ਅਤੇ ਆਪਦੇ ਹੁਕਮ ਅਨੁਸਾਰ ਕਰਮ ਕਰਨ ਲਈ ਤਿਆਰ ਹਾਂ॥73॥

संजय उवाच

**इत्यहं वासुदेवस्य पार्थस्य च महात्मनः ।**

**संवादमिममश्रौषमद्भुतं रोमहर्षणम् ॥ ७४ ॥**

ਸੰਜੇ ਉਵਾਚ

ਇਤਿ ਅਹਮ੍ ਵਾਸੁਦੇਵਸਜ ਪਾਰ੍ਥਸਜ ਚ ਮਹਾਤ੍ਮਨਹ।

ਸੰਵਾਦਮ੍ ਇਮਮ੍ ਅਸ਼੍ਰੌਸ਼ਮ੍ ਅਦ੍ਭੁਤਮ੍ ਰੋਮਹਰ੍ਸ਼ਣਮ੍।।74।।

ਸੰਜੇ ਨੇ ਕਿਹਾ- ਇਉਂ ਅਸੀਂ ਕ੍ਰਿਸ਼ਨ ਅਤੇ ਅਰਜਣ ਇਨ੍ਹਾਂ ਦੋਵਾਂ ਮਹਾਂਪੁਰਖਾਂ ਦੀ ਵਾਰਤਾ ਸੁਣੀ। ਇਹ ਸੰਦੇਸ਼ ਇੰਨਾ ਅਦਭੁਤ ਹੈ ਕਿ ਸਾਡਾ ਸਰੀਰ ਰੋਮਾਂਚਿਤ ਹੋ ਗਿਆ ਹੈ॥74॥

**व्यासप्रसादाच्छ्रुतवानेतद्गुह्यमहं परम् ।**

**योगं योगेश्वरात्कृष्णात्साक्षात्कथयतः स्वयम् ॥ ७५॥**

ਵਜਾਸ ਪ੍ਰਸਾਦਾਤ੍ ਸ਼੍ਰੁਤਵਾਨ੍ ਏਤਤ ਗੁਹਜਮ੍ ਅਹਮ੍ ਪਰਮ੍।

ਯੋਗਮ੍ ਯੋਗ ਈਸ਼੍ਵਰਾਤ੍ ਕ੍ਰਿਸ਼੍ਣਾਤ੍ ਸਾਕ੍ਸ਼ਾਤ੍ ਕਥਯਤਹ ਸ੍ਵਯਮ੍।।75।।

ਵਿਆਸ ਦੀ ਦਇਆ ਨਾਲ ਅਸੀਂ ਇਹ ਪਰਮ ਗੁਹਜ ਗੱਲਾਂ ਸਾਖਿਆਤ ਯੋਗੇਸ਼ਵਰ ਕ੍ਰਿਸ਼ਨ ਦੇ ਮੁੱਖ ਤੋਂ ਅਰਜਣ ਨਾਲ ਕੀਤੀਆਂ ਗਈਆਂ ਸੁਣੀਆਂ॥75॥

**राजन्संस्मृत्य संस्मृत्य संवादमिममद्भुतम्।**

**केशवार्जुनयोः पुण्यं हृष्यामि च मुहुर्मुहुः ॥ ७६ ॥**

ਰਾਜਨ੍ ਸੰਸ੍ਮ੍ਰਿਤਜ ਸੰਸ੍ਮ੍ਰਿਤਜ ਸੰਵਾਦਮ੍ ਇਮਮ੍ ਅਦ੍ਭੁਤਮ੍।

ਕੇਸ਼ਵ ਅਰ੍ਜੁਨਯੋਹ ਪੁਣ੍ਜਮ੍ ਹ੍ਰਿਸ਼੍ਜਾਮਿ ਚ ਮੁਹੁਰ੍ ਮੁਹਹ।।76।।

ਹੇ ਰਾਜਨ! ਜਦੋਂ ਅਸੀਂ ਕ੍ਰਿਸ਼ਨ ਅਤੇ ਅਰਜਣ ਵਿਚਕਾਰ ਹੋਈ ਇਸ ਹੈਰਾਨੀਜਨਕ ਅਤੇ ਪਵਿਤਰ ਵਾਰਤਾਲਾਪ ਨੂੰ ਬਾਰਬਾਰ ਯਾਦ ਕਰਦੇ ਹਾਂ ਤਦ ਹਰ ਪਲ ਆਨੰਦ ਨਾਲ ਗਦ ਗਦ ਹੋ ਜਾਂਦੇ ਹਾਂ॥76॥

**तच्च संस्मृत्य संस्मृत्य रूपमत्यद्भुतं हरेः ।**

**विस्मयो मे महान् राजन् हृष्यामि च पुनः पुनः ॥ ७७ ॥**

ਤਚ੍ ਚ ਸੰਸ੍ਮ੍ਰਿਤਜ ਸੰਸ੍ਮ੍ਰਿਤਜ ਰੂਪਮ੍ ਅਤਿ ਅਦ੍ਭੁਤਮ੍ ਹਰੇਹ।

ਵਿਸ੍ਮਯੋ ਮੇ ਮਹਾਨ੍ ਰਾਜਨ੍ ਹ੍ਰਿਸ਼੍ਜਾਮਿ ਚ ਪੁਨਹ ਪੁਨਹ।।77।।

ਹੇ ਰਾਜਨ! ਭਗਵਾਨ ਕ੍ਰਿਸ਼ਨ ਦੇ ਅਦਭੁਤ ਰੂਪ ਨੂੰ ਯਾਦ ਕਰਦਿਆਂ ਅਸੀਂ ਬਹੁਤ ਹੈਰਾਨ ਹੋ ਜਾਂਦੇ ਹਾਂ ਅਤੇ ਬਾਰ ਬਾਰ ਆਨੰਦਿਤ ਹੋ ਜਾਂਦੇ ਹਾਂ॥77॥

**यत्र योगश्वरः कृष्णो यत्र पार्थो धनुर्धरः।**

**तत्र श्रीर्विजयो भूतिर्ध्रुवा नीतिर्मतिर्मम ॥ ७८ ॥**

ਯਤ੍ਰ ਯੋਗੇਸ੍ਵਰਹ ਕ੍ਰਿਸ਼ਨੋ ਯਤ੍ਰ ਪਾਰ੍ਥੋ ਧਨੁਰ੍ਧਰਹ।

ਤਤ੍ਰ ਸ਼੍ਰੀਰ੍ ਵਿਜਯੋ ਭੂਤਿਰ੍ ਧ੍ਰੁਵਾ ਨੀਤਿਰ੍ ਮਤਿਰ੍ ਮਮ।।78।।

ਜਿੱਥੇ ਯੋਗੀਸ਼ਰ ਕ੍ਰਿਸ਼ਨ ਹਨ ਅਤੇ ਜਿੱਥੇ ਪਰਮ ਧਨੁਖਧਾਰੀ ਅਰਜਣ ਹਨ ਉੱਥੇ ਐਸ਼ਵਰਯ, ਵਿਜੈ, ਅਲੌਕਿਕ ਸ਼ਕਤੀ ਅਤੇ ਨੀਤੀ, ਨਿਸ਼ਚਿਤ ਰੂਪ ਵਿੱਚ ਰਹਿੰਦੀ ਹੈ, ਅਜਿਹਾ ਸਾਡਾ ਮੱਤ ਹੈ॥78॥

ਓਮ॥

ਇਸ ਤਰਾਂ ਸ਼੍ਰੀਮਦਭਗਵਦਗੀਤਾ ਦੇ ਅਠ੍ਹਾਰਵੇਂ ਅਧਿਆਇ, 'ਸਿੱਟਾ: ਸੰਨਿਆਸ ਦੀ ਸਿੱਧੀ', ਦਾ ਭਗਤੀ ਵੇਦਾਂਤ ਮਨੋਰਥ ਪੂਰਾ ਹੋਇਆ।